ਅੰਤਰ-ਭਾਰਤੀ ਪੁਸਤਕ-ਮਾਲਾ

# ਜੈਕਾਂਤਨ ਦੀਆਂ ਕਹਾਣੀਆਂ

ਤ. ਜੈਕਾਂਤਨ

ਅਨੁਵਾਦ

ਬਲਬੀਰ ਮੋਮੀ



ਨੈਸ਼ਨਲ ਬੁਕ ਟਰੱਸਟ, ਇੰਡੀਆ

1990 (ਸ਼ੱਕ ਸੰਮਤ 1912)

JAYAKANTAN DIAN KAHANIYAN by T. Jayakanthan
Punjabi Translation of
JAYAKANTHAN CHIRUKATHAIKAL
Originally Published in (Tamil)
ਮੁੱਲ : 21.00
ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ,
ਨਵੀਂ ਦਿੱਲੀ-110016 ਵਲੋਂ ਪ੍ਰਕਾਸ਼ਤ।

# ਭੂਮਿਕਾ

ਇਸ ਸੰਗ੍ਰਹਿ ਦੀਆਂ ਮੇਰੀਆਂ ਕਹਾਣੀਆਂ 1956 ਤੋਂ 1972 ਦੇ ਦਰਮਿਆਨ ਤਮਿਲਨਾਡੂ ਦੀਆਂ ਵੱਖ ਵੱਖ ਪੱਤ੍ਰਿਕਾਵਾਂ ਵਿਚ ਛਪੀਆਂ ਹੋਈਆਂ ਹਨ । 1950—60 ਦੇ ਦਹਾਕੇ ਵਿਚ ਤਮਿਲ ਦੀਆਂ ਵਧੇਰੇ ਵਿਕਣ ਵਾਲੀਆਂ ਲੋਕਪ੍ਰਿਯ ਪੱਤ੍ਰਿਕਾਵਾਂ ਵਿਚ ਚੰਗੀਆਂ ਕਹਾਣੀਆਂ ਪੜ੍ਹਣ ਲਈ ਨਹੀਂ ਮਿਲਦੀਆਂ—ਇਸ ਦੋਸ਼ ਨੂੰ ਮੈਂ ਝੂਠਿਆਂ ਕੀਤਾ ਹੈ । ਇਸ ਸਮੇਂ ਤਮਿਲ ਪਰਚਿਆਂ ਵਿਚ ਮੇਰੇ ਕਾਰਨ ਚੰਗੀਆਂ ਕਹਾਣੀਆਂ ਪਾਠਕਾਂ ਨੂੰ ਮਿਲ ਸਕੀਆਂ ਹਨ ਜਾਂ ਇਹ ਕਿਹਾ ਜਾ ਸਕਦਾ ਹੈ ਕਿ ਚੰਗੀਆਂ ਕਹਾਣੀਆਂ ਲਈ ਤਮਿਲ ਪਰਚੇ ਪੜ੍ਹੇ ਜਾ ਸਕਦੇ ਹਨ । ਏਸ ਵਾਸਤੇ ਸਮੁੱਚੀ ਕਿਤ੍ਰਤਗਤਾ ਦੇ ਨਾਲ ਪਾਠਕ ਅਤੇ ਪਰਚਿਆਂ ਵਾਲੇ ਮੈਨੂੰ ਬਰਾਬਰ ਆਦਰ ਦਿੰਦੇ ਸਨ ।

ਜਿਥੋਂ ਤੱਕ ਤਮਿਲ ਕਥਾ-ਸਾਹਿੱਤ ਦੀ ਗੱਲ ਹੈ, ਪਿਛਲੇ ਪੰਜਾਹ ਵਰ੍ਹਿਆਂ ਵਿਚ ਕੁਝ ਐਸੇ ਸਮਰਥ ਕਹਾਣੀਕਾਰ ਸਾਹਮਣੇ ਆਏ ਹਨ ਜਿਨ੍ਹਾਂ ਵਿਸ਼ਵ ਕਥਾ-ਸਾਹਿੱਤ ਦੇ ਪੱਧਰ ਦੀਆ ਕਹਾਣੀਆਂ ਲਿਖ ਕੇ ਤਮਿਲ ਭਾਸ਼ਾ ਨੂੰ ਹੀ ਨਹੀਂ, ਆਪਣੇ ਆਪ ਨੂੰ ਵੀ ਉੱਚਾ ਚੁੱਕ ਸਕੇ ਹਨ । ਉਨ੍ਹਾਂ ਵਿਚੋਂ ਮੈਂ ਵੀ ਹਾਂ । ਇਸ ਸਚਾਈ ਨੂੰ ਜੋ ਵੀ ਕਹੇ, ਉਹ ਸਿਰਫ਼ ਆਤਮ ਵਡਿਆਈ ਨਹੀਂ ਰਹਿ ਜਾਂਦੀ । ਇਸਨੂੰ ਮੈਂ ਬਿਆਨ ਕਰਦਾ ਹਾਂ, ਇਸ ਲਈ ਇਹ ਨਿਜੀ ਵਡਿਆਈ ਨਹੀਂ ਮੰਨੀ ਜਾ ਸਕਦੀ । ਇਸ ਭੂਮਿਕਾ ਵਿਚ ਇਸ ਗੱਲ ਦਾ ਜ਼ਿਕਰ ਇਸ ਲਈ ਕਰ ਰਿਹਾ ਹਾਂ ਕਿ ਤਮਿਲੇਤਰ ਭਾਸ਼ਾ ਵਾਲਿਆਂ ਨੂੰ ਇਹ ਖਬਰ ਮਿਲੇ ।

ਤਮਿਲ ਭਾਸ਼ਾ ਦੀਆਂ ਕੁਝ ਅਜਿਹੀਆਂ ਵਿਸ਼ੇਸ਼ਤਾਵਾਂ ਹਨ ਜੋ ਹੋਰ ਭਾਸ਼ਾਵਾਂ ਵਿਚ ਨਹੀਂ ਮਿਲਦੀਆਂ । ਇਸੇ ਤਰ੍ਹਾਂ ਕੁਝ ਆਪਣੀਆਂ ਖਾਮੀਆਂ ਜਾਂ ਕਮੀਆਂ ਵੀ ਹਨ । ਮਾਨਵ ਅਤੇ ਜੀਵਨ ਨੂੰ ਪਿਆਰ ਕਰਨਾ ਮੇਰਾ ਸਿੱਧਾਂਤ ਹੈ । ਮਾਨਵ ਅਤੇ ਜੀਵਨ ਨਾਲ ਸੰਬੰਧ ਰਹਿਣਾ ਹੀ ਭਾਸ਼ਾ ਦੀ ਪਹਿਲੀ ਵਿਸ਼ੇਸ਼ਤਾ ਅਤੇ ਸ੍ਰੇਸ਼ਟਤਾ ਹੈ । ਕਿਸੇ ਵੀ ਰਚਨਾ ਲਈ ਇਹ ਮਾਣ ਦੀ ਗੱਲ ਨਹੀਂ ਹੋ ਸਕਦੀ ਕਿ ਉਹ ਉਸਦੇ ਭਾਸ਼ਾਈ ਦਾਇਰੇ ਵਿਚ ਹੀ ਖਪ-ਚਮਕ ਸਕੇ । ਮਾਨਵ ਦੇ ਬਾਰੇ ਵਿਚ ਦੂਸਰੇ ਮਾਨਵ

ਦੇ ਸੋਚ ਵਿਚਾਰ ਭਾਸ਼ਾ, ਪਰਦੇਸ਼ ਆਦਿ ਦੀ ਸੀਮਾ ਨੂੰ ਪਾਰ ਕਰਕੇ ਆਤਮਾ ਨੂੰ ਜੋੜ ਸਕਣ, ਇਹੀ ਸਭਿਅਤਾ ਦਾ ਵਿਕਾਸ ਅਤੇ ਸਾਹਿੱਤ ਸਭਿਅਤਾ ਦੀ ਕਸੌਟੀ ਹੈ। ਮੇਰੀਆਂ ਇਨ੍ਹਾਂ ਕਹਾਣੀਆਂ ਨੂੰ ਆਪਣੇ ਪ੍ਰਕਾਸ਼ਨ ਕਾਲ ਵਿਚ ਹੀ ਕਰੜੀ ਆਲੋਚਨਾ ਮਿਲੀ, ਖੁਲ੍ਹੇ ਤੌਰ ਤੇ ਅਭਿਨੰਦਨ ਵੀ ਮਿਲੇ। ਮੈਂ ਆਪਣੇ ਵਿਕਾਸ ਅਨੁਸਾਰ ਉਨ੍ਹਾਂ ਚਰਚਾ ਆਦਿ ਦੀ ਜੋ ਆਲੋਚਨਾ ਦੇ ਨਾਂ ਤੇ ਵਾਦਵਿਵਾਦ ਦਾ ਕਾਰਨ ਬਣੀਆਂ ਹੋਈਆਂ ਸਨ, ਹਿੱਸਾ ਲੈ ਕੇ ਉਤਰ ਦਿੱਤੇ। ਕਈ ਥਾਈਂ ਭਾਗ ਨਾ ਲੈ ਕੇ ਚੁੱਪ ਵੀ ਰਿਹਾ। ਪਰ ਮੈਂ ਕਦੀ ਨਿਰਾਸ ਨਹੀਂ ਰਿਹਾ।

ਮੈਂ ਪਰਚਿਆਂ ਦੇ ਮਾਧਿਅਮ ਨਾਲ ਹੀ ਲੋਕਾਂ ਨਾਲ ਪ੍ਰੀਚਿਤ ਹੋਇਆ ਹਾਂ। ਤਮਿਲਨਾਡੂ ਦੀ ਹਾਲਤ ਇਹੀ ਹੈ। ਖਿਚੜੀ ਕਿਸਮ ਦੀਆਂ ਰਚਨਾਵਾਂ ਨੂੰ ਸਾਹਿੱਤਕ ਰਚਨਾਵਾਂ ਮੰਨਣ ਵਾਲੇ ਤਮਿਲ ਪਾਠਕਾਂ ਦੇ ਬਾਰੇ ਸਹੀ ਸਾਹਿੱਤ-ਪ੍ਰੇਮੀ ਨੂੰ ਵਧੇਰੇ ਮੱਥਾ ਮਾਰਨ ਦੀ ਕੋਈ ਲੋੜ ਨਹੀਂ ਹੈ ਕਿਉਂਕਿ ਉਹ ਪਾਠਕ ਕਿਸੇ ਵੀ ਰਚਨਾਧਰਮੀ ਸਾਹਿਤਕਾਰ ਤੋਂ ਇਹ ਮੰਗ ਹੀ ਨਹੀਂ ਕਰਦੇ ਕਿ ਖਿਚੜੀ ਕਿਸਮ ਦੀ ਕੋਈ ਚੀਜ਼ ਤਿਆਰ ਕਰਕੇ ਉਹਨਾਂ ਨੂੰ ਦੇਵੇ। ਫਿਰ ਵੀ ਵਧੇਰੇ ਕਰਕੇ ਲੇਖਕ ਉਸ ਕਿਸਮ ਦੀਆਂ ਚੀਜ਼ਾਂ ਪੇਸ਼ ਕਰ ਕੇ ਪਾਠਕਾਂ ਨੂੰ ਖਿੱਚਣ ਦੀ ਫ਼ਜ਼ੂਲ ਕੋਸ਼ਿਸ਼ ਕਰਦੇ ਹਨ, ਆਪਣੇ ਵੇਖੇ-ਸਿੱਖੇ ਕ੍ਰਿਸ਼ਮੇ ਜ਼ਾਹਿਰ ਕਰਦੇ ਹਨ ਅਤੇ ਉਹਨਾਂ ਕ੍ਰਿਸ਼ਮਿਆਂ ਦੇ ਕਾਰਨ ਪਰਿਣਾਮ ਸਰੂਪ ਗਿਰਾਵਟ ਦੇ ਸ਼ਿਕਾਰ ਹੋ ਜਾਂਦੇ ਹਨ। ਸਗੋਂ ਆਪਣੀ ਇਸ ਗਿਰਾਵਟ ਨਾਲ ਖਿਝ ਕੇ ਪਾਠਕਾਂ ਦੀਆਂ ਰੁਚੀਆਂ 'ਤੇ ਆਵਾਜ਼ਾਂ ਕੱਸਦੇ ਹਨ, "ਸਾਹਿੱਤ ਵਿਮਰਸ਼" ਦੇ ਨਾਂ ਤੇ। ਮੈਨੂੰ ਜੋ ਮੌਕੇ ਮਿਲੇ, ਉਨ੍ਹਾਂ ਨੂੰ ਪੂਰੀ ਤਰ੍ਹਾਂ ਵਰਤਣ ਦੀ ਮੈਂ ਕੋਸ਼ਿਸ਼ ਕੀਤੀ ਹੈ। ਇਹ ਵੱਖਰੀ ਗੱਲ ਹੈ ਕਿ ਮੇਰੀਆਂ ਕਹਾਣੀਆਂ ਛਾਪਣ ਵਾਲੀਆਂ ਤਮਿਲ-ਪੱਤ੍ਰਿਕਾਵਾਂ ਸਾਹਿੱਤ ਦਾ ਭਲਾ ਕਰਦੀਆਂ ਹਨ ਜਾਂ ਨਹੀਂ। ਮੈਨੂੰ ਇਹ ਬਹਿਸ ਕਰਨ ਦਾ ਕੋਈ ਹੱਕ ਨਹੀਂ ਕਿ ਇਹ ਵਪਾਰਕ ਪੱਤ੍ਰਿਕਾਵਾਂ ਸਾਹਿੱਤ ਦਾ ਭਲਾ ਜ਼ਰੂਰ ਕਰਨ ਅਤੇ ਮੈਂ ਨਾ ਕੋਈ ਉਹਨਾਂ ਪਰਚਿਆਂ ਵਾਲਿਆਂ ਦਾ ਨੌਕਰ ਹਾਂ ਅਤੇ ਨਾ ਹਿੱਸੇਦਾਰ। ਉਹ ਆਪਣੇ ਪਰਚਿਆਂ ਰਾਹੀਂ ਵਪਾਰ ਕਰਦੇ ਹਨ। ਵਧਦੇ ਵਧਦੇ ਉਹ ਬਦਤਰ ਵਪਾਰਕ ਤਰੀਕੇ ਅਪਨਾਉਣੇ ਸ਼ੁਰੂ ਕਰ ਚੁੱਕੇ ਹਨ। ਜਦੋਂ ਉਹਨਾਂ ਨਾਲ ਮੇਰਾ ਮੇਲਜੋਲ ਸੀ ਮੈਂ ਕਈ ਵਾਰ ਆਪਣੀ ਇਹ ਰਾਏ ਉਹਨਾਂ ਪਰਚਿਆਂ ਰਾਹੀਂ ਵੀ ਜ਼ਾਹਰ ਕਰ ਚੁਕਾ ਹਾਂ। ਇਕ ਰਚਨਾਕਾਰ ਦੀ ਹੈਸੀਅਤ ਵਿਚ ਆਪਣੇ ਅਧਿਕਾਰਾਂ ਲਈ ਲੜਨਾ ਮੈਨੂੰ ਸ਼ਰਮਨਾਕ ਮਹਿਸੂਸ ਹੁੰਦਾ ਹੈ। ਕਿਉਂਕਿ ਇਸ ਦੁਨੀਆਂ ਦੇ ਅਸਲੀ ਹੱਕਦਾਰ ਲੋਕ ਬਿਨਾਂ ਕਿਸੇ ਅਧਿਕਾਰ ਦੇ, ਅੰਦੋਲਨ ਦੇ ਨਾਂ ਤੇ ਬਦਲੇ ਜਾਂਦੇ ਰਹੇ ਹਨ, ਇਹ ਗੱਲ ਮੈਂ ਜਾਣਦਾ ਹਾਂ। ਅਧਿਕਾਰ ਅਤੇ ਸਹੂਲਤਾਂ ਸਭ ਆਦਮੀਆਂ ਨੂੰ ਬਰਾਬਰ ਮਿਲਣ ਪਿਛੋਂ ਹੀ, ਅਖੀਰ ਵਿਚ ਸ਼ਾਇਦ ਬੁਧੀਜੀਵੀਆਂ ਲਈ ਉਹ ਅਧਿਕਾਰ ਅਤੇ ਸਹੂਲਤਾਂ ਪ੍ਰਦਾਨ ਕੀਤੀਆਂ ਜਾ ਸਕਦੀਆਂ ਹਨ। ਇਸ ਲੀਹ ਤੋਂ ਹਟ ਕੇ ਜੇ ਉਹ ਪ੍ਰਾਪਤ ਹੋ ਵੀ ਜਾਣ ਤਾਂ ਉਹਨਾਂ ਨਾਲ ਸਹੀ ਬੁਧੀਜੀਵੀ ਨੂੰ ਆਤਮਿਕ ਸੰਤੁਸ਼ਟਤਾ ਪ੍ਰਾਪਤ ਨਹੀਂ ਹੋ ਸਕਦੀ।

ਉਹਦਾ ਜੀ ਸ਼ਾਇਦ ਹੀ ਭਰ ਸਕੇਗਾ। ਉਲਟਾ ਉਹਦੀ ਚੇਤਨਾ ਅੰਦਰ ਅਪਰਾਧ ਬੋਧ ਹੀ ਪੈਦਾ ਕਰੇਗਾ।

ਇਹਨਾਂ ਕਹਾਣੀਆਂ ਵਿਚੋਂ "ਅਗਨੀ-ਪ੍ਰਵੇਸ਼" 1966 ਵਿਚ ਤਮਿਲ ਦੇ ਲੋਕ-ਪ੍ਰਿਯ ਸਪਤਾਹਿਕ "ਆਨੰਦ ਵਿਕਟਨ" ਵਿਚ ਛਪੀ ਸੀ ! ਇਸ ਕਹਾਣੀ ਦਾ ਥੀਮ ਜਿਵੇਂ ਕਿ ਆਮ ਤੌਰ ਤੇ ਕ੍ਰਾਂਤੀਕਾਰੀ ਦੱਸਿਆ ਗਿਆ, ਉਸ ਤਰ੍ਹਾਂ ਨਹੀਂ ਹੈ। ਪਰ ਸਤਹੀ ਸਾਹਿੱਤਕ ਰੁਚੀਆਂ ਵਾਲੇ ਮਾਮੂਲੀ ਪਾਠਕਾਂ ਦੇ ਵਿਚਕਾਰ ਇਸ ਖਿਆਲ ਨੇ ਕਿ 'ਇਸ ਤਰ੍ਹਾਂ ਦੀ ਕਹਾਣੀ ਕ੍ਰਾਂਤੀਕਾਰੀ ਹੈ' ਬੜੀ ਹਲਚਲ ਪੈਦਾ ਕਰ ਦਿਤੀ। ਮੇਰੀ ਇਸ ਕਹਾਣੀ ਦੇ ਅੰਤ ਨੂੰ ਬਦਲ ਕੇ, ਇਸ ਦੇ ਮੁੱਖ ਪਾਤਰ ਦੀ ਆਤਮ ਹੱਤਿਆ ਕਰਾ ਕੇ ਅਤੇ ਏਸੇ ਸਿਰਲੇਖ ਹੇਠਾਂ ਕਹਾਣੀ ਲਿਖੀ ਗਈ। ਉਸ ਕਹਾਣੀ ਨੂੰ ਛਾਪ ਕੇ ਕਈ ਪਰਚਿਆਂ ਨੇ ਓਸ ਪ੍ਰਤੀਕਰਮ ਨੂੰ ਉਤਸ਼ਾਹ ਵੀ ਦਿੱਤਾ। ਮੈਂ ਬੜੀ ਧੀਰਜ ਤੇ ਸਹਿਨਸ਼ੀਲਤਾ ਨਾਲ ਓਸ ਪ੍ਰਤੀਕਰਮ ਨੂੰ ਵੇਖਦਾ ਰਿਹਾ। ਮੰਨਦਾ ਹਾਂ ਕਿ ਲਿਖਣ ਰੁੱਚੀ ਲਈ ਠਰੰਮੇ ਤੇ ਸਹਿਨਸ਼ੀਲਤਾ ਬਹੁਤ ਜ਼ਰੂਰੀ ਗੁਣ ਹੈ। ਉਸ ਦੌਰ ਦੇ ਮੁਕ ਜਾਣ ਦੇ ਬਾਅਦ ਮੈਂ ਆਪਣੀ ਇਸ ਕਹਾਣੀ ਨੂੰ ਅੱਗੇ ਵਧਾ ਕੇ, ਮੂਲ ਕਥਾ ਤੇ ਹੋਰ ਜ਼ੋਰ ਦੇ ਕੇ, ਠੋਸ ਉਪਨਿਆਸ ਦਾ ਰੂਪ ਦਿੱਤਾ ! ਇਸ ਪਰਿਣਾਮ ਦੇ ਪ੍ਰੇਰਕ ਦੇ ਨਾਤੇ ਉਸ ਪ੍ਰਤੀਕਰਮ ਨਾਲ ਜੁੜੇ ਹੋਏ ਲੋਕਾਂ ਦਾ ਵੀ ਅਹਿਸਾਨ ਮੰਨਦਾ ਹਾਂ।

'ਸਾਖਸ਼ਾਤਕਾਰ' 1956 ਵਿਚ ਲਿਖੀ ਮੇਰੀਆਂ ਆਰੰਭਕ ਕਹਾਣੀਆਂ ਵਿਚੋਂ ਇਕ ਹੈ। ਮੈਨੂੰ ਆਜ਼ਾਦੀ ਨਾਲ ਲਿਖਣ ਦਾ ਅਵਸਰ ਦੇਣ ਵਾਲੇ ਮਾਰਕਸਵਾਦੀ ਮਿੱਤਰਾਂ ਦੇ ਉਦਮ ਨਾਲ ਪ੍ਰਕਾਸ਼ਤ ਸਾਹਿੱਤਕ ਪਰਚੇ 'ਸਰਸਵਤੀ' ਵਿਚ ਇਹ ਛਪੀ ਸੀ। "ਅੰਤਰੰਗ ਪਵਿੱਤਰ ਹੋਤਾ ਹੈ" 1967 ਵਿਚ 'ਆਨੰਦ ਵਿਕਟਨ' ਸਪਤਾਹਿਕ ਵਿਚ ਛਪੀ ਸੀ। "ਅੰਧੇਰੇ ਕੀ ਓਰ" ਜੋ 1964 ਵਿਚ 'ਆਨੰਦ ਵਿਕਟਨ' ਵਿਚ ਛਪੀ ਅਤੇ ਇਸ ਅਫਵਾਹ ਦੀ ਸ਼ਿਕਾਰ ਹੋਈ ਕਿ ਮੈਂ ਬ੍ਰਾਹਮਣ ਕੁੜੀਆਂ ਦੀ ਬੁਰਾਈ ਕਰਨ ਤੇ ਤੁਲਿਆ ਹੋਇਆ ਹਾਂ। "ਗੁਰੂਪੀਠ" 1970 ਵਿਚ 'ਆਨੰਦ ਵਿਕਟਨ' ਦੀਵਾਲੀ ਵਿਸ਼ੇਸ਼ ਅੰਕ ਵਿਚ ਛਪੀ ਸੀ। "ਮੈਂ ਜ਼ਿੰਦਾ ਹਾ" ਜਿਹੜੀ 1962 ਵਿਚ 'ਆਨੰਦ ਵਿਕਟਨ' ਵਿਚ ਛਪੀ ਸੀ, ਸਭ ਤਰ੍ਹਾਂ ਦੇ ਪਾਠਕਾਂ ਦੇ ਪਸੰਦ ਦੀ ਮੇਰੀ ਪਹਿਲੀ ਕਹਾਣੀ ਹੈ।

"ਆਤਮ ਦਰਸ਼ਨ" 1965 ਵਿਚ 'ਆਨੰਦ ਵਿਕਟਨ' ਵਿਚ ਛਪੀ ਸੀ। ਇਹ ਕਹਾਣੀ ਮੇਰੇ ਪਾਠਕਾਂ ਦੇ ਮਨ ਵਿਚ ਇਹ ਭਰਮ ਪੈਦਾ ਕਰ ਸਕੀ ਕਿ ਮੈਂ ਬ੍ਰਾਹਮਣ ਪਰਿਵਾਰ ਦਾ ਹਾਂ। ਮੈਨੂੰ ਉਡੀਕ ਸੀ ਕਿ ਬ੍ਰਾਹਮਣ ਲੋਕਾਂ ਵਲੋਂ ਇਸ ਕਹਾਣੀ ਨੂੰ ਲੈ ਕੇ ਜ਼ੋਰਦਾਰ ਵਿਰੋਧ ਮਿਲੇਗਾ। ਗ਼ਨੀਮਤ ਹੈ ਕਿ ਅਜਿਹੀ ਗੱਲ ਨਹੀਂ ਹੋਈ। ਇਸ ਨਾਲ ਤਮਿਲਨਾਡੂ ਦੇ ਬ੍ਰਾਹਮਣਾਂ ਬਾਰੇ ਇਕ ਨਵੀਂ ਆਸ਼ਾ ਮੇਰੇ ਮਨ ਵਿਚ ਪੈਦਾ ਹੋਈ ਹੈ।

"ਭੂਲੇਂ ਗੁਨਾਹ ਨਹੀਂ ਹੋਤੀਂ" 1966 ਵਿਚ 'ਆਨੰਦ ਵਿਕਟਨ' ਵਿਚ ਅਤੇ

"ਮੁਹੱਲੇ ਦੀ ਬਿੱਲੀ" 1968 ਦੇ 'ਆਨੰਦ ਵਿਕਟਨ' ਦੀਵਾਲੀ ਵਿਸ਼ੇਸ਼ ਅੰਕ ਵਿਚ ਪ੍ਰਕਾਸ਼ਤ ਹੋਈਆਂ ਸਨ ।

"ਦਿਨ ਕੀ ਪੈਸੇਂਜਰ ਗਾੜੀ ਮੇਂ" 1964 ਦੇ 'ਆਨੰਦ ਵਿਕਟਨ' ਵਿਚ ਛਪੀ ਸੀ ਜੋ ਇਕ ਉਪਨਿਆਸ ਲਈ ਨਿਸਚਿਤ ਕੀਤੀ ਗਈ ਕਥਾ ਵਿਚੋਂ ਪ੍ਰਾਪਤ ਲਘੂ ਕਥਾ ਹੈ । ਇਹੀ ਕਹਾਣੀ ਪਿਛੋਂ 'ਪ੍ਰਲਯਮ' (ਪ੍ਰਲੈ) ਨਾਂ ਦੀ ਲੰਮੀ ਕਹਾਣੀ ਦਾ ਧਰਾਤਲ ਰਹੀ । 'ਪ੍ਰਲੈ' ਲਘੂ ਉਪਨਿਆਸ ਕਿਹਾ ਗਿਆ ਸੀ ।

"ਬਹਿਸ਼ਕ੍ਰਿਤ" 1969 ਦੇ ਆਨੰਦ ਵਿਕਟਨ ਵਿਚ ਛਪੀ ਸੀ । ਮੇਰੀ ਇਹ ਇੱਛਾ ਰਹੀ ਕਿ ਕਵਿਤਾ, ਨਾਟਕ ਅਤੇ ਲਲਿਤ ਨਿਬੰਧ ਵਾਂਗ ਇਕ ਕਹਾਣੀ ਲਿਖੀ ਜਾਏ । ਮਤਲਬ ਇਸ ਬਹੁਰੰਗੀ ਕਹਾਣੀ ਵਿਚ ਕਵਿਤਾ ਆਦਿ ਦੀ ਛਾਇਆ ਰਹੇ ਅਤੇ ਕਹਾਣੀ ਕਲਾ ਤੇ ਕੋਈ ਆਂਚ ਨਾ ਆਵੇ । ਮੈਂ ਇਸ ਤਰ੍ਹਾਂ ਦੀਆਂ ਕੁਝ ਕਹਾਣੀਆਂ ਪਹਿਲਾਂ ਵੀ ਲਿਖੀਆਂ ਸਨ । ਪੇਸ਼ ਕਹਾਣੀ ਮੇਰੇ ਮਨ ਵਿਚ ਰੂਪ ਧਾਰਦੇ ਇਕ ਇਕਾਂਗੀ ਦਾ ਪ੍ਰਤੀਕਰਮ ਹੈ ।

'ਕਰੂਸ' 1958 ਵਿਚ ਕਮਿਊਨਿਸਟ ਪਾਰਟੀ ਦੀ ਸਾਹਿਤਕ ਪੱਤ੍ਰਿਕਾ 'ਤਾਮਰੈ' ਵਿਚ ਛਪੀ ਸੀ । "ਆਪ ਹੀ ਬਤਾਈਏ ਮੈਂ ਕਿਆ ਕਰੂੰ" 1968 ਦੇ ਆਨੰਦ ਵਿਕਟਨ ਵਿਚ ਛਪੀ ਸੀ । ਤਮਿਲਨਾਡੂ ਦੇ ਲੋਕਾਂ ਦੇ ਸਮਾਜਕ ਜੀਵਨ ਵਿਚ ਇਕ ਭਿਆਨਕ ਸੰਕਰਾਤਮਕ ਰੋਗ ਵਾਂਗ ਫੈਲ ਕੇ ਹਾਵੀ ਹੋਏ ਸਰਕਾਰੀ ਲਾਟਰੀ ਸਮਾਰੋਹ ਨੂੰ ਵੇਖ ਕੇ ਮੇਰੇ ਮਨ ਵਿਚ ਜੋ ਹਲਚਲ ਪੈਦਾ ਹੋਈ, ਉਸਦੇ ਫਲਸਰੂਪ ਇਹ ਲਿਖੀ ਗਈ । 'ਨਵੀਂ ਜੁਤੀ' 1971 ਦੇ 'ਆਨੰਦ ਵਿਕਟਨ' ਵਿਚ ਛਪੀ ਸੀ । 'ਨਿੱਕੀ' 1969 ਵਿਚ ਸਾਹਿੱਤਕ ਮਾਸਕ "ਕਲੈਮਗਲ" ਵਿਚ ਪ੍ਰਕਾਸ਼ਤ ਹੋਈ । ਮੈਂ ਪਾਲਤੂ ਜਾਨਵਰਾਂ ਤੇ ਕਈ ਕਹਾਣੀਆਂ ਲਿਖੀਆਂ ਹਨ । ਉਨ੍ਹਾਂ ਜਾਨਵਰਾਂ ਨਾਲ ਖੇਡਣਾ ਤੇ ਘੁੰਮਣਾ ਮੈਨੂੰ ਪਸੰਦ ਨਹੀਂ । ਫਿਰ ਵੀ ਜਿਸ ਗੰਭੀਰਤਾ ਨਾਲ ਮੈਂ ਉਨ੍ਹਾਂ ਨੂੰ ਚਾਹੁੰਦਾ ਹਾਂ, ਉਨ੍ਹਾਂ ਨੂੰ ਬਾਰੀਕੀ ਨਾਲ ਪਛਾਣ ਸਕਦਾ ਹਾਂ ਇਸ ਤੱਥ ਦਾ ਗਿਆਨ ਮੈਨੂੰ ਇਸ ਕਹਾਣੀ ਨੇ ਕਰਵਾਇਆ ਹੈ । ਮੇਰੀਆਂ ਇਨ੍ਹਾਂ ਕਹਾਣੀਆਂ ਦੇ ਸਾਹਿੱਤਕ ਪੱਧਰ ਤੇ ਗੱਲਾਂ ਕਰਨਾ ਮੇਰਾ ਕੰਮ ਨਹੀਂ ਹੈ । ਇਨ੍ਹਾਂ ਵਿਚੋਂ ਹਰੇਕ ਪਿਛੇ ਇਸਦੇ ਰਚਨਹਾਰ ਅਤੇ ਸਮਾਜ ਨਾਲ ਉਹਦੇ ਸੰਬੰਧਾਂ ਦੀ ਆਪਣੀ ਇਕ ਕਹਾਣੀ ਹੁੰਦੀ ਹੈ । ਇਸ ਬਾਰੇ ਦੱਸਣਾ ਵੀ ਇਸ ਭੂਮਿਕਾ ਦਾ ਉਦੇਸ਼ ਨਹੀਂ ਹੈ । ਮੈਂ ਸਿਰਫ਼ ਏਥੇ ਖ਼ਬਰਾਂ ਹੀ ਦਿੱਤੀਆਂ ਹਨ । ਇਹ ਕਹਾਣੀਆਂ ਮੇਰੇ ਵਸ਼ਿਸ਼ਟ ਨਾਂ ਨੂੰ ਅਤੇ ਮੇਰੀਆਂ ਖਾਮੀਆਂ-ਖੂਬੀਆਂ ਨੂੰ ਹੀ ਨਹੀਂ, ਇਸ ਜ਼ਮਾਨੇ ਵਿਚ ਜੀਣ ਵਾਲੇ ਭਾਰਤੀ ਸਮੂਹ ਦੀ ਅਸਲੀ, ਖਾਸ ਤਸਵੀਰ ਨੂੰ, ਇਨਸਾਨੀ ਪਛਾਣ ਨੂੰ ਹੋਰ ਭਾਸ਼ਾਵਾਂ ਵਿਚ ਵੀ ਪੇਸ਼ ਕਰ ਸਕੀਆਂ ਹੋਣ, ਤਾਂ ਮੈਨੂੰ ਖੁਸ਼ੀ ਹੋਵੇਗੀ ।

ਇਨ੍ਹਾਂ ਕਹਾਣੀਆਂ ਨੂੰ ਹੋਰਨਾਂ ਭਾਰਤੀ ਭਾਸ਼ਾਵਾਂ ਵਿਚ ਪੇਸ਼ ਕਰਨ ਦੀ ਮਹੱਤਵ-ਪੂਰਨ ਜ਼ਿੰਮੇਦਾਰੀ ਲੈ ਕੇ, ਮੈਨੂੰ ਅਤੇ ਮੇਰੀ ਭਾਸ਼ਾ ਨੂੰ ਮਾਣ ਦੇਣ ਵਾਲੇ ਨੈਸ਼ਨਲ ਬੁਕ ਟਰੱਸਟ, ਇੰਡੀਆ, ਪ੍ਰਤੀ ਮੈਂ ਹਮੇਸ਼ਾਂ ਅਹਿਸਾਨਮੰਦ ਰਹਾਂਗਾ ।

—ਤ. **ਜੈਕਾਂਤਨ**

# ਤਤਕਰਾ

# 1. ਅਗਨੀ-ਪ੍ਰਵੇਸ਼

ਦੁਪਹਿਰ ਤੋਂ ਹੀ ਰੁਕ ਰੁਕ ਕੇ ਬਾਰਸ਼ ਹੋ ਰਹੀ ਸੀ । ਸ਼ਾਮ ਨੂੰ ਕੁੜੀਆਂ ਦੇ ਕਾਲਜ ਸਾਹਮਣੇ ਕੁੜੀਆਂ ਦੀ ਰੰਗ-ਬਰੰਗੀ ਸੱਤ-ਰੰਗੀ ਭੀੜ ਬੱਸ ਦੀ ਉਡੀਕ ਵਿਚ ਖੜੀ ਸੀ । ਕੁਝ ਕਾਰ ਵਾਲੀਆਂ ਅਮੀਰ ਕੁੜੀਆਂ ਭੀੜ ਲਾਗੇ ਗੱਡੀ ਰੋਕ ਕੇ ਆਪਣੀਆਂ ਆਪਣੀਆਂ ਅਜੀਜ਼ ਸਹੇਲੀਆਂ ਨੂੰ ਗੱਡੀ ਵਿਚ ਬਿਠਾ ਕੇ ਲਿਜਾ ਰਹੀਆਂ ਸਨ । ਰੋਜ਼ ਕੁੜੀਆਂ ਨੂੰ ਲਿਜਾਣ ਵਾਲੀ ਭੂਰੇ ਰੰਗ ਦੀ ਕਾਲਜ-ਵੈਨ ਵੀ ਚਲੀ ਗਈ । ਕੋਈ ਅੱਧੇ ਘੰਟੇ ਤਕ ਹਾਰਨ ਦੀਆਂ ਆਵਾਜ਼ਾਂ, ਪਾਲੇ ਵਿਚ ਠਰਦੀਆਂ ਗੱਲਾਂ ਕਰਦੀਆਂ ਹੋਈਆਂ ਕੁੜੀਆਂ ਦੀ ਮਿਠੀ ਹੱਸਣ ਦੀ ਆਵਾਜ਼, ਬਾਰਸ਼ ਦੀ ਘੋਰ ਗਰਜ ਦੇ ਨਾਲ ਇਕ ਮਿਕ ਹੋ ਕੇ ਗੂੰਜਦੀ ਰਹੀ । ਸਾਢੇ ਪੰਜ ਵਜੇ ਦੇ ਪਿਛੋਂ ਕਰੀਬ ਪੰਦਰਾਂ ਵੀਹ ਵਿਦਿਆਰਥਣਾਂ ਬੱਸ-ਸਟੈਂਡ ਦੇ ਲਾਗਲੇ ਰੁੱਖ ਹੇਠਾਂ ਬਾਰਸ਼ ਵਿਚ ਦਸ ਬਾਰਾਂ ਛਤਰੀਆਂ ਥਲੇ ਸਿਮਟ ਕੇ ਖਲੋਤੀਆਂ ਰਹਿ ਗਈਆਂ ਸਨ ।

ਸ਼ਹਿਰ ਵਿਚ, ਪਰ ਚਹਿਲ-ਪਹਿਲ ਤੋਂ ਦੂਰ, ਸਿਰਫ਼ ਬੰਗਲਿਆਂ ਅਤੇ ਸੰਘਣੇ ਰੁੱਖਾਂ ਦੀ ਛਾਂ ਹੇਠੋਂ ਲੰਘਣ ਵਾਲੇ ਉਸ ਰਸਤੇ ਵਿਚ ਬਾਰਸ਼ ਤੋਂ ਬਚ ਕੇ ਖੜੇ ਹੋਣ ਲਈ ਕਿਤੇ ਕੋਈ ਥਾਂ ਨਹੀਂ ਸੀ । ਕਿਤਾਬਾਂ ਨੂੰ ਛਾਤੀ ਨਾਲ ਘੁੱਟ ਕੇ, ਸਾੜੀਆਂ ਨੂੰ ਕੁਝ ਉਚਾ ਚੁੱਕ ਕੇ ਤੇ ਗੋਡਿਆਂ ਵਿਚਾਲੇ ਨੱਪ ਕੇ, ਇਹ ਵਿਦਿਆਰਥਣਾਂ ਬਹੁਤ ਦੇਰ ਤੀਕ ਆਪਣੀ ਆਪਣੀ ਬੱਸ ਦੀ ਇੰਤਜ਼ਾਰ ਕਰਦੀਆਂ ਉਸ ਬਾਰਸ਼ ਵਿਚ ਖਲੋਤੀਆਂ ਸਨ ।

ਰਸਤੇ ਦੇ ਦੂਜੇ ਸਿਰੇ ਤੋਂ ਬੱਸ ਦੀ ਖਰਖਰਾਂਦੀ ਹੋਈ ਆਵਾਜ਼ ਸੁਣਾਈ ਦਿੱਤੀ । ''ਹੇਅ ਬੱਸ ਇਜ਼ ਕਮਿੰਗ...'' ਬਹੁਤ ਸਾਰੀਆਂ ਆਵਾਜ਼ਾਂ ਇਕੋ ਵਾਰ ਚੀਕ ਉਠੀਆਂ ।

''ਬਾਈ...ਬਾਈ''

''ਸੀ ਯੂ...।''

''ਚੀਰਿਓ...।''

ਫਿਰ ਕੰਡਕਟਰ ਦੀ ਸੀਟੀ ਦੀ ਆਵਾਜ਼। ਅੱਧੀ ਭੀੜ ਨੂੰ ਨਿਗਲ ਕੇ ਡਕਾਰ ਲੈਂਦੀ ਬੱਸ ਚਲ ਪਈ।

ਬੱਸ ਸਟੈਂਡ ਤੇ ਸਿਰਫ਼ ਦਸ ਬਾਰਾਂ ਕੁੜੀਆਂ ਰਹਿ ਗਈਆਂ ਸਨ। ਬਰਸਾਤ ਦਾ ਮੌਸਮ ਹੋਣ ਕਾਰਨ ਦਿਨ ਬਹੁਤ ਛੇਤੀ ਢਲਦਾ ਜਾ ਰਿਹਾ ਸੀ। ਬਰਸਾਤੀ ਪਾਈ ਕਿਧਰੋਂ ਕੋਈ ਰਿਕਸ਼ੇਵਾਲਾ ਸਟੈਂਡ ਦੇ ਲਾਗੇ ਖੜੇ ਸਾਨ੍ਹ ਨੂੰ ਹਟਾਉਣ ਦੇ ਇਰਾਦੇ ਨਾਲ ਬੈਠੀ ਆਵਾਜ਼ ਵਾਲੀ, ਆਪਣੀ ਪੁਰਾਣੀ ਘੰਟੀ ਵਜਾਂਦਾ ਹੋਇਆ ਆ ਗਿਆ ਅਤੇ ਸਾਨ੍ਹ ਨੂੰ ਭੋਰਾ ਵੀ ਨਾ ਹਿਲਦਾ ਵੇਖ ਕੇ ਪਾਸੇ ਖਲੋਤੀਆਂ ਕੁੜੀਆਂ ਨੂੰ ਉੱਕਾ ਹੀ ਅਣਡਿਠ ਕਰਦਾ ਗੰਦੀਆਂ ਗਾਲ੍ਹਾਂ ਦੇਂਦਾ ਹੋਇਆ ਅਗਾਂਹ ਚਲਾ ਗਿਆ। ਉਹਦੇ ਦੂਰ ਚਲੇ ਜਾਣ ਪਿਛੋਂ ਲੜਕੀਆਂ ਉਹਦੀਆਂ ਗਾਲ੍ਹਾਂ ਨੂੰ ਯਾਦ ਕਰ ਕੇ ਕਾਫ਼ੀ ਦੇਰ ਤੀਕ ਹੱਸਦੀਆਂ ਰਹੀਆਂ।

ਇਸ ਪਿਛੋਂ ਉਥੇ ਕੋਈ ਦਿਲਚਸਪ ਘਟਨਾ ਨਹੀਂ ਵਾਪਰੀ। ਮਨ ਨੂੰ ਝੁੰਜਲਾ ਦੇਣ ਵਾਲੀ ਚੁਪ ਨਾਲ ਕੁੜੀਆਂ ਅੱਕ ਗਈਆਂ ਸਨ। ਪਾਣੀ ਵਿਚ ਦੇਰ ਤਕ ਖਲੋਤੇ ਰਹਿਣ ਨਾਲ ਉਨ੍ਹਾਂ ਦੇ ਪੈਰਾਂ ਵਿਚ ਦਰਦ ਹੋਣੀ ਸ਼ੁਰੂ ਹੋ ਗਈ।

ਬੱਸ ਦਾ ਕਿਤੇ ਨਾਂ-ਨਿਸ਼ਾਨ ਹੀ ਨਹੀਂ।

ਸਿਰਫ਼ ਉਹ ਸਾਨ੍ਹ ਅਜੇ ਵੀ ਸੜਕ ਦੇ ਵਿਚਾਲੇ ਖਲੋਤਾ ਸੀ। ਬੁਢਾ ਸਾਨ੍ਹ-ਉਹਦੇ ਸਿੰਗਾਂ ਵਿਚੋਂ ਇਕ ਉਹਦੇ ਮੱਥੇ ਤੇ ਲਟਕ ਰਿਹਾ ਸੀ। ਮੀਂਹ ਦਾ ਪਾਣੀ ਉਹਦੇ ਪਿੰਡੇ ਉਤੇ ਮੌਤ ਬਣ ਕੇ ਡਿਗ ਰਿਹਾ ਸੀ। ਅਤੇ ਫਿਰ ਉਹਦੇ ਭੂਰੇ ਪੇਟ ਦੇ ਦੋਵੇਂ ਪਾਸੇ ਕਾਲੀਆਂ ਰੇਖਾਵਾਂ ਵਿਚ ਡਿਗ ਰਿਹਾ ਸੀ। ਵਿਚੋ ਵਿਚ ਉਹਦੇ ਸਰੀਰ ਦਾ ਇਕ ਅੱਧਾ ਹਿੱਸਾ—ਖਾਸਕਰ ਉਹਦੀ ਸੱਜੀ ਲੱਤ ਦਾ ਉਪਰਲਾ ਹਿੱਸਾ ਸਰਦੀ ਨਾਲ ਠਰ ਕੇ ਕੰਬ ਉਠਦਾ।

ਕਿੰਨੀ ਕੁ ਦੇਰ ਕੋਈ ਉਸ ਬੁਢੇ ਬਲਦ ਵਿਚ ਦਿਲਚਸਪੀ ਲੈਂਦਾ ਰਹੇ। ਇਕ ਠੰਡਾ ਸਾਹ ਲੈ ਕੇ ਭੀੜ ਵਿਚੋਂ ਸਭ ਤੋਂ ਵੱਖਰੀ ਲੱਗ ਰਹੀ ਉਸ ਮਧਰੀ ਕੁੜੀ ਨੇ ਸਿਰ ਚੁਕ ਕੇ ਵੇਖਿਆ।

ਸੜਕ ਦੇ ਦੂਜੇ ਪਾਸਿਓਂ ਬੱਸ ਦੀ ਖੜ-ਖੜ ਦੀ ਆਵਾਜ਼ ਸੁਣਾਈ ਦੇ ਰਹੀ ਸੀ।

ਉਹ ਸਾਨ੍ਹ ਹੌਲੀ ਹੌਲੀ ਕੁੜੀਆਂ ਵੱਲ ਆ ਗਿਆ ਅਤੇ ਬੱਸ ਲਈ ਥਾਂ ਛੱਡ ਕੇ ਉਸ ਪਲੇਟ ਫਾਰਮ ਲਾਗੇ ਆਪਣੇ ਲਈ ਥੋੜ੍ਹੀ ਜਹੀ ਥਾਂ ਲੈਣ ਲਈ ਤਰਲੇ ਜਹੇ ਕਰਦਾ ਸਹਿਮ ਕੇ ਖਲੋ ਗਿਆ।

"ਹੇਅ...ਇਟ ਇਜ਼ ਮਾਈ ਬੱਸ..." ਭੀੜ ਵਿਚੋਂ ਉਮਰੋਂ ਸਭ ਤੋਂ ਵੱਡੀ ਕੁੜੀ ਬਿਲਕੁਲ ਛੋਟੇ ਬੱਚੇ ਵਾਂਗ ਕੂਕ ਉਠੀ।

"ਬਾਈ...ਬਾਈ..."

"ਟਾ...ਟਾ..."

ਭੀੜ ਨੂੰ ਲੱਦ ਕੇ ਜਦੋਂ ਉਹ ਬੱਸ ਚਲੀ ਗਈ ਤਾਂ ਬੱਸ ਸਟੈਂਡ ਤੇ ਸਿਰਫ਼ ਦੋ ਕੁੜੀਆਂ ਹੀ ਰਹਿ ਗਈਆਂ ਸਨ। ਉਨ੍ਹਾਂ ਵਿਚੋਂ ਇਕ ਸੀ ਛੋਟੀ ਗੁੱਡੀ ਜਿਹੀ ਵਰਗੀ ਕੁੜੀ। ਦੂਸਰੀ ਲੜਕੀ ਵੱਡੀ ਸੀ। ਵੇਖਣ ਵਿਚ ਕਾਲਜ-ਗਰਲ ਵਰਗੀ। ਉਹਦੇ

ਕੋਲ ਹੀ ਛਤਰੀ ਸੀ ਜਿਸ ਥੱਲੇ ਉਹ ਮਧਰੀ ਗੁੱਡੀ ਜਹੀ ਕੁੜੀ ਇਕੱਠੀ ਹੋਈ ਖਲੋਤੀ ਸੀ। ਉਹਨੂੰ ਵੇਖ ਕੇ ਬਿਲਕੁਲ ਮਹਿਸੂਸ ਨਹੀਂ ਹੁੰਦਾ ਸੀ ਕਿ ਉਹ ਕਾਲਜ ਵਿਚ ਪੜ੍ਹਦੀ ਹੋਵੇਗੀ। ਸ਼ਕਲੋਂ ਇਕ ਦਮ ਸਕੂਲ ਦੀ ਵਿਦਿਆਰਥਣ ਜਾਪਦੀ ਸੀ। ਵੇਖਦਿਆਂ ਈ ਆਸਾਨੀ ਨਾਲ ਪਛਾਣਿਆ ਜਾ ਸਕਦਾ ਸੀ ਕਿ ਉਹ ਗਰੀਬ ਪਰਿਵਾਰ ਦੀ ਹੈ। ਹਰੇ ਰੰਗ ਦਾ ਘੱਗਰਾ, ਉਹਦੇ ਤੇ ਬਿਲਕੁਲ ਹੀ ਨਾ ਢੁਕਦੀ ਮਾਂ ਦੀ ਸਾੜ੍ਹੀ ਪਾੜ ਕੇ ਬਣਾਈ ਲਾਲ ਰੰਗ ਦੀ ਚੁੰਨੀ ਉਹ ਵੀ ਇਸ ਹੱਦ ਤਕ ਬੇ ਰੰਗ ਹੋ ਚੁਕੀ ਸੀ ਕਿ ਰੰਗ ਪਛਾਨਣਾ ਮੁਸਕਿਲ ਹੋ ਰਿਹਾ ਸੀ। ਗਲ ਵਿਚ ਕਾਲਾ ਹਾਰ ਟਿੱਚ ਬਟਨ ਲਾ ਕੇ ਪਾਇਆ ਹੋਇਆ ਸੀ। ਕੰਨਾਂ ਵਿਚ ਜਿਵੇਂ ਤੇਲ ਵਗਣ ਲਈ ਹੀ ਤਿੰਨ ਸਟੋਨ ਵਾਲੇ ਟਾਪਸ ਪਾਏ ਹੋਏ ਸਨ। ਉਨ੍ਹਾਂ ਵਿਚੋਂ ਵੀ ਇਕ ਸਟੋਨ ਗਾਇਬ ਸੀ। ਅਤੇ ਅੱਖਾਂ ਸਨ, ਟਿਮ ਟਿਮ ਚਮਕਦੀਆਂ, ਬੱਚਿਆਂ ਵਰਗੀਆਂ ਨਿਰਛਲ, ਭੋਲੀਆਂ ਅੱਖਾਂ ਜਿਨ੍ਹਾਂ ਨੂੰ ਵੇਖ ਕੇ ਲਗਦਾ ਸੀ ਕਿ ਆਖਿਰ ਇਸ ਭੋਲੀ ਸੂਰਤ ਨੂੰ ਗਹਿਣਿਆਂ ਦੀ ਕੀ ਲੋੜ ਹੈ !

ਸਾਦਗੀ ਨਾਲ ਖਿੜੇ, ਦੁਨੀਆਂ ਦੀਆਂ ਕਿੰਨੀਆਂ ਹੀ ਕੀਮਤੀ ਚੀਜ਼ਾਂ ਨੂੰ ਨਸੀਬ ਨਾ ਹੋਣ ਵਾਲੀ ਸੁੰਦਰਤਾ ਦੇ ਨਾਲ ਮੁਸਕਰਾਂਦੇ ਨਵੇਂ ਖਿੜੇ ਫੁੱਲ ਦੀ ਵਸਾਦ ਦਿਵਾਵ ਵਾਲਾ ਰੂਪ। ਉਹਦੇ ਭਿੱਜੇ, ਠਰਦੇ ਨੀਲੇ ਹੋ ਗਏ ਸੰਗਮਰਮਰੀ ਪੈਰ, ਭਿੱਜ ਕੇ ਵਲਾਊਜ਼ ਦੇ ਨਾਲ ਸਰੀਰ ਨਾਲ ਲੱਗੀ ਚੁੰਨੀ, ਦੇਵੀ ਦੀ ਛੋਟੀ ਜਹੀ ਸ਼ਕਲ ਦੀ ਤਰ੍ਹਾਂ ਉਹਨੂੰ ਏਦਾਂ ਖਲੋਤਿਆਂ ਵੇਖ ਕੇ ਕਿਸੇ ਦਾ ਵੀ ਦਿਲ ਮਚਲ ਕੇ ਉਹਨੂੰ ਉਂਜ ਈ ਹੱਥ ਵਿਚ ਚੁਕ ਕੇ ਲੈ ਜਾਣ ਨੂੰ ਚਾਹੁੰਦਾ।

''ਬੱਸ ਤਾਂ ਆ ਹੀ ਨਹੀਂ ਰਹੀ ! ਕਿੰਨੇ ਵੱਜੇ ਹਨ ?'' ਛੋਟੀ ਨੇ ਸਿਰ ਚੁੱਕ ਕੇ ਛਤਰੀ ਲਈ ਖੜੀ ਕੁੜੀ ਵਲ ਵੇਖਦਿਆਂ, ਪੁੱਛਿਆ।

''ਛੇ ਵੱਜ ਰਹੇ ਹਨ।'' ਘੜੀ ਵੱਲ ਵਿੰਹਦਿਆਂ ਉਹਨੇ ਥੱਕੀ ਆਵਾਜ਼ ਵਿਚ ਉੱਤਰ ਦਿੱਤਾ।

''ਔਹ ਵੇਖੋ, ਬੱਸ ਆ ਰਹੀ ਹੈ। ਉਹ ਮੇਰੀ ਬੱਸ ਹੋਈ ਤਾਂ ਮੈਂ ਚਲੀ ਜਾਵਾਂਗੀ।'' ਉਹਨੇ ਛਤਰੀ ਬੰਦ ਕਰਦਿਆਂ ਕਿਹਾ।

''ਹਾਂ...ਹਾਂ...ਬਾਰਸ਼ ਵੀ ਰੁਕ ਗਈ ਹੈ। ਮੇਰੀ ਬੱਸ ਵੀ ਆ ਜਾਵੇਗੀ। ਪੌਣੇ ਛੇ ਵਜੇ ਟਰਮੀਨਲ ਤੋਂ ਇਕ ਬੱਸ ਚਲਦੀ ਹੈ। ਆਣ ਵਾਲੀ ਬੱਸ ਮੇਰੀ ਹੋਈ ਤਾਂ ਮੈਂ ਚਲੀ ਜਾਵਾਂਗੀ।'' ਸਮਝੌਤੇ ਦੇ ਸੁਰ ਵਿਚ ਛੋਟੀ ਨੇ ਕਿਹਾ। ਉਹਦਾ ਬੋਲ ਮਿੱਠਾ ਸੀ। ਉਹਦੀ ਤੋਤਲੀ ਜਹੀ ਆਵਾਜ਼ ਸੁਣ ਕੇ ਵੱਡੀ ਨੂੰ ਉਹ ਹੋਰ ਵੀ ਬੱਚੀ ਲਗਣ ਲਗੀ। ਉਹਦੀ ਗਲ੍ਹ ਨੂੰ ਉਂਗਲੀਆਂ ਨਾਲ ਹੌਲੀ ਜਹੀ ਫੜਦਿਆਂ ਵੱਡੀ ਨੇ ਕਿਹਾ, ''ਚੰਗੀ ਕੁੜੀ ਏਂ ਨਾ, ਸਿੱਧੀ ਘਰ ਚਲੀ ਜਾਈਂ, ਸਮਝੀ...?'' ਫਿਰ ਆਪਣੀਆਂ ਉਂਗਲੀਆਂ ਨੂੰ ਚੁੰਮ ਲਿਆ।

ਬੱਸ ਆ ਗਈ। ਇਕ ਤੋਂ ਪਿਛੋਂ ਇਕ, ਦੋ ਬੱਸਾਂ ਆ ਗਈਆਂ ਸਨ। ਪਹਿਲੀ ਬੱਸ ਵਿਚ ਵੱਡੀ ਕੁੜੀ ਚੜ੍ਹ ਗਈ।'

''ਬਾਈ...ਬਾਈ...''

"ਥੈਂਕ ਯੂ.. ਮੇਰੀ ਬੱਸ ਵੀ ਆ ਗਈ।" ਕਹਿੰਦਿਆਂ ਵੱਡੀ ਕੁੜੀ ਨੂੰ ਵਿਦਾ ਕਰਨ ਤੋਂ ਪਿਛੋਂ ਆ ਰਹੀ ਬੱਸ ਦਾ ਨੰਬਰ ਵੇਖ ਕੇ ਛੋਟੀ ਨਿਰਾਸ਼ ਹੋ ਗਈ। ਉਹਦੇ ਮੂੰਹ ਤੇ ਨਿਰਾਸਤਾ ਵੇਖ ਕੇ ਬੱਸ ਡਰਾਈਵਰ ਸਮਝ ਗਿਆ ਕਿ ਉਹਨੂੰ ਇਸ ਬੱਸ ਦੀ ਉਡੀਕ ਨਹੀਂ ਹੈ। ਸਟਾਪ ਤੇ ਹੋਰ ਹੈ ਵੀ ਕੋਈ ਨਹੀਂ ਸੀ—ਇਸ ਲਈ ਬੱਸ ਨੂੰ ਰੋਕੇ ਬਿਨਾਂ ਹੀ ਉਹ ਅੱਗੇ ਵਧ ਗਿਆ।

ਉਹ ਸੁੰਨ ਸਾਨ ਸੜਕ ਤੇ ਹੁਣ ਬਿਲਕੁਲ ਇਕੱਲੀ ਰਹਿ ਗਈ ਸੀ। ਉਹ ਬੁੱਢਾ ਸਾਨ੍ਹ ਵੀ ਉਹਦਾ ਸਾਥੀ ਬਣ ਕੇ ਖਲੋਤਾ ਸੀ। ਸਾਹਮਣੇ ਵਾਲੇ ਕਾਲਜ ਦੇ ਹਾਤੇ ਵਿਚ ਕਦੀ ਕਦੀ ਕੋਈ ਦਿਸ ਪੈਂਦਾ ਸੀ। ਇਕ ਦਮ ਪਰਦਾ ਡਿਗਣ ਵਾਂਗ ਹਨੇਰਾ ਹੋ ਗਿਆ। ਉਹਦੇ ਨਾਲ ਛਰਰ...ਕਰਦਾ ਹਵਾ ਦਾ ਇਕ ਬੁੱਲ੍ਹਾ ਆਇਆ ਅਤੇ ਸੜਕ ਤੇ ਡਿਗੇ ਰੁੱਖਾਂ ਦੇ ਪੱਤਿਆਂ ਤੇ ਪਾਣੀ ਦੀਆਂ ਛਿੱਟਾਂ ਟਪਾ ਟਪ ਡਿਗਣ ਲਗੀਆਂ। ਹੁਣੇ ਹੁਣੇ ਰੁਕੀ ਬਾਰਸ਼ ਨੇ ਫਿਰ ਜ਼ੋਰ ਫੜ ਲਿਆ।

ਵਿਚਕਾਰਲੇ ਰਾਹ ਨੂੰ ਪਾਰ ਕਰ ਕੇ ਫਿਰ ਤੋਂ ਕਾਲਜ ਦੇ ਹਾਤੇ ਵਿਚ ਦੌੜ ਜਾਣ ਦੇ ਇਰਾਦੇ ਨਾਲ ਰਾਹ ਵਿਚ ਖਲੋਤੀ ਉਹ ਸੱਜੇ ਖੱਬੇ ਵੇਖ ਰਹੀ ਸੀ ਕਿ ਇਕ ਵੱਡੀ ਕਾਰ ਅਚਾਨਕ ਵਿਚਕਾਰ ਆ ਗਈ ਅਤੇ ਹੌਲੀ ਜਹੀ ਅਗਾਂਹ ਪਿਛਾਂਹ ਝੂਲਦੀ ਹੋਈ ਬਿਲਕੁਲ ਆਕੜ ਕੇ ਉਹਦੇ ਲਾਗੇ ਖਲੋ ਗਈ।

ਉਹਨੇ ਹੈਰਾਨੀ ਨਾਲ ਉਸ ਸੁੰਦਰ ਕਾਰ ਦੇ ਪਿਛਲੇ ਪਾਸੇ ਤੋਂ ਅੱਗੇ ਦੀ ਡਰਾਈਵਰ ਵਾਲੀ ਸੀਟ ਤਕ ਆਪਣੀ ਨਿਗ੍ਹਾ ਫੇਰੀ।

ਕਾਰ ਨੂੰ ਚਲਾਉਣ ਵਾਲੇ ਨੌਜਵਾਨ ਨੇ ਖਿਚ ਪਾਉਣ ਵਾਲੀ ਮੁਸਕਾਨ ਨਾਲ ਖੱਬੇ ਪਾਸੇ ਝੁਕ ਕੇ ਪਿਛਲੀ ਸੀਟ ਦਾ ਦਰਵਾਜ਼ਾ ਖੋਲ੍ਹ ਦਿੱਤਾ।

"ਪਲੀਜ਼ ਗੇਟ ਇਨ। ਆਈ ਕੈਨ ਡਰਾਪ ਯੂ ਐਟ ਯੋਅਰ ਪਲੇਸ।" ਕਹਿੰਦਿਆਂ ਹੋਇਆਂ ਉਹਨੇ ਉਸ ਕੁੜੀ ਵੱਲ ਓਨੀ ਹੀ ਹੈਰਾਨੀ ਨਾਲ ਵੇਖਿਆ, ਜਿੰਨੀ ਹੈਰਾਨੀ ਨਾਲ ਉਹ ਇਸ ਕਾਰ ਨੂੰ ਵੇਖ ਰਹੀ ਸੀ।

ਉਹਨੂੰ ਵੇਖ ਕੇ ਕੁੜੀ ਦਾ ਰੰਗ ਲਾਲ ਹੋ ਗਿਆ। "ਨੋ...ਥੈਂਕਸ! ਥੋੜ੍ਹੀ ਦੇਰ ਪਿਛੋਂ ਮੀਂਹ ਬੰਦ ਹੁੰਦਿਆਂ ਈ ਬੱਸ ਚਲੀ ਜਾਵਾਂਗੀ।"

"ਓ! ਇਟ ਇਜ਼ ਆਲ ਰਾਈਟ...ਗੇਟ ਇਨ।" ਉਹ ਏਸ ਹਦ ਤਕ ਮਿਹਰ-ਬਾਨ ਹੋ ਰਿਹਾ ਸੀ ਕਿ ਬਸ। ਮੋਹਲੇ ਧਾਰ ਮੀਂਹ ਵਿਚ ਸਹਿਮੀ ਸਹਿਮੀ ਜਹੀ ਖਲੋਤੀ ਉਸ ਕੁੜੀ ਦਾ ਹਥ ਫੜ ਕੇ ਖਿੱਚਣਾ ਈ ਬਾਕੀ ਰਹਿ ਗਿਆ ਸੀ।

ਉਹਨੇ ਇਕ ਵਾਰ ਪਿਛੇ ਮੁੜ ਕੇ ਵੇਖਿਆ। ਮੀਂਹ ਤੋਂ ਬਚਣ ਲਈ ਆਸਰਾ ਦੇਣ ਵਾਲੇ ਉਸ ਰੁੱਖ ਹੇਠਾਂ ਹੁਣ ਉਸ ਸਾਨ੍ਹ ਨੇ ਕਬਜ਼ਾ ਕਰ ਲਿਆ ਸੀ।

ਉਹਦੇ ਸਾਹਮਣੇ ਕਾਰ ਦਾ ਦਰਵਾਜ਼ਾ ਅਜੇ ਵੀ ਖੁਲ੍ਹਾ ਸੀ। ਉਹਦੇ ਲਈ ਖੋਲ੍ਹੇ ਗਏ ਦਰਵਾਜ਼ੇ ਕਾਰਨ ਮੀਂਹ ਦੀਆਂ ਛਿੱਟਾਂ ਨਾਲ ਅੰਦਰ ਦੀ ਸੀਟ ਨੂੰ ਭਿਜਦਿਆਂ ਵੇਖ ਕੇ ਲੜਕੀ ਜਿਵੇਂ ਹੀ ਦਰਵਾਜ਼ਾ ਬੰਦ ਕਰਨ ਲਗੀ, ਉਸੇ ਨੌਜਵਾਨ ਨੇ ਉਤਾਵਲੇਪਨ ਨਾਲ ਆਪਣਾ ਹੱਥ ਉਹਦੇ ਹੱਥ ਤੇ ਰਖ ਕੇ ਥੋੜ੍ਹਾ ਜਿਹਾ ਦਬਾ ਦਿੱਤਾ।

ਕੁੜੀ ਨੇ ਡਰ ਕੇ ਛੇਤੀ ਨਾਲ ਆਪਣਾ ਹੱਥ ਪਿਛੇ ਖਿਚ ਲਿਆ ਅਤੇ ਨੌਜਵਾਨ ਵੱਲ ਧਿਆਨ ਨਾਲ ਵੇਖਿਆ।

"ਕਿੰਨੀ ਖ਼ੂਬਸੂਰਤ ਮੁਸਕਾਨ ਹੈ।" ਹੁਣ ਉਹ ਵੀ ਕਾਰ ਵਿਚੋਂ ਬਾਹਰ ਆ ਕੇ ਮੀਂਹ ਵਿਚ ਭਿਜਦਾ ਹੋਇਆ ਉਹਦੇ ਲਾਗੇ ਖੜ੍ਹਾ ਹੋ ਗਿਆ।

"ਹੂੰ ! ਗੇਟ ਇਨ !"

ਹੁਣ ਕੁੜੀ ਉਹਦਾ ਸੱਦਾ ਅਪਰਵਾਨ ਨਹੀਂ ਕਰ ਸਕੀ। ਯੁਵਕ ਦੇ ਹੱਥ ਨੇ ਲੜਕੀ ਨੂੰ ਜਿਵੇਂ ਕੈਦੀ ਬਣਾਂਦੇ ਹੋਏ ਦਰਵਾਜ਼ਾ ਬੰਦ ਕਰ ਦਿੱਤਾ।

ਕੁੜੀ ਦੀਆਂ ਨਜ਼ਰਾਂ ਕਾਰ ਦੇ ਅੰਦਰ ਘੁੰਮਣ ਲੱਗੀਆਂ। ਅੰਦਰ ਦਾ ਫਿੱਕਾ ਨੀਲਾ ਵਾਤਾਵਰਨ ਸੁਪਨੇ ਵਾਂਗ ਮਨ ਨੂੰ ਮੋਹ ਰਿਹਾ ਸੀ। ਏਨੀ ਦੇਰ ਤਕ ਮੀਂਹ ਦੀ ਠੰਡ ਨਾਲ ਠਰਦੇ ਸਰੀਰ ਨੂੰ ਅੰਦਰ ਦਾ ਨਿੱਘ ਚੰਗਾ ਲਗ ਰਿਹਾ ਸੀ। ਭੋਰਾ ਵੀ ਮਹਿਸੂਸ ਨਹੀਂ ਹੋ ਰਿਹਾ ਸੀ ਕਿ ਕਾਰ ਜ਼ਮੀਨ ਤੇ ਦੌੜ ਰਹੀ ਹੈ। ਇੰਜ ਲਗ ਰਿਹਾ ਸੀ ਜਿਵੇਂ ਕਾਰ ਧਰਤੀ ਤੋਂ ਫੁਟ ਉੱਚੀ ਤਰ ਰਹੀ ਹੋਵੇ।

"ਸੀਟਾਂ ਵੀ ਕਿੰਨੀਆਂ ਚੌੜੀਆਂ ਹਨ। ਇਕ ਆਦਮੀ ਆਰਾਮ ਨਾਲ ਸੌਂ ਸਕਦਾ ਹੈ।"...ਅਹਿਸਾਸ ਹੁੰਦਿਆਂ ਹੀ ਸੀਟ ਦੀ ਇਕ ਨੁੱਕਰੇ ਕਿਤਾਬਾਂ ਨੂੰ ਛਾਤੀ ਨਾਲ ਲਗਾਈ ਇਸ ਤਰ੍ਹਾਂ ਸੁੰਗੜ ਕੇ ਬੈਠੇ ਰਹਿਣਾ ਉਹਨੂੰ ਬਿਲਕੁਲ ਗੁਆਰਾਂ ਵਾਂਗ ਲੱਗਾ। ਕਿਤਾਬਾਂ ਅਤੇ ਆਪਣੇ ਛੋਟੇ ਜਹੇ ਟਿਫਨ ਬਾਕਸ ਨੂੰ ਸੀਟ ਦੇ ਇਕ ਪਾਸੇ ਰੱਖਣ ਪਿਛੋਂ ਥੋੜ੍ਹਾ ਸਰਕ ਕੇ ਉਹ ਆਰਾਮ ਨਾਲ ਬੈਠ ਗਈ।

"ਇਹ ਕਾਰ ਵੀ ਇਕ ਘਰ ਵਾਂਗ ਲਗ ਰਹੀ ਹੈ। ਬਸ ਇਹੋ ਜਿਹੀ ਇਕ ਗੱਡੀ ਹੋਣ ਤੇ ਘਰ ਦੀ ਕੋਈ ਲੋੜ ਨਹੀਂ ਹੈ। ਇਹਦਾ ਵੀ...ਹਾਂ ਇਹਦਾ ਵੀ ਇਕ ਘਰ ਹੋਵੇਗਾ। ਜਦੋਂ ਕਾਰ ਇਹੋ ਜਿਹੀ ਹੈ ਤਾਂ ਕਾਰ ਦੇ ਮਾਲਕ ਦਾ ਘਰ ਕਿਹੋ ਜਿਹਾ ਹੋਵੇਗਾ। ਵੱਡਾ ਹੋਵੇਗਾ...ਮਹਿਲ ਵਰਗਾ ਹੋਵੇਗਾ...ਪਤਾ ਨਹੀਂ ਓਥੇ ਕਿਹੋ ਜਿਹੇ ਲੋਕ ਹੋਣਗੇ...ਇਹ ਕੌਣ ਹੈ, ਇਹ ਵੀ ਮੈਨੂੰ ਪਤਾ ਨਹੀਂ। ਹੈਂ...ਇਹ ਵਿਚਕਾਰ ਕੀ ਹੈ...ਦੋ ਸੀਟਾਂ ਦੇ ਵਿਚਕਾਰ...ਖਿਚੋ ਤਾਂ ਮੇਜ਼...ਇਸ ਤੇ ਭਾਵੇਂ ਕਿਤਾਬਾਂ ਪੜ੍ਹੋ...ਜਾਂ ਇਸ ਤਰ੍ਹਾਂ ਉਸ ਪਾਸੇ ਸਿਰ ਰਖ ਕੇ ਆਰਾਮ ਨਾਲ ਸੌਂ ਜਾਓ। ਅਤੇ ਛੋਟੀ ਜਹੀ ਬੱਤੀ ਕਿੰਨੀ ਸੁੰਦਰ ਹੈ ਕਮਲ ਵਾਂਗ...ਨਹੀਂ ਖਿੜੀ ਹੋਈ ਕਲੀ ਵਾਂਗ। ਇਸ ਨੂੰ ਜਗਾ ਦਿਆਂ ?..."ਨਹੀਂ ਇਹਨੂੰ ਬੁਰਾ ਲਗੇਗਾ...।"

"ਤੁਹਦੇ ਥੱਲੇ ਵੇਖੋ,...ਸਵਿਚ ਹੈ।" ਕਾਰ ਚਲਾਉਂਦਿਆਂ ਛੋਟੇ ਸ਼ੀਸ਼ੇ ਵਿਚ ਉਹਨੇ ਵੇਖ ਕੇ ਹੱਸਦੇ ਹੋਏ ਕਿਹਾ।

ਉਸਨੇ ਸਵਿਚ ਆਨ ਕਰ ਦਿੱਤਾ ਅਤੇ ਬੱਤੀ ਦੀ ਸੁੰਦਰਤਾ ਨੂੰ ਵੇਖਦੀ ਰਹੀ। ਫਿਰ ਉਹਦੇ ਅੰਦਰ ਬੱਚਤ ਦਾ ਖਿਆਲ ਆ ਗਿਆ। "ਬਿਜਲੀ ਵੇਸਟ ਨਹੀਂ ਕਰਨੀ ਚਾਹੀਦੀ...।" ਅਤੇ ਉਸਨੇ ਬੱਤੀ ਬੁਝਾ ਦਿੱਤੀ। ਫਿਰ ਉਸਨੇ ਆਪਣੇ ਆਪ ਨੂੰ ਵੇਖ ਕੇ ਮੱਥੇ ਤੇ ਵਗਦਾ ਪਾਣੀ ਦੋਹਾਂ ਹੱਥਾਂ ਨਾਲ ਪੂੰਝ ਦਿੱਤਾ।

"ਹੂੰ...ਪਤਾ ਨਹੀਂ ਕਿਥੋਂ ਅਜ ਮੈਂ ਇਹ ਭੱਦੀ ਚੁੰਨੀ ਲੈ ਲਈ।"

ਆਪਣੇ ਆਪ ਨੂੰ ਮਨ ਵਿਚ ਕੋਸਦੀ ਚੁੰਨੀ ਦੇ ਸਿਰੇ ਨੂੰ ਨਿਚੋੜਣ ਲਗੀ।

ਨੌਜਵਾਨ ਨੇ ਸਟੇਰਿੰਗ ਦੇ ਖੱਬੇ ਪਾਸੇ ਵਾਲਾ ਡੱਬੇ ਵਰਗਾ ਦਰਾਜ਼ ਖੋਲ੍ਹਿਆ। ਉਹਦੀ ਠੱਕ ਦੀ ਆਵਾਜ਼ ਸੁਣ ਕੇ ਲੜਕੀ ਨੇ ਸਿਰ ਚੁਕ ਕੇ ਵੇਖਿਆ।

ਵਾਹ...ਦਰਾਜ਼ ਖੋਲ੍ਹਦਿਆਂ ਹੀ ਅੰਦਰ ਦੀ ਲਾਲ ਬੱਤੀ ਜਗ ਪਈ। ਉਸਨੇ ਇਕ ਛੋਟਾ ਜਿਹਾ ਤੌਲੀਆ (ਨੈਪਕਿਨ) ਕੱਢ ਕੇ ਪਿਛੇ ਕੁੜੀ ਵੱਲ ਵਧਾਇਆ। "ਥੈਂਕਸ..." ਉਹਨੇ ਤੌਲੀਆ ਲੈ ਲਿਆ ਅਤੇ ਮੱਥਾ ਤੇ ਦੋਵੇਂ ਹੱਥ ਪੂੰਝ ਲਏ।

"ਆ...ਹਾ...ਕਿੰਨਾ ਖੁਸ਼ਬੂਦਾਰ ਹੈ।" ਉਸਨੇ ਆਪਣਾ ਮੂੰਹ ਉਹਦੇ ਵਿਚ ਲੁਕਾ ਲਿਆ। ਇਕ ਮੋੜ ਤੇ ਕਾਰ ਮੁੜ ਗਈ। "ਓ ਮਾਂ..." ਇਕ ਪਾਸੇ ਡਿਗਦਿਆਂ ਉਹਦੇ ਅੰਦਰੋਂ ਚੀਕ ਨਿਕਲੀ। ਸੀਟ ਤੇ ਰੱਖੀਆਂ ਸਾਰੀਆਂ ਕਿਤਾਬਾਂ ਦੇ ਨਾਲ ਉਹਦਾ ਛੋਟਾ ਗੋਲ ਸਟੇਨਲੈਸ ਸਟੀਲ ਦਾ ਰੋਟੀ ਵਾਲਾ ਡੱਬਾ ਵੀ ਇਕ ਪਾਸੇ ਖਿਲਰ ਗਿਆ। "ਸੌਰੀ..." ਉਸਨੇ ਮੁੜ ਕੇ ਹੱਸਦੇ ਹੋਏ ਕੁੜੀ ਵੱਲ ਵੇਖਿਆ ਅਤੇ ਫਿਰ ਕਾਰ ਦੀ ਚਾਲ ਹੌਲੀ ਕਰ ਦਿੱਤੀ।

ਇਸ ਤਰ੍ਹਾਂ ਆਪਣੇ ਹੀ ਚੀਕਣ ਤੇ ਉਹ ਸ਼ਰਮਿੰਦੀ ਹੋ ਗਈ। ਇਕ ਸ਼ਰਮਾਕਲ ਹਾਸੀ ਨਾਲ ਕਿਤਾਬਾਂ ਇਕੱਠੀਆਂ ਕਰਦੀ ਉਹ ਠੀਕ ਹੋ ਕੇ ਬੈਠ ਗਈ। ਖਿੜਕੀ ਤੋਂ ਬਾਹਰ ਕੁਝ ਵੀ ਦਿਸ ਨਹੀਂ ਰਿਹਾ ਸੀ। ਕੱਚ ਉੱਤੇ ਧੂੰਏਂ ਵਾਂਗਰਾਂ ਪਾਣੀ ਦੀ ਇਕ ਤਹਿ ਜੰਮ ਗਈ ਸੀ। ਉਸਨੇ ਆਪਣੇ ਪੱਲੇ ਤੋਂ ਪਾਣੀ ਨਿਚੋੜਿਆ ਤੇ ਬਾਹਰ ਵੱਲ ਵੇਖਣ ਲਗ ਪਈ।

ਸੜਕ ਤੇ ਬਤੀਆਂ ਜਗ ਰਹੀਆਂ ਸਨ। ਸੱਜੀਆਂ ਦੁਕਾਨਾਂ ਦੀ ਰੋਸ਼ਨੀ ਦਾ ਅਕਸ ਪਾਣੀ ਵਿਚ ਦਿਸ ਰਿਹਾ ਸੀ ਜਿਸ ਨਾਲ ਅੱਖਾਂ ਚੁੰਧਿਆਂ ਜਾਂਦੀਆਂ ਸਨ। ਏਸ ਧਰਤੀ ਦੇ ਹੇਠਾਂ ਇਕ ਹੋਰ ਵੀ ਧਰਤੀ ਹੈ..." ਉਸਨੇ ਕਿਤੇ ਸੁਣਿਆ ਸੀ ਤੇ ਹੁਣ ਬਿਲਕੁਲ ਉਹੋ ਜਿਹਾ ਲਗ ਰਿਹਾ ਸੀ।

"ਇਹ ਕੀ ? ਕਾਰ ਇਸ ਗਲੀ ਵਿਚੋਂ ਕਿਉਂ ਲੰਘ ਰਹੀ ਹੈ।" ਉਹਦੇ ਬੁਲ੍ਹ ਹਿੱਲੇ।

"ਓ ! ਸਾਡਾ ਘਰ ਵੇਖ, ਅਹੁ ਰਿਹਾ ਓਥੇ...।" ਉਹਦੇ ਮੂੰਹ ਵਿਚ ਬੋਲ ਭੁਰੇ।

"ਰਹਿਣ ਦਿਓ ਨ, ਅਸੀਂ ਕਦੋਂ ਕਹਿੰਦੇ ਹਾਂ ਕਿ ਨਹੀਂ ਹੈਂ।" ਕਹਿੰਦਿਆਂ ਉਹ ਕੁੜੀ ਵੱਲ ਵੇਖ ਕੇ ਹੱਸ ਪਿਆ।

"...ਹਾਏ ਰਾਮ। ਇਹ ਕੀ ਮੁਸੀਬਤ ਆ ਪਈ।" ਉਹ ਹੱਥ ਮਲਣ ਲਗੀ। ਪਰ ਨੌਜਵਾਨ ਨੂੰ ਮੁਸਕਰਾਂਦਿਆਂ ਵੇਖ ਉਹ ਵੀ ਮੁਸਕਰਾ ਪਈ, ਉਹਦਾ ਦਿਲ ਰੱਖਣ ਲਈ। ਗੱਡੀ ਤਾਂ ਬਸ ਦੌੜੀ ਹੀ ਜਾ ਰਹੀ ਸੀ।

ਸ਼ਹਿਰ ਦਾ ਵੱਡਾ ਬਾਜ਼ਾਰ, ਚਿੱਟੀਆਂ ਲੰਮੀਆਂ ਧਾਰੀਆਂ ਵਾਲੇ ਵੱਡੇ ਵੱਡੇ ਚੌੜੇ ਰਸਤੇ ਤੋਂ ਹੁੰਦਿਆਂ ਗੱਡੀ ਖੂਬਸੂਰਤ ਬੰਗਲੇ ਤੇ ਬਗੀਚਿਆਂ ਵਾਲੇ ਐਵੇਨਿਊ ਨੂੰ ਪਾਰ ਕਰ ਕੇ ਕਿਸੀ ਟਰੰਕ ਰੋਡ ਤੇ ਜਾ ਰਹੀ ਸੀ। ਸ਼ਹਿਰ ਦੀ ਭੀੜ ਭਾੜ ਅਤੇ ਚਹਿਲ ਪਹਿਲ ਨੂੰ ਬਹੁਤ ਦੂਰ ਪਿਛੇ ਛਡ ਕੇ ਖਾਮੋਸ਼ ਹੋ ਗਈ ਸੀ।

ਉਹਦੇ ਲਈ ਇਸ ਤਰ੍ਹਾਂ ਦੀ ਬਾਰਸ਼ ਵਿਚ ਇਸ ਤਰ੍ਹਾਂ ਦਾ ਕਾਰ ਦਾ ਸਵਾਰ ਇਕ ਨਵਾਂ ਅਨੁਭਵ ਸੀ ਅਤੇ ਇਸ ਵਿਚ ਅਚੰਭਾ ਵੀ ਸੀ। ਫਿਰ ਵੀ ਡਰ ਦੇ ਕਾਰਨ

ਉਹਦੇ ਅੰਦਰ ਕੁਝ ਹੋ ਰਿਹਾ ਸੀ ਜਿਹੜਾ ਉਸਦੇ ਗਲੇ ਵਿਚ ਆ ਕੇ ਅਟਕ ਰਿਹਾ ਸੀ ।

ਬੱਚਿਆਂ ਵਾਂਗ ਘੜੀ ਮੁੜੀ "ਮੈਂ ਘਰ ਜਾਣੈ" ਕਹਿਕੇ ਉਸ ਆਦਮੀ ਨੂੰ ਤੰਗ ਕਰਨ ਤੋਂ ਵੀ ਉਹ ਕਤਰਾ ਰਹੀ ਸੀ ।

ਹੁਣ ਉਸਨੂੰ ਉਸ ਕੁੜੀ ਦੀ ਯਾਦ ਆ ਗਈ ਜਿਹੜੀ ਉਸਨੂੰ ਬੱਸ ਸਟੈਂਡ ਤੇ ਇਕੱਲੀ ਛੱਡ ਕੇ ਗਈ ਸੀ । ਉਸ ਕੁੜੀ ਨੇ ਇਹਦੀਆਂ ਗੱਲ੍ਹਾਂ ਫੜ ਕੇ ਕੁਝ ਕਿਹਾ ਸੀ । "ਚੰਗੀ ਕੁੜੀ ਏਂ ਨਾ ! ਠੀਕ ਘਰ ਪਹੁੰਚ ਜਾਈਂ, ਸਮਝੀਂ ?"

"ਤਾਂ ਮੈਂ ਚੰਗੀ ਕਿਥੇ ਰਹਿ ਗਈ ਹਾਂ ।" ਕੀ ਇਸ ਤਰ੍ਹਾਂ ਬਿਨਾਂ ਕਿਸੇ ਜਾਣ-ਪਛਾਣ ਦੇ ਆਦਮੀ ਨਾਲ ਸਫ਼ਰ ਕਰਨਾ ਗਲਤੀ ਨਹੀਂ ਹੈ ।...ਇਹ ਬੁਰਾ ਤਾਂ ਨਹੀਂ ਦਿਖਾਈ ਦੇਂਦਾ...ਕੁਝ ਵੀ ਹੋਵੇ, ਮੈਨੂੰ ਆਉਣਾ ਨਹੀਂ ਚਾਹੀਦਾ ਸੀ...ਹੁਣ ਕੀ ਕੀਤਾ ਜਾਵੇ ? ਮੈਨੂੰ ਤਾਂ ਰੋਣਾ ਆ ਰਿਹਾ ਹੈ...ਛੀ ! ਰੋਣਾ ਨਹੀਂ ਚਾਹੀਦਾ । ਰੋਵਾਂਗੀ ਤਾ ਇਹ ਕਹਿਣਗੇ ਕਿ ਪਾਗਲ ! ਏਥੇ ਹੀ ਰਹੁ । ਅਤੇ ਮੈਨੂੰ ਏਥੇ ਈ ਛੱਡ ਕੇ ਚਲੇ ਗਏ ਤਾਂ ! ਘਰ ਕਿਵੇਂ ਜਾਵਾਂਗੀ ? ਮੈਨੂੰ ਤਾਂ ਰਸਤੇ ਦਾ ਵੀ ਪਤਾ ਨਹੀਂ... ਅਤੇ ਕੱਲ ਜ਼ੂਆਲੋਜੀ ਦਾ ਰਿਕਾਰਡ ਵੀ ਸਬਮਿਟ ਕਰਨਾ ਹੈ...ਕਿੰਨਾ ਕੰਮ ਹੈ ।

ਉਸਦੀਆਂ ਅੱਖਾਂ ਸਾਹਮਣੇ ਵਾਲੇ ਉਸਦੇ ਵਾਂਗ ਹੀ ਤੜਫਦੇ ਵਾਈਪਰ ਨੂੰ ਘੂਰ ਰਹੀਆਂ ਸਨ । ਫਿਰ ਪਤਾ ਨਹੀਂ ਕਿਵੇਂ ਉਹਦੇ ਮੂੰਹੋਂ ਅਚਾਨਕ ਨਿਕਲ ਗਿਆ... "ਅਸੀਂ ਕਿਥੇ ਜਾ ਰਹੇ ਹਾਂ...?" ਕੰਬਦੀ ਆਵਾਜ਼ ਵਿਚ ਪੁਛੇ ਇਸ ਸਵਾਲ ਦਾ ਜਵਾਬ ਬਿਲਕੁਲ ਸਪੱਸ਼ਟ ਸੀ ।

"ਕਿਤੇ ਵੀ ਨਹੀਂ ਜਸਟ ਏ ਡਰਾਈਵ...।"

"ਕਿੰਨੀ ਦੇਰ ਹੋ ਗਈ ਏ...ਘਰੇ ਮਾਂ ਪ੍ਰੇਸ਼ਾਨ ਹੋ ਰਹੀ ਹੋਵੇਗੀ ਨਾ...।"

"ਓ ਯੈਸ...ਤਾਂ ਪਰਤਦੇ ਹਾਂ...।"

"ਗੱਡੀ ਘੁੰਮ ਗਈ ਤੇ ਟਰੰਕ ਰੋਡ ਨੂੰ ਛੱਡ ਕੇ ਰੇਤਲੇ ਜਹੇ ਇਕ ਮੈਦਾਨ ਵਿਚੋਂ ਲੰਘ ਕੇ ਬਹੁਤ ਦੂਰ ਮੈਦਾਨ ਦੇ ਵਿਚਕਾਰ ਜਾ ਕੇ ਰੁਕ ਗਈ । ਜਿਥੋਂ ਤਕ ਨਜ਼ਰ ਦੀ ਮਾਰ ਸੀ, ਬਸ ਹਨੇਰਾ ਈ ਹਨੇਰਾ ਸੀ ਅਤੇ ਬਾਰਿਸ਼ । ਇਸ ਸੁਨਸਾਨ ਥਾਂ ਤੇ ਡੱਡੂਆਂ ਦੀਆਂ ਆਵਾਜ਼ਾਂ ਪੂਰੇ ਜ਼ੋਰ ਨਾਲ ਟਰਾਂ ਟਰਾਂ ਕਰ ਰਹੀਆਂ ਸਨ । ਬਾਰਸ਼ ਅਤੇ ਤੂਫ਼ਾਨ ਦੀ ਰਾਕਸ਼ੀ ਖੇਡ ਪਹਿਲਾਂ ਤੋਂ ਕਈ ਗੁਣਾਂ ਵੱਧ ਗਈ ਸੀ । ਕਾਰ ਅੰਦਰ ਇਕ ਦੂਜੇ ਨੂੰ ਵੇਖਣਾ ਮੁਸ਼ਕਲ ਹੋ ਗਿਆ ਸੀ ।

ਗੱਡੀ ਨੂੰ ਰੁਕਦਿਆਂ ਵੇਖ ਕੇ ਉਸਨੇ ਡਰੀ ਹੋਈ ਆਵਾਜ਼ ਵਿਚ ਪੁਛਿਆ, "ਕਾਰ ਕਿਉਂ ਰੁਕ ਗਈ ? ਬਰੇਕ ਡਾਊਨ ਹੋ ਗਈ ਏ ਕੀ ?"

ਉਹ ਉਸਦਾ ਉੱਤਰ ਦਿੱਤੇ ਬਿਨਾਂ ਜ਼ੋਰ ਦੀ ਹੱਸ ਪਿਆ ਅਤੇ ਲੜਕੀ ਨੂੰ ਵੇਖਣ ਲਈ ਉਸਨੇ ਰੇਡੀਓ ਦਾ ਸਵਿਚ ਦਬਾ ਦਿੱਤਾ । ਰੇਡੀਓ ਤੋਂ ਪਹਿਲਾਂ ਹਲਕੀ ਰੋਸ਼ਨੀ ਉਤਪੰਨ ਹੋਈ ਤੇ ਫਿਰ ਸੰਗੀਤ । ਉਸ ਧੀਮੀ ਰੋਸ਼ਨੀ ਵਿਚ ਉਹ ਆਪਣੀਆਂ ਭਵਾਂ ਸੁਕੋੜ ਕੇ ਉਹਦੇ ਵੱਲ ਸਵਾਲੀਆ ਨਜ਼ਰਾਂ ਨਾਲ ਵੇਖਣ ਲਗੀ । ਉਹ ਵੀ ਮੁਸਕਰਾਂਦਾ ਹੋਇਆ ਲੜਕੀ ਵੱਲ ਖਿਮਾਜਨਕ ਦ੍ਰਿਸ਼ਟੀ ਨਾਲ ਵੇਖਣ ਲਗਾ ।

ਠੀਕ ਓਸੇ ਵੇਲੇ ਰੇਡੀਓ ਤੋਂ ਉਚੀ ਸੁਰ ਵਿਚ ਟਰੰਪੇਟ ਦੀ ਧੁਣੀ ਫਫਕ ਫਫਕ ਕੇ ਗੂੰਜਣ ਲਗੀ। ਉਸਦੇ ਪਿਛੇ ਨਬਜ਼ ਦੀ ਤੇਜ਼ ਰਫ਼ਤਾਰ ਵਾਂਗ ਦਬਿਆ ਹੋਇਆ ਕੰਬਦਾ ਤੇ ਥਰਥਰਾਂਦਾ ਹੋਇਆ ਇਸ ਸੰਗੀਤ ਦਾ ਨਾ ਹੈ 'ਕਾਂਗੋ, ਡਰਮਾਂ ਦਾ ਤਾਲ—ਉਹ ਤਾਲ ਦੇਣ ਲੱਗਾ ਤੇ ਪਿੱਛੇ ਮੁੜਦਿਆਂ ਉਸ ਅੰਗਰੇਜ਼ੀ ਵਿਚ ਪੁੱਛਿਆ," ਪਸੰਦ ਹੈ ?"

ਬੁਲ੍ਹਾਂ ਨੂੰ ਨਿਖੇੜੇ ਬਿਨਾਂ ਹੀ ਹੱਸ ਪਈ ਤੇ ਹਾਂ ਵਿਚ ਸਿਰ ਹਿਲਾ ਦਿਤਾ। ਰੇਡੀਓ ਲਾਗਲਾ ਦਰਾਜ਼ ਖੋਲ੍ਹ ਕੇ ਉਸਨੇ ਦੋ ਕੈਡਬਰੇਜ਼ ਚਾਕਲੇਟ ਕਢੇ ਅਤੇ ਇਕ ਕੁੜੀ ਦੇ ਹੱਥ ਵਿਚ ਫੜਾ ਦਿੱਤਾ।

ਕੁੜੀ ਨੇ ਉਸਦੇ ਵੱਲ ਧਿਆਨ ਨਾਲ ਵੇਖਿਆ। ਚਾਕਲੇਟ ਉਪਰਲੇ ਕਾਗ਼ਜ਼ ਨੂੰ ਇਕ ਨੁਕਰ ਤੋਂ ਥੋੜ੍ਹਾ ਜਿਹਾ ਪਾੜ ਕੇ ਉਹ ਥੋੜ੍ਹਾ ਥੋੜ੍ਹਾ ਚਾਕਲੇਟ ਮੂੰਹ ਵਿਚ ਰਖ ਕੇ ਘੋਲ ਰਿਹਾ ਸੀ। ਅਤੇ ਇਕ ਹੱਥ ਸੀਟ ਦੇ ਪਿਛੇ ਰਖ ਕੇ ਆਰਾਮ ਨਾਲ ਬੈਠਾ ਰੇਡੀਓ ਦੇ ਸੰਗੀਤ ਦੀ ਸੁਰ ਤੇ ਤਾਲ ਦੇ ਰਿਹਾ ਸੀ।

ਉਹ ਸੱਚ ਮੁਚ ਈ ਸੁੰਦਰ ਸੀ। ਇਕ ਦਮ ਹੱਟਾ ਕੱਟਾ। ਉਸ ਧੀਮੀ ਰੋਸ਼ਨੀ ਵਿਚ ਉਸਦਾ ਉਜਲਾ ਚਿਹਰਾ ਵੇਖ ਕੇ ਉਸਨੂੰ ਇਕ ਜ਼ਹਿਰੀ ਸੱਪ ਦੀ ਸ਼ਾਨਦਾਰ ਯਾਦ ਆ ਗਈ। ਪਿਛੋਂ ਉਸਦੀਆਂ ਅੱਖਾਂ ਦਾ ਸ਼ੋਰ ਚਮਕਦਾ ਵਿਖਾਈ ਦੇ ਰਿਹਾ ਸੀ। ਮੱਧਮ ਪਰਕਾਸ਼ ਵਿਚ ਉਸਦੇ ਵਾਲ ਵੀ ਚਮਕ ਰਹੇ ਸਨ। ਕਲੋਜ਼ ਕੱਟ ਸੀ। ਤਰਾਸ਼ਿਆ ਜਿਹਾ ਅਤੇ ਕੰਨਾਂ ਤੀਕ "ਸਾਈਡ ਬੰਸ" ਉਤਰ ਆਏ ਸਨ। ਇਸ ਤਰ੍ਹਾਂ ਵਾਲ ਬੰਨ੍ਹ ਰਖੇ ਸਨ ਕਿ ਵੱਡੇ ਤੋਂ ਵੱਡੇ ਤੂਫ਼ਾਨ ਵਿਚ ਵੀ ਰਤੀ ਭਰ ਨਾ ਖਿਲਰਨ ਪਲ ਭਰ ਲਈ ਉਹਨੂੰ ਲਗਿਆ ਕਿ ਉਸਦੇ ਉਜਲੇ ਚਿਹਰੇ ਤੇ ਛੋਟੀ ਜਹੀ ਮੁਛ ਵੀ ਹੁੰਦੀ ਤਾਂ ਚੰਗਾ ਸੀ। ਊਂ...ਹੂੰ। ਉਸਦੀਆਂ ਭਵਾਂ ਵੀ ਕਿੰਨੀਆਂ ਸੰਘਣੀਆਂ, ਸੁੰਦਰ, ਡਰ ਉਤਪਨ ਕਰਨ ਵਾਲੀਆਂ ਸਨ। ਸੀਟ ਤੇ ਲਮਕਾਏ ਉਸਦੇ ਲੰਮੇ ਹੱਥ ਦੀ ਕਲਾਈ ਤੇ ਸੋਨੇ ਦੇ ਮੋਟੇ ਸਟੈਪ ਵਿਚ ਜਕੜੀ ਘੜੀ ਤੇ ਟਿਕ ਟਿਕ ਸੱਤ ਵਜ ਰਹੇ ਸਨ। ਉਸਦੀਆਂ ਲੰਮੀਆਂ ਉਂਗਲਾਂ ਸੰਗੀਤ ਤੇ ਤਾਲ ਦੇ ਰਹੀਆਂ ਸਨ। ਉਸਦੇ ਹੱਥ ਤੇ ਸੰਘਣੇ ਕਾਲੇ ਵਾਲ ਠੰਡੀ ਹਵਾ ਵਿਚ ਹਿੱਲ ਹਿੱਲ ਰੋਮਾਂਚਿਕ ਹੋ ਰਹੇ ਸਨ।

"ਹਾਏ ਰਾਮ! ਸੱਤ ਵਜ ਗਏ"...ਏਨੀ ਦੇਰ ਤਕ ਆਰਾਮ ਨਾਲ ਬੈਠਿਆਂ ਚਾਕਲੇਟ ਖਾਂਦੇ ਹੋਏ ਉਸਨੂੰ ਘੂਰ ਰਹੀ ਲੜਕੀ ਦੇ ਮੂੰਹ ਤੋਂ ਅਚਾਣਕ ਬੋਲ ਨਿਕਲਿਆ। ਉਸਨੇ ਵੀ ਇਕ ਵਾਰ ਘੜੀ ਵੱਲ ਵੇਖਿਆ। ਉਸਨੇ ਕਾਰ ਦਾ ਦਰਵਾਜ਼ਾ ਥੋੜ੍ਹਾ ਜਿਹਾ ਖੋਲ੍ਹਿਆ। ਤਾਂ ਹੀ ਬੱਦਲਾਂ ਦੀ ਗਰਜ ਸੁਣਾਈ ਦਿੱਤੀ। ਉਸਨੇ ਦਰਵਾਜ਼ਾ ਖੋਲ੍ਹ ਦਿੱਤਾ ਅਤੇ ਝਟ ਥੱਲੇ ਉਤਰ ਗਿਆ।

"ਕਿਥੇ ?"...ਦਰਵਾਜ਼ਾ ਬੰਦ ਕਰਦਿਆਂ ਉਸਨੇ ਉਸਦਾ ਦਬਿਆ ਜਿਹਾ ਸ਼ੱਕ ਭਰਿਆ ਸਵਾਲ ਸੁਣਿਆ।

"ਕਿਥੇ ਜਾ ਰਹੇ ਓ ?"

"ਕਿਤੇ ਵੀ ਨਹੀ...ਏਧਰ ਈ ਆ ਰਿਹਾ ਹਾਂ"...ਅੰਗਰੇਜ਼ੀ ਵਿਚ ਬੋਲਦਿਆਂ

ਉਹ ਪਿਛਲੀ ਸੀਟ ਦਾ ਦਰਵਾਜ਼ਾ ਖੋਲ੍ਹ ਕੇ ਅੰਦਰ ਆ ਗਿਆ। ਇਨ੍ਹਾਂ ਕੁਝ ਪਲਾਂ ਵਿਚ ਹੀ ਉਹ ਬਿਲਕੁਲ ਭਿਜ ਗਿਆ ਸੀ ਤੇ ਉਸਦੇ ਲਾਗੇ ਪਿਆ ਟਰਕੀ ਨੈਪਕਿਨ ਚੁੱਕ ਕੇ ਉਸਨੇ ਆਪਣਾ ਹੱਥ ਮੂੰਹ, ਗਲ ਪੂੰਝਿਆ। ਫਿਰ ਹੱਥ ਵਿਚਲੇ ਚਾਕਲੇਟ ਦਾ ਕਾਗਜ ਗੁਛੀ ਮੁਛੀ ਕਰਕੇ ਬਾਰੀ ਤੋਂ ਬਾਹਰ ਸੁਟ ਦਿੱਤਾ। ਉਹ ਅਜੇ ਵੀ ਚਾਕਲੇਟ ਹੌਲੀ ਹੌਲੀ ਖਾਈ ਜਾ ਰਹੀ ਸੀ। ਉਸਨੇ ਜੇਬ ਵਿਚੋਂ ਇਕ ਛੋਟੀ ਜਿਹੀ ਡੱਬੀ ਕਢੀ। ਉਸਦੇ ਵਿਚੋਂ ਪੇਪਰ ਮਿੰਟ ਜਹੀ ਕੋਈ ਚੀਜ਼ ਕੱਢ ਕੇ ਆਪਣੇ ਮੂੰਹ ਵਿਚ ਪੌਂਦਿਆਂ ਇਕ ਕੁੜੀ ਵੱਲ ਵਧਾਈ।

''ਕੀ ਹੈ ?''

''ਚੂਇੰਗ ਗਮ''

''ਛੀ...ਮੈਨੂੰ ਨਹੀਂ ਚਾਹੀਦੀ''

''ਟਰਾਈ...ਯੂ ਵਿਲ ਲਾਈਕ ਇਟ।''

ਉਹ ਹੱਥ ਦੇ ਚਾਕਲੇਟ ਨੂੰ ਛੇਤੀ ਛੇਤੀ ਖਾ ਗਈ ਅਤੇ ਉਹਦਾ ਦਿਲ ਰੱਖਣ ਲਈ ਆਪਣਾ ਹੱਥ ਅੱਗੇ ਕਰ ਦਿੱਤਾ।

''ਨੋ'' ਉਸਨੇ ਕੁੜੀ ਦੇ ਹੱਥ ਵਿਚ ਦੇਣੋਂ ਨਾਂਹ ਕਰ ਦਿੱਤੀ ਅਤੇ ਚੂਇੰਗ ਗਮ ਉਸਦੇ ਮੂੰਹ ਦੇ ਲਾਗੇ ਲਿਜਾ ਕੇ ਉਸਦੇ ਬੁਲ੍ਹਾਂ ਤੇ ਫੇਰਨ ਲਗਾ। ਕੁੜੀ ਦੇ ਸਿਰ ਵਿਚ ਇਕ ਅਜੀਬ ਜਿਹੀ ਜਲਣ ਹੋਣ ਲਗੀ। ਥੋੜ੍ਹਾ ਪਿਛੇ ਹਟ ਕੇ ਉਸਨੇ ਚੂਇੰਕਗਮ ਹੱਥ ਵਿਚ ਹੀ ਲੈ ਲਈ।

''ਥੈਂਕ ਯੂ !''

ਉਹ ਕੁੜੀ ਦੀਆਂ ਅੱਖਾ ਵਿਚ ਅੱਖਾਂ ਗਡੀ ਬੈਠਾ ਸੀ। ਸ਼ਰਮ ਦੇ ਮਾਰਿਆਂ ਕੁੜੀ ਕੋਲੋਂ ਉਸਦੀਆਂ ਅੱਖਾਂ ਵਿਚ ਵੇਖਿਆ ਨਹੀਂ ਜਾ ਰਿਹਾ ਸੀ। ਅਤੇ ਉਸਦੀ ਕਮਜ਼ੋਰ ਨਜ਼ਰ ਘੜੀ ਮੁੜੀ ਨੀਵੀਂ ਹੋ ਕੇ ਥੱਲੇ ਪਰਤ ਕੇ ਤੜਫ ਰਹੀ ਸੀ। ਉਸਦੀਆਂ ਨੀਵੀਆਂ ਨਜ਼ਰਾਂ ਨੇ ਉਸਦੇ ਗਿਟਿਆਂ ਨੂੰ ਸਰਕ ਕੇ ਨੇੜੇ ਔਂਦਿਆਂ ਵੇਖ ਲਿਆ। ਉਹ ਦਰਵਾਜ਼ੇ ਨੇੜੇ ਸੁੰਗੜ ਕੇ ਬੈਠ ਗਈ। ਉਹ ਵੀ ਜ਼ਰਾ ਦੂਰ ਜਚਵੇਂ ਢੰਗ ਨਾਲ ਬੈਠ ਗਿਆ ਅਤੇ ਉਸਦੇ ਦਿਲ ਦਾ ਅੰਦਾਜ਼ਾ ਲਾਉਣ ਦਾ ਯਤਨ ਕਰਨ ਲਗਾ।

''ਹਾਊ ਡੂ ਯੂ ਲਾਈਕ ਦਿਸ ਕਾਰ'' ?— ''ਇਹ ਕਾਰ ਤੈਨੂੰ ਪਸੰਦ ਹੈ'' ਉਸਨੇ ਅੰਗਰੇਜ਼ੀ ਵਿਚ ਪੁੱਛਿਆ। ਮਿੱਠੀ ਆਵਾਜ਼ ਵਿਚ ਕਹੇ ਉਸਦੇ ਬੋਲ ਉਸਦੇ ਕੰਨਾਂ 'ਥਾਣੀ' ਹੁੰਦੇ ਹੋਏ ਅੰਦਰ ਵੱਲ ਚਲੇ ਗਏ ਪਰ ਅੰਦਰ ਦੀ ਕਸ਼ਮਕਸ਼ ਉਸਨੇ ਬਾਹਰ ਨਾ ਦਿਸਣ ਦਿੱਤੀ। ਸਹਿਮੀ ਮੁਸਕਾਨ ਨਾਲ ਉਸਨੇ ਜਵਾਬ ਦਿੱਤਾ ''ਓ...ਇਟ ਇਜ਼ ਫਾਈਨ।''

ਸਿਰ ਝੁਕਾ ਕੇ ਇਕ ਲੰਮਾ ਸਾਹ ਲੈਂਦਿਆਂ ਉਸਨੇ ਗੰਭੀਰਤਾ ਨਾਲ ਕਿਹਾ।

ਤੈਨੂੰ ਪਤਾ ਹੈ ਇਹ ਕਾਰ ਪਿਛਲੇ ਦੋ ਸਾਲਾਂ ਤੋਂ ਹਰ ਰੋਜ਼ ਤੇਰੇ ਪਿੱਛੇ ਘੁੰਮ ਰਹੀ ਹੈ। ਡੂ ਯੂ ਨੋਅ ਦੈਟ ?'' ਕੁੜੀ ਨੇ ਸਿਰ ਚੁੱਕ ਕੇ ਉਹਦੇ ਵੱਲ ਵੇਖਿਆ ਅਤੇ ਪਲ

ਭਰ ਲਈ ਉਹ ਹੋਸ਼ ਹਵਾਸ ਗੁਆ ਬੈਠੀ ਜਿਵੇਂ ਉਸਨੂੰ ਉਸਨੇ ਤਾਜ ਪਹਿਨਾ ਦਿੱਤਾ ਹੋਵੇ।

"ਰੀਏਲੀ?"

"ਰੀਏਲੀ!"

ਉਸਦੇ ਗਰਮ ਸਾਹ ਹੁਣ ਕੁੜੀ ਦੇ ਗਲ੍ਹ ਨੂੰ ਥੋੜ੍ਹੇ ਛੂਹਣ ਲਗੇ ਸਨ। ਉਸਦੇ ਹੌਲੇ ਹੌਲੇ ਬੋਲ ਸੁਣ ਕੇ ਉਹਦਾ ਦਿਲ ਘਬਰਾਉਣ ਲਗਾ।

"...ਡੂ ਯੂ ਲਾਈਕ ਮੀ?"..."ਮੈਂ ਤੈਨੂੰ ਪਸੰਦ ਹਾਂ?"...

...ਕੁੜੀ ਨੂੰ ਸਰਕਣ ਲਈ ਹੁਣ ਕੋਈ ਥਾਂ ਨਹੀਂ ਰਹਿ ਗਈ ਸੀ। ਉਸਨੂੰ ਸਿਮਟਦਿਆਂ ਸੁੰਗੜਦਿਆਂ ਵੇਖ ਕੇ ਉਹ ਫਿਰ ਅੜ ਹੋ ਕੇ ਥੋੜ੍ਹਾ ਦੂਰ ਬੈਠ ਗਿਆ।

ਬਾਹਰ ਜ਼ੋਰ ਨਾਲ ਮੀਂਹ ਪੈ ਰਿਹਾ ਸੀ। ਰੇਡੀਓ ਤੋਂ "ਟਰੰਪੇਟ" ਦਾ ਸੁਰ ਨਵੇਂ ਨਵੇਂ ਬਦਲਦੇ ਤਾਲਾਂ ਤੇ ਨਚ ਰਿਹਾ ਸੀ।

"ਬਹੁਤ ਅੱਛਾ ਲਗ ਰਿਹਾ ਏ ਨਾ..." ਉਸਨੇ ਇਸ ਵਾਤਾਵਰਨ ਵੱਲ ਸੰਕੇਤ ਕਰਦਿਆਂ ਉਸਨੂੰ ਅਜ਼ਮਾਉਣ ਲਈ ਪੁਛਿਆ।

"ਅਛਾ ਲਗ ਰਿਹਾ ਏ...ਪਰ ਡਰ ਲਗ ਰਿਹਾ ਏ ਨ..."

"ਡਰ? ਕਿਉਂ?...ਕਿਸ ਕਾਰਨ ਡਰ ਰਹੀ ਏਂ? ਉਸਨੂੰ ਸਮਝਾਂਦਿਆਂ ਉਸਨੇ ਉਸਨੂੰ ਮੋਢੇ ਹਿਲਾ ਕੇ ਪੁਛਿਆ। ਉਹਨੂੰ ਮਹਿਸੂਸ ਹੋਇਆ ਜਿਵੇਂ ਉਹਦੀ ਠੰਡ ਅਤੇ ਤਪਨ ਟੁੱਟ ਟੁੱਟ ਕੇ ਖਿਲਰਦੀ ਜਾ ਰਹੀ ਹੈ। ਉਹ ਘਬਰਾ ਗਈ।

"ਤੈਨੂੰ ਡਰ ਲਗ ਰਿਹਾ ਏ ਨਾ, ਮੇਰੇ ਲਈ ਇਹ ਸਭ ਕੁਝ ਨਵਾਂ ਏ...।"

ਹੁਣ ਪਿਛੇ ਨਾ ਹਟਣ ਦੇ ਇਰਾਦੇ ਨਾਲ ਉਹ ਫਿਰ ਸਰਕ ਕੇ ਉਸਦੇ ਕੋਲ ਆ ਗਿਆ।

"ਮੇ ਆਈ ਕਿਸ ਯੂ?"

ਉਸਦੀ ਸਮਝ ਵਿਚ ਹੀ ਨਹੀਂ ਆ ਰਿਹਾ ਸੀ ਕਿ ਕੀ ਉਤਰ ਦੇਵੇ। ਜੀਭ ਨੇ ਹਿਲਣੋਂ ਸਾਫ਼ ਨਾਂਹ ਕਰ ਦਿੱਤੀ। ਉਸ ਕੜਾਕੇ ਦੀ ਠੰਡ ਵਿਚ ਵੀ ਉਸਨੂੰ ਪਸੀਨਾ ਆ ਰਿਹਾ ਸੀ। ਘਬਰਾਹਟ ਹੋ ਰਹੀ ਸੀ।

ਅਚਾਨਕ ਉਸਦੀਆਂ ਪੁੜਪੁੜੀਆਂ, ਗਲ੍ਹਾਂ, ਬੁਲ੍ਹਾਂ ਤੇ ਜਲਣ ਹੋਣ ਲਗੀ—ਉਸਦੇ ਹੱਥਾਂ ਦੀ ਕੰਘੀ ਵਿਚੋਂ ਛੁਟਕਾਰਾ ਪਾਉਣ ਦੀ ਕੋਸ਼ਿਸ਼ ਕਰਦੀ ਉਹ ਜਿਵੇਂ "ਪਲੀਜ਼ ਪਲੀਜ਼" ਕਹੀ ਜਾ ਰਹੀ ਸੀ...ਤਿਵੇਂ ਤਿਵੇਂ ਉਹ ਹੋਰ ਜੰਗਲੀਆਂ ਵਾਂਗ ਬਾਰ ਬਾਰ...ਉਹਦਾ ਬੋਲ ਮੰਦ ਹੁੰਦਾ ਗਿਆ ਅਤੇ ਅੰਤ ਵਿਚ ਬਿਲਕੁਲ ਸ਼ਾਂਤ ਹੋ ਗਿਆ। ਹੁਣ ਜਿਵੇਂ ਉਸਨੇ ਬਦਲਾ ਲੈਂਦੇ ਹੋਏ ਉਂਗਲਾਂ ਨੂੰ ਇਕ ਦੂਜੀ ਨਾਲ ਪਰੋਕੇ ਦੋਵੇਂ ਹੱਥਾਂ ਨਾਲ ਉਸਦੀ ਧੌਣ ਨੂੰ ਕਸ ਕੇ ਫੜ ਲਿਆ।

ਬਾਹਰ...

ਆਸਮਾਨ ਪਾਟ ਕੇ ਟੁਟ ਰਿਹਾ ਸੀ ਅਤੇ ਬਿਜਲੀਆਂ ਤਿਤਰ ਬਿਤਰ ਹੋ ਰਹੀਆਂ ਸਨ। ਕਿਧਰੇ ਕੜ ਕੜ ਕਰਦੀ ਬਿਜਲੀ ਡਿੱਗ ਪਈ।

ਹਾਏ! ਉਸ ਬਿਜਲੀ ਨੇ ਕਿਤੇ ਹੋਰ ਡਿੱਗਣਾ ਸੀ।

''ਮੈਂ ਘਰ ਜਾਣਾ ਹੈ ! ਮੇਰੀ ਮਾਂ ਮੈਨੂੰ ਲਭਦੀ ਹੋਵੇਗੀ ।''

ਕਾਰ ਦਾ ਦਰਵਾਜ਼ਾ ਖੋਲ੍ਹ ਕੇ ਉਹ ਪਿਛਲੀ ਸੀਟ ਤੋਂ ਥੱਲੇ ਉਤਰ ਗਿਆ। ਚਿਕੜ ਵਿਚ ਜੁਤੀ ਸਮੇਤ ਉਹਦੇ ਪੈਰ ਧਸ ਰਹੇ ਸਨ। ਕਦਮ ਉਤਾਂਹ ਚੁਕਦਿਆਂ ''ਝਪਾਕ'' ਆਵਾਜ਼ ਨਾਲ ਥੋੜ੍ਹੀ ਜਿਹਾ ਚਿਕੜ ਉਛਲ ਕੇ ਕਾਰ ਤੇ ਛੋਟੇ ਧਬੇ ਛੱਡ ਗਿਆ।

ਖੁਲ੍ਹੇ ਬੂਹੇ ਵਿਚੋਂ ਦੋ ਚਾਰ ਛਿਟਾਂ ਮੀਂਹ ਦੀਆਂ ਕੁੜੀ ਤੇ ਵੀ ਡਿਗੀਆਂ।

ਪਤਾ ਨਹੀਂ ਕੁੜੀ ਦੇ ਤਨ ਵਿਚ ਦਰਦ ਹੋ ਰਿਹਾ ਸੀ ਜਾਂ ਮਨ ਵਿਚ। ਉਹ ਬੇਕਾਬੂ ਹੋ ਕੇ ਚੁਪ ਚਾਪ ਰੋਈ ਜਾ ਰਹੀ ਸੀ।

ਉਹ ਅੱਗੇ ਡਰਾਈਵਰ ਵਾਲੀ ਸੀਟ ਤੇ ਜਾ ਕੇ ਬੈਠ ਗਿਆ ਤੇ ਚਿਕੜ ਭਰੇ ਜੁਤੇ ਲਾਹ ਕੇ ਸੁਟ ਦਿੱਤੇ। ਫਿਰ ਰੇਡੀਓ ਲਾਗਲਾ ਦਰਾਜ਼ ਖੋਲ੍ਹ ਕੇ ਉਹਦੇ ਚੋਂ ਸਿਗਰਟ ਕਢ ਕੇ ਸੁਲਘਾਇਆ ਅਤੇ ਚੂਇੰਗ ਗਮ ਖਾਂਦਿਆਂ ਵਿਚ ਵਿਚ ਡੂੰਘੇ ਕਸ਼ ਭਰਦਾ ਰਿਹਾ।

ਉਹ ਤੀਬਰਤਾ ਨਾਲ ਮਹਿਸੂਸ ਕਰਨ ਲਗੀ ਕਿ ਉਹ ਹੁਣੇ ਏਸ ਵੇਲੇ ਜੇ ਘਰੇ ਹੁੰਦੀ ਅਤੇ ਮਾਂ ਦੀ ਗੋਦ ਵਿਚ ਸਿਰ ਦੇ ਕੇ ਜ਼ੋਰ ਜ਼ੋਰ ਨਾਲ ਬੇਤਹਾਸ਼ਾ ਰੋਂਦੀ ਹੋਈ ਉਹਦੇ ਤੇ ਕੀਤੇ ਜਾ ਰਹੇ ਏਸ ਅਨਿਆ ਲਈ ਤੱਸਲੀ ਪਾ ਸਕਦੀ ਤਾਂ ਕਿੰਨਾ ਚੰਗਾ ਹੁੰਦਾ। ਵਧਦੇ ਆਵੇਗ ਕਾਰਨ ਉਹ ਥਰ ਥਰ ਕੰਬ ਰਹੀ ਸੀ।

''ਦੇਖੋ, ਕਿੰਨੇ ਆਰਾਮ ਨਾਲ ਬੈਠਾ ਸਿਗਰਟ ਪੀਈ ਜਾ ਰਿਹਾ ਹੈ...'' ਕ੍ਰੋਧ ਨਾਲ ਉਹ ਸੜ ਉਠੀ। ਕਦੀ ਉਸਨੂੰ ਮਹਿਸੂਸ ਹੁੰਦਾ ਕਿ ਉਹ ਇਕ ਵੱਡੀ ਸਾਰੀ ਚਟਾਨ ਦੀ ਦਰਾੜ ਵਿਚ ਛੁਪੀ ਹੋਈ ਗੁਫ਼ਾ ਵਿਚ ਕੈਦ ਹੋ ਗਈ ਹੈ ਅਤੇ ਉਹ ਪਲ ਭਰ ਲਈ ਡਰ ਜਾਂਦੀ। ਦੂਜੇ ਹੀ ਪਲ ਉਹਨੂੰ ਘਿਰਨਾ ਹੋ ਜਾਂਦੀ। ਉਸ ਸਿਗਰਟ ਤੋਂ ਉਸਦੀ ਬਦਬੂ ਤੋਂ ਉਸਨੂੰ ਉਲਟੀ ਆ ਰਹੀ ਮਹਿਸੂਸ ਹੁੰਦੀ ਸੀ। ਹੁਣ ਉਹ ਆਪਣੇ ਪੂਰੇ ਤਨ ਅੰਦਰ ਇਕ ਅਜੀਬ ਗੰਦਗੀ ਅਤੇ ਲਿਜਲਿਜਾਪਨ ਮਹਿਸੂਸ ਕਰਨ ਲਗੀ। ਇੰਜ ਲਗਦਾ ਸੀ ਜਿਵੇਂ ਕਿਸੇ ਨੇ ਉਸ ਮੈਦਾਨ ਦਾ ਚਿਕੜ ਉਸਦੇ ਸਰੀਰ ਤੇ ਮਲ ਦਿੱਤਾ ਹੋਵੇ। ਗਿੱਦੜ ਦੀ ਹਵਾਂਕਣ ਵਾਂਗ ਰੇਡੀਓ ਤੇ ਵਜ ਰਿਹਾ ਉਹ ਟਰੰਪੇਟ ਦਾ ਸੁਰ ਉਸਨੂੰ ਅੰਦਰੋਂ ਅੰਦਰ ਚੀਰ ਰਿਹਾ ਸੀ। ਉਸਦੇ ਮਨ ਦਾ ਵੇਗ ਅਤੇ ਗੁੱਸਾ ਦੂਣਾ ਚੌਣਾ ਹੁੰਦਾ ਜਾ ਰਿਹਾ ਸੀ। ਭਰੀ ਹੋਈ ਆਵਾਜ਼ ਵਿਚ ਉਹ ਚੀਕ ਪਈ, ''ਤੁਸੀਂ ਮੈਨੂੰ ਘਰ ਛੱਡਣ ਜਾਂਦੇ ਹੋ ਜਾਂ ਨਹੀਂ ?...''

ਉਸਨੇ ਝਟ ਰੇਡੀਓ ਬੰਦ ਕਰ ਦਿੱਤਾ ਅਤੇ ਝੂੰਜਲਾ ਕੇ ਕਿਹਾ,'' ਡੋਂਟ ਸ਼ਾਊਟ ਲਾਈਕ ਦੈਟ !...ਚੀਕੋ ਮਤ।'' ਕੁੜੀ ਨੇ ਉਹਦੇ ਅਗੇ ਆਪਣੇ ਦੋਵੇਂ ਹੱਥ ਜੋੜ ਦਿੱਤੇ ਅਤੇ ਰੋਣਹਾਕੀ ਹੋ ਕੇ ਬੜੀ ਹਲੀਮੀ ਸੁਰ ਵਿਚ ਬੋਲੀ ''ਮੇਰੀ ਮਾਂ ਲਭਦੀ ਹੋਵੇਗੀ...ਮੈਨੂੰ...ਭਗਵਾਨ ਦੇ ਲਈ ਮੈਨੂੰ ਮੇਰੇ ਆਪਣੇ ਘਰ ਛੱਡ ਆਵੋ—''। ਉਪਰੋਂ ਤਾਂ ਉਹ ਮਿੰਨਤਾਂ ਕਰ ਰਹੀ ਸੀ ਪਰ ਮਨ ਹੀ ਮਨ ਵਿਚ ਆਪਣੇ ਆਪ ਨੂੰ ਲਾਅਨਤਾਂ ਪਾ ਰਹੀ ਸੀ। ਇਹ ਮੇਰੀ ਅਕਲ ਨੂੰ ਕੀ ਹੋ ਗਿਆ ਸੀ ਜੋ ਮੈਂ ਮੂਰਖਾਂ ਵਾਂਗ ਇਸ ਆਦਮੀ ਦੇ ਨਾਲ ਇਸ ਤਰ੍ਹਾਂ ਆ ਗਈ। ਹਾਏ ਰਾਮ ! ਕੀ ਤੋਂ ਕੀ ਹੋ

ਗਿਆ ? ਉਹ ਆਪਣੇ ਦੰਦ ਕਰੀਚ ਰਹੀ ਸੀ। "ਕਿਤੇ ਜਾ ਕੇ ਆਪਣਾ ਇਹ ਸਿਰ ਪਾੜ ਲਵਾਂ ਤਾਂ ਚੰਗਾ..." ਉਸ ਵੇਲੇ ਉਸਦੀਆਂ ਤਿਊੜੀਆਂ ਵੇਖ ਕੇ ਉਹ ਆਦਮੀ ਵੀ ਥੋੜ੍ਹਾ ਜਿਹਾ ਡਰ ਗਿਆ।

"ਪਲੀਜ਼ ਡੋਂਟ ਕਰੀਏਟ ਸੀਨ..." ਉਸਨੇ ਮਿੰਨਤ ਕਰਦਿਆਂ ਕਿਹਾ ਅਤੇ ਅੱਕ ਕੇ ਗਡੀ ਮੋੜ ਲਈ।

ਉਸ ਘੁਪ ਹਨੇਰੀ ਸੜਕ ਤੇ ਅੱਖਾਂ ਅੰਨ੍ਹੀਆਂ ਕਰਨ ਵਾਲੀ ਰੋਸ਼ਨੀ ਉਛਾਲਦੀ ਹੋਈ ਉਹ ਕਾਰ ਟੁਰ ਪਈ।

"ਅਜੀਬ ਮੁਸੀਬਤ ਹੈ ! ਪਸੰਦ ਨਹੀਂ ਸਾਂ ਤਾਂ ਪਹਿਲਾਂ ਈ ਕਿਉਂ ਨਹੀਂ ਕਿਹਾ...ਚੰਗੀ ਭਲੀ ਸ਼ਾਮ ਸੀ...ਸਾਰਾ ਮਜ਼ਾ ਕਿਰਕਰਾ ਹੋ ਗਿਆ।...ਵਿਚਾਰੀ ਅਜੇ ਵੀ ਰੋਈ ਜਾ ਰਹੀ ਹੈ। ਅਜਿਹੀਆਂ ਕੁੜੀਆਂ ਕਾਲਜ ਜਾ ਕੇ ਕੀ ਕਰਨਗੀਆਂ ?

ਉਸਨੇ ਮੁੜ ਕੇ ਵੇਖਿਆ ਅਤੇ ਖਿਮਾ ਮੰਗਦਿਆਂ ਕਿਹਾ, "ਆਈ ਐਮ ਸੌਰੀ ! ਮੈਂ ਜੇ ਤੁਹਾਡਾ ਦਿਲ ਦੁਖਾਇਆ ਹੋਵੇ ਤਾਂ ਖਿਮਾ ਕਰ ਦੇਣਾ...।"

ਉਸਨੇ ਫ਼ੈਸਲਾ ਕਰ ਲਿਆ ਕਿ ਉਹ ਉਸਨੂੰ ਘਰ ਤੀਕ ਛੱਡ ਆਵੇਗਾ ਅਤੇ ਇਸ ਘਟਨਾ ਨੂੰ ਸਦਾ ਲਈ ਭੁਲ ਜਾਵੇਗਾ। ਉਹ ਬੜੀ ਤੇਜ਼ੀ ਨਾਲ ਗਡੀ ਚਲਾਉਣ ਲਗਾ। ਮੀਂਹ ਅਜੇ ਵੀ ਵਰ੍ਹ ਰਿਹਾ ਸੀ।

ਉਸ ਸੁਨਸਾਨ ਟਰੰਕ ਰੋਡ ਨੂੰ ਪਿਛੇ ਛੱਡ ਕੇ ਗੱਡੀ ਅੱਗੇ ਵਧਣ ਲਗੀ। ਫਿਰ ਚਿਟੀਆਂ ਧਾਰੀਆਂ ਵਾਲੇ ਵੱਡੇ ਵੱਡੇ ਰਾਹਾਂ ਤੇ ਉਸ ਪਿਛੋਂ ਫਿਰ ਉਸ ਵੱਡੇ ਬਾਜ਼ਾਰ ਦੀ ਵਿਚਕਾਰਲੀ ਸੜਕ ਤੋਂ ਲੰਘਣ ਲਗੀ।

ਕੁੜੀ ਦਾ ਘਰ ਨੇੜੇ ਆ ਰਿਹਾ ਸੀ। ਉਸਨੇ ਗੱਡੀ ਦੀ ਰਫ਼ਤਾਰ ਹੌਲੀ ਕਰ ਦਿੱਤੀ। ਇਹ ਸੋਚ ਕੇ ਕੁੜੀ ਕਹੇਗੀ..."ਏਥੇ ਰੋਕੋ, ਮੈਂ ਉੱਤਰ ਜਾਂਦੀ ਹਾਂ...।" ਫਿਰ ਉਸਨੂੰ ਖਿਆਲ ਆਇਆ ਕਿ ਉਹ ਏਨੀ ਬੇ ਸਮਝ ਹੈ ਕਿ ਉਹ ਏਨੀ ਗੱਲ ਵੀ ਨਹੀਂ ਕਹਿ ਸਕੇਗੀ। ਉਸਨੇ ਗੱਡੀ ਰੋਕ ਲਈ ਤੇ ਆਪ ਈ ਕਿਹਾ, "ਮੇਰਾ ਤੈਨੂੰ ਘਰ ਤੀਕ ਛੱਡਣ ਜਾਣਾ ਠੀਕ ਨਹੀਂ ਰਹੇਗਾ। ਏਥੇ ਈ ਉੱਤਰ ਕੇ ਓਥੋਂ ਤਕ ਚਲੀ ਜਾਂਦੀ...ਹਾਂ..." ਕੁੜੀ ਨੂੰ ਵੇਖ ਕੇ ਉਸਨੂੰ ਤਰਸ ਆ ਰਿਹਾ ਸੀ। ਉਸਨੂੰ ਥੋੜ੍ਹਾ ਜਿਹਾ ਦੁਖ ਵੀ ਹੋਇਆ। ਪਤਾ ਨਹੀਂ ਉਹ ਲੜਕੀ ਲਈ ਅਪਰਾਧੀ ਮਹਿਸੂਸ ਕਰ ਰਿਹਾ ਸੀ ਜਾਂ ਉਸ ਲਈ ਉੱਤਰਦੇਹ ਸੀ। ਉਸਦੀਆਂ ਅੱਖਾਂ ਅਚਾਨਕ ਭਰ ਆਈਆਂ। ਉਹ ਆਪ ਥੱਲੇ ਉੱਤਰ ਗਿਆ ਅਤੇ ਇਕ ਨੌਕਰ ਵਾਂਗ ਉਹਦੇ ਲਈ ਦਰਵਾਜ਼ਾ ਖੋਲ੍ਹ ਮੀਂਹ ਵਿਚ ਹੀ ਖੜਾ ਹੋ ਗਿਆ।

ਕੁੜੀ ਨੇ ਕਿਤਾਬਾਂ ਚੁਕ ਲਈਆਂ। ਆਪਣਾ ਗੋਲ ਸਟੇਨਲੈਸ ਸਟੀਲ ਦਾ ਟਿਫਨ-ਬਾਕਸ ਵੀ ਲਭ ਲਿਆ। ਉਹਦੇ ਕੋਲੋਂ ਅੱਖਾਂ ਉਤਾਂਹ ਚੁਕ ਕੇ ਓਸ ਆਦਮੀ ਵੱਲ ਵੇਖਿਆ ਨਹੀਂ ਜਾ ਰਿਹਾ ਸੀ। ਉਹ ਉਂਜ ਈ ਸਿਰ ਨੀਵਾਂ ਕਰੀਂ ਓਸ ਗਲੀ ਵਿਚ ਖਲੋ ਗਈ।

ਬਰਸਾਤ ਦੇ ਕਾਰਨ ਓਸ ਛੋਟੀ ਜਿਹੀ ਗਲੀ ਵਿਚ ਚਹਿਲ-ਪਹਿਲ ਬਿਲਕੁਲ

ਨਹੀਂ ਸੀ । ਸੜਕ ਤੇ ਕਿਧਰੇ ਦੂਰ ਬੱਤੀ ਜਗ ਰਹੀ ਸੀ । ਉਸਦੀ ਮੱਧਮ ਰੋਸ਼ਨੀ ਵਿਚ ਛੋਟੀ ਜਹੀ ਬੱਚੀ ਵਾਂਗ ਇਓਂ ਖਲੋਤੀ ਦੇਖ ਕੇ ਉਹ ਅੰਦਰੋ ਅੰਦਰ ਹੀ ਵਿਲਕ ਉਠਿਆ ਅਤੇ ਆਪਣੇ ਆਪ ਨੂੰ ਲਾਅਨਤਾਂ ਪੌਂਦਾ ਸੋਚਣ ਲੱਗਾ ਕਿ ਆਜ਼ਾਦੀ ਆਦਮੀ ਨੂੰ ਕਿੰਨਾ ਗਿਰਾ ਦੇਂਦੀ ਹੈ । ਉਸਨੂੰ ਪ੍ਰਾਪਤ ਆਜ਼ਾਦੀ ਨੇ ਈ ਤੇ ਉਸਨੂੰ ਆਪਣੇ ਵੇਗ ਦਾ ਗੁਲਾਮ ਬਣਾਇਆ ਸੀ...ਸੋਚ ਕੇ ਉਸਨੂੰ ਅਫ਼ਸੋਸ ਹੋ ਰਿਹਾ ਸੀ । ਜਿਵੇਂ ਕੋਈ ਹੈਰਾਨੀ ਪ੍ਰਗਟ ਕਰ ਰਿਹਾ ਹੋਵੇ, ਬਹੁਤ ਹੀ ਧੀਮੀ ਆਵਾਜ਼ ਵਿਚ ਬੋਲਿਆ..."ਆਈ ਐਮ ਸੋਰੀ..." ਕੁੜੀ ਨੇ ਸਿਰ ਚੁਕ ਕੇ ਉਹਦੇ ਵੱਲ ਵੇਖਿਆ...ਉਫ਼ ! ਉਸਦੀ ਉਹ ਨਜ਼ਰ । ਕੁਝ ਪੁਛਣ ਲਈ ਉਹਦੇ ਬੁਲ੍ਹ ਹਿੱਲੇ । ਇਕ ਈ ਸ਼ਬਦ ਨਿਕਲ ਸਕਿਆ ਉਸਦੇ ਮੂੰਹ ਤੋਂ..."ਕੀ..." ਅਤੇ ਫਿਰ ਉਸਦਾ ਗਲਾ ਬੈਠ ਗਿਆ ।

ਫਿਰ "ਕੁਝ ਨਹੀਂ" ਕਹਿ ਕੇ ਉਹ ਜਾਣ ਲਗੀ ।

ਉਸਦੇ ਅਗਿਓਂ ਉਹ ਕਾਰ ਹਟ ਗਈ । ਕਾਰ ਦੇ ਮਗਰ ਮਗਰ ਉਹ ਲਾਲ ਰੋਸ਼ਨੀ ਵੀ ਦੌੜਨ ਲੱਗੀ ਅਤੇ ਦੌੜਦੇ ਦੌੜਦੇ ਅੰਤ ਹਨੇਰੇ ਵਿਚ ਗੁਆਚ ਗਈ ।

ਬੈਠਕ ਵਿਚ ਝੂਲਦੀ ਲਾਲਟੈਨ ਹਵਾ ਵਿਚ ਬੁਝ ਗਈ ਸੀ । ਮਾਂ ਰਸੋਈ ਵਿਚ ਛੋਟੇ ਛੋਟੇ ਕੰਮਾਂ ਵਿਚ ਲਗੀ ਹੋਈ ਸੀ । ਬੈਠਕ ਵਿਚ ਹਨੇਰਾ ਵੇਖ ਕੇ ਉਹ ਲਾਲਟੈਨ ਨੂੰ ਫਿਰ ਜਗਾ ਲਿਆਈ । ਲਾਲਟੈਨ ਨੂੰ ਕਿੱਲੀ ਤੇ ਲਟਕਾਂਦਿਆਂ ਉਸਦੀ ਨਜ਼ਰ ਸੁਭਾਵਕ ਹੀ ਬੈਠਕ ਵਾਲੀ ਘੜੀ ਤੇ ਪਈ । ਸਾਢੇ ਸੱਤ ਵਜਦੇ ਵੇਖ ਕੇ ਉਹ ਪਲ ਭਰ ਲਈ ਠਿਠਕ ਗਈ । ਉਸਨੇ ਪਿਛੇ ਮੁੜ ਕੇ ਵੇਖਿਆ । ਕੁੜੀ ਪੌੜੀਆਂ ਚੜ੍ਹ ਰਹੀ ਸੀ ।

ਮੀਂਹ ਵਿਚ ਭਿਜੀ ਆਈ ਧੀ ਦੇ ਖਿਲਰੇ ਵਾਲ ਵੇਖ ਅਤੇ ਪਸੀਨੇ ਨਾਲ ਭਿੱਜੇ ਕਪੜੇ ਵੇਖ ਕੇ ਮਾਂ ਦਾ ਦਿਲ ਧਕ ਕਰ ਕੇ ਰਹਿ ਗਿਆ । "ਇਹ ਕੀ ਰੂਪ ਬਣਾ ਰੱਖਿਆ ਈ ਨੀਂ ਭੂਤਣੀ ਬਣ ਕੇ ਆ ਗਈ ਏਂ..."

ਉਹ ਬੈਠਕ ਵਿਚ ਆ ਗਈ ਤੇ ਬੁਤ ਬਣ ਕੇ ਖਲੋ ਗਈ। ਉਸਦੀਆਂ ਅੱਖਾਂ ਵਿਚ ਅੱਥਰੂ ਆ ਗਏ, "ਮਾਂ—" ਉਸਨੇ ਕਿਹਾ ਤੇ ਫਿਰ ਬਸ ! ਮਾਂ ਦੇ ਮੋਢਿਆਂ ਤੇ ਆਪਣਾ ਮੂੰਹ ਰੱਖਕੇ ਉਹ ਉਸਦੇ ਨਾਲ ਚਿੰਬੜ ਗਈ ਤੇ ਵਿਲਕ ਵਿਲਕ ਕੇ ਰੋਣ ਲਗੀ ।

ਮਾਂ ਦਾ ਦਿਲ ਏਨਾ ਸਮਝ ਗਿਆ ਕਿ ਜ਼ਰੂਰ ਕੁਝ ਵਾਪਰਿਆ ਹੈ ਪਰ ਇਹ ਨਾ ਸਮਝ ਸਕੀ ਕਿ ਕੀ ? "ਕਿਓਂ ਨੀਂ....ਕੀ ਹੋਇਆ ? ਏਨੀ ਦੇਰ ਕਿਓਂ ਲਾ ਦਿੱਤੀ ? ਰੋ ਨਾ... ਦੱਸ ਦੇ ਕੀ ਹੋ ਗਿਆ..." ਜਿਸ ਦੁੱਖ ਦੇ ਮਾਰੇ ਉਸਦੀ ਧੀ ਉਸਨੂੰ ਚਿਬੜ ਕੇ ਤੜਫਦੀ ਹੋਈ ਰੋ ਰਹੀ ਸੀ, ਉਸਦੇ ਕਾਰਨ ਦਾ ਪਤਾ ਨਾ ਹੁੰਦਿਆਂ ਵੀ ਮਾਂ ਏਨਾ ਸਮਝ ਗਈ ਕਿ ਧੀ ਦੇ ਦਿਲ ਵਿਚ ਦੁੱਖ ਹੈ ਅਤੇ ਏਨਾ ਅਹਿਸਾਸ ਉਹਦੀਆਂ ਅੱਖਾਂ ਵਿਚ ਹੰਝੂ ਲਿਆਉਣ ਲਈ ਕਾਫ਼ੀ ਸੀ । ਉਸਨੇ ਪੱਲੇ ਨਾਲ ਅੱਖਾਂ ਪੂੰਝ ਲਈਆਂ ਤੇ ਧੀ ਦੀ ਪਿੱਠ ਥਾਪੜਦਿਆਂ ਪੁਛਿਆ, "ਕਿਉਂ ਨੀਂ ?...ਦਸ ਕਿਓਂ ਇਸ ਤਰ੍ਹਾਂ ਰੋ ਰਹੀ ਏਂ ਤੂੰ...।"

ਕੁੜੀ ਤੋਂ ਮਾਂ ਵੱਲ ਵੇਖਿਆ ਨਹੀਂ ਜਾ ਰਿਹਾ ਸੀ । ਓਸੇ ਤਰ੍ਹਾਂ ਮਾਂ ਦੇ ਮੋਢਿਆਂ

ਉਤੇ ਮੂੰਹ ਰੱਖ ਸਿਸਕ ਕੇ ਮਾਂ ਦੇ ਕੰਨਾਂ ਵਿਚ ਸਾਰੀ ਗੱਲ ਦੱਸਣ ਲਗੀ। ਜਿਓਂ ਹੀ ਉਸਨੇ ਰੋ ਕੇ ਕਹਿਣਾ ਸ਼ੁਰੂ ਕੀਤਾ, ਮਾਂ ਨੇ ਹੈਰਾਨ ਹੋ ਕੇ ਝਟ ਨਾਲ ਕੁੜੀ ਨੂੰ ਆਪਣੇ ਤੋਂ ਅੜ ਕਰ ਦਿੱਤਾ ਤੇ ਕਰੋਧਵਾਨ ਹੋ ਕੇ ਆਪਣੀ ਧੀ ਵੱਲ ਇੰਜ ਨਫ਼ਰਤ ਨਾਲ ਵੇਖਣ ਲਗੀ ਜਿਵੇਂ ਕੋਈ ਕਿਸੇ ਅਭਾਗਣ ਨੀਚ ਔਰਤ ਵੱਲ ਵਿੰਹਦਾ ਹੈ।

ਉਹ ਵਿਚਾਰੀ ਕਹੀ ਜਾ ਰਹੀ ਸੀ..."ਜ਼ੋਰਦਾਰ ਮੀਂਹ ਵਰ੍ਹ ਰਿਹਾ ਸੀ...ਬੱਸ ਆ ਹੀ ਨਹੀਂ ਰਹੀ ਸੀ...ਮੈਂ ਕਾਰ ਵਿਚ ਬੈਠ ਗਈ...ਉਹ ਕੋਈ ਜੰਗਲ ਵਰਗੀ ਥਾਂ ਸੀ। ਇਕ ਦਮ ਸੁੰਨਸਾਨ...ਇਕ ਦਮ ਹਨੇਰੀ...ਬਾਰਸ਼ ਦੇ ਬਾਵਜੂਦ ਵੀ ਮੈਂ ਭੱਜ ਔਂਦੀ ਪਰ ਮੈਨੂੰ ਤਾਂ ਰਾਹ ਦਾ ਵੀ ਪਤਾ ਨਹੀਂ ਸੀ...ਮੈਂ ਕੀ ਕਰਾਂ...ਫਿਰ... ਫਿਰ ਉਹਦੇ ਬਾਅਦ....ਫਿਰ...ਉਹ! ਮਾਂ...ਫਿਰ ਉਸਨੇ...ਉਸਨੇ ਮੈਨੂੰ..." ਉਹਦੀ ਗੱਲ ਖਤਮ ਹੋਣ ਤੋਂ ਪਹਿਲਾਂ ਈ ਮਾਂ ਨੇ ਉਸਦੀਆਂ ਗਲ੍ਹਾਂ ਉਤੇ ਜ਼ੋਰ ਨਾਲ ਇਕ ਤਕੜਾ ਥਪੜ ਜੜ੍ਹ ਦਿੱਤਾ। ਮਾਰ ਏਨੀ ਤੇਜ਼ ਸੀ ਕਿ ਉਸਦੀਆਂ ਅੱਖਾਂ ਸਾਹਮਣੇ ਹਨੇਰਾ ਛਾ ਗਿਆ ਤੇ ਉਹ ਬੈਠਕ ਦੀ ਇਕ ਨੁਕਰ ਵਿਚ ਜਾ ਡਿਗੀ। ਹੱਥ ਦੀਆਂ ਸਾਰੀਆਂ ਕਿਤਾਬਾਂ ਫਰਸ਼ ਉਤੇ ਏਧਰ ਓਧਰ ਖਿਲਰ ਗਈਆਂ; ਉਹ ਸਟੇਨਲੈਸ ਸਟੀਲ ਟਿਫਨ ਵੀ ਟਨ ਟਨ ਦੀ ਆਵਾਜ਼ ਨਾਲ ਰਿੜ੍ਹਦਾ ਹੋਇਆ ਕਿਧਰੇ ਜਾ ਡਿਗਾ।

"ਕਿਉਂ ਨੀਂ, ਮੂੰਹ ਸੜੀਏ? ਤੂੰ ਤੇ ਮੈਨੂੰ ਬਰਬਾਦ ਕਰ ਦਿੱਤਾ...।" ਕਹਿਕੇ ਚੀਕਣ ਲਈ ਖੁਲ੍ਹੇ ਬੁਲ੍ਹ ਖੁਲ੍ਹੇ ਈ ਰਹਿ ਗਏ। ਉਸ ਮਕਾਨ ਵਿਚ ਹੋਰ ਵੀ ਤਿੰਨ ਚਾਰ ਪਰਿਵਾਰ ਰਹਿੰਦੇ ਸਨ। ਧਮਾਕਾ ਸੁਣ ਕੇ ਪਿਛਵਾੜੇ ਰਹਿਣ ਵਾਲੀ ਭਜੀ ਭਜੀ ਆ ਗਈ। "ਕਿਓਂ ਨੀਂ...ਕੀ ਗੱਲ ਹੈ...?" ਪਲੇ ਨਾਲ ਆਪਣਾ ਗਿੱਲਾ ਹੱਥ ਪੂੰਝਦੀ ਉਹ ਸਿਧੀ ਬੈਠਕ ਵਿਚ ਆ ਗਈ।

"ਕੁਝ ਵੀ ਨਹੀਂ....ਇਸ ਜ਼ਬਰਦਸਤ ਮੀਂਹ ਵਿਚ...ਕੀ ਖਾਸ ਲੋੜ ਸੀ—ਵੇਖੋ ਕਿਵੇਂ ਭਿਜ ਗਈ ਏ—ਪਾਨੀ ਵਾਂਗਰਾਂ ਪੈਸਾ ਰੋੜ੍ਹ ਕੇ ਪੜ੍ਹਾਂਦੇ ਹਾਂ ਇਨ੍ਹਾਂ ਨੂੰ—

ਐਨ ਇਮਤਿਹਾਨਾਂ ਦੇ ਦਿਨਾਂ ਵਿਚ ਇਹ ਕਿਤੇ ਬੀਮਾਰ ਹੋ ਗਈ ਤਾਂ ਕੀ ਹੋਵੇਗਾ! ਸੁੱਖ ਏ ਕਿ...ਇਹਦਾ ਭਰਾ ਏਥੇ ਨਹੀਂ...ਹੁੰਦਾ ਤੇ ਇਹਦੀ ਚਮੜੀ ਉਧੇੜ ਦੇਂਦਾ।" ਉਸਨੇ ਉਂਜ ਈ ਗੁੱਸੇ ਹੁੰਦੇ ਕਿਹਾ।

"ਰਹਿਣ ਵੀ ਦਿਓ! ਏਨੀ ਕੁ ਗੱਲ ਲਈ ਕੋਈ ਇੰਜ ਕੁਟਿਆ ਕਰਦਾ ਏ?" ਪਿਛਵਾੜੇ ਦੀ ਭਾਬੀ ਨੂੰ ਗੱਲ ਕੋਈ ਬਹੁਤੀ ਨਾ ਜਚੀ ਤੇ ਉਹ ਚਲੀ ਗਈ।

ਮਾਂ ਨੇ ਬਾਹਰ ਦਾ ਦਰਵਾਜ਼ਾ ਬੰਦ ਕਰ ਦਿੱਤਾ। ਸਾਰੀਆਂ ਖਿੜਕੀਆਂ ਵੀ ਚੰਗੀ ਤਰ੍ਹਾਂ ਬੰਦ ਕਰ ਲਈਆਂ ਅਤੇ ਅੱਗ ਵਰ੍ਹਾਉਂਦੀ ਹੋਈ ਗੁੰਮ ਸੁੰਮ ਬੈਠੀ ਆਪਣੀ ਧੀ ਵੱਲ ਵੇਖਿਆ। ਆਪਣੇ ਉਤੇ ਪਈ ਮਾਰ ਲਈ ਉਸਨੂੰ ਜ਼ਰਾ ਵੀ ਦੁੱਖ ਨਹੀਂ ਹੋ ਰਿਹਾ ਸੀ ਸਗੋਂ ਉਸਨੂੰ ਲੱਗਾ ਸੀ ਕਿ ਉਸਦੀ ਮਾਂ ਉਸਨੂੰ ਹੋਰ ਮਾਰੇ ਅਤੇ ਮਾਰ ਮਾਰ ਕੇ ਉਸਦਾ ਸਿਰ ਪਾੜ ਦੇਵੇ...ਮਾਰ ਮਾਰ ਕੇ ਉਸਦੀ ਜਾਨ ਕੱਢ ਲਵੇ ਤਾਂ ਚੰਗਾ। "ਇਸ ਕੁੜੀ ਦਾ ਕੀ ਕੀਤਾ ਜਾਵੇ...ਇਕ ਚੰਗੇ ਖਾਨਦਾਨ ਉਤੇ ਇਸਨੇ ਕਾਲਖ ਲਾ ਦਿੱਤੀ...ਹੇ ਰੱਬਾ! ਹੁਣ ਮੈਂ ਕੀ ਕਰਾਂ?" ਮਾਂ ਨੇ ਮੁੜ ਕੇ ਵੇਖਿਆ; ਪਿਛੇ ਰਸੋਈ ਦੇ ਚੁੱਲ੍ਹੇ ਵਿਚ ਕੋਲੇ ਮਘ ਰਹੇ ਸਨ। ਮਾਂ ਨੂੰ ਪਲ ਭਰ ਲਈ ਲਗਾ, ਉਂਜ

ਈ ਜਾਵੇ ਅਤੇ ਉਹਨਾਂ ਮਘਦੇ ਕੋਲਿਆਂ ਨੂੰ ਏਸ ਕੁੜੀ ਦੇ ਸਿਰ ਵਿਚ ਪਾ ਦੇਵੇ। ਉਸਦੇ ਸਾਹਮਣੇ ਅੱਗ ਵਿਚ ਸੜ ਕੇ ਝੁਲਸੀ ਹੋਈ ਧੀ ਦਾ ਚਿਤਰ ਉਭਰ ਆਇਆ।

'ਫਿਰ ? ਕੀ ਉਸ ਤਰ੍ਹਾਂ ਇਹ ਕਲੰਕ ਮਿਟ ਜਾਵੇਗਾ ?...ਓ ਪੁਤਰੀ ! ਕੀ ਤੇਰੇ ਮਰਨ ਪਿਛੋਂ ਮੈਂ ਜੀ ਸਕਾਂਗੀ। ਮੈਂ ਵੀ ਆਪਣੇ ਆਪ ਨੂੰ ਖਤਮ ਕਰ ਦਿਆਂ ਤਾਂ... ਹੂੰ...ਫਿਰ ਵੀ ਕੀ ਇਹ ਕਲੰਕ ਉਸ ਤੋਂ ਪਿਛੋਂ ਮਿਟ ਜਾਵੇਗਾ।'' ਮਾਂ ਦੀ ਸਮਝ ਵਿਚ ਕੁਝ ਵੀ ਨਹੀਂ ਆ ਰਿਹਾ ਸੀ। ਧੀ ਨੂੰ ਵਾਲਾਂ ਤੋਂ ਫੜ ਕੇ ਉਸਨੇ ਚੁਕਿਆ।

ਬੈਠਕ ਵਿਚ ਰੱਖੀ ਲਾਲਟੈਨ ਦੀ ਰੋਸ਼ਨੀ ਉਸਨੇ ਕੁਝ ਤੇਜ਼ ਕਰ ਦਿੱਤੀ ਅਤੇ ਫਿਰ ਉਸ ਨੂੰ ਹੱਥ ਵਿਚ ਫੜ ਕੇ ਧੀ ਦੇ ਲਾਗੇ ਆਈ ਤੇ ਉਸਦੀ ਮੱਧਮ ਰੋਸ਼ਨੀ ਵਿਚ ਫਿਰ ਧੀ ਨੂੰ ਸਿਰ ਤੋਂ ਪੈਰਾਂ ਤੀਕ ਵੇਖਿਆ। ਉਸਦੀ ਉਹ ਨਜ਼ਰ ਧੀ ਕੋਲੋਂ ਝੱਲੀ ਨਾ ਗਈ ''ਓਹ...! ਮਾਂ ਮੈਨੂੰ ਏਸ ਤਰ੍ਹਾ ਨਾ ਵੇਖ....'' ਕਹਿੰਦਿਆਂ ਉਸਨੇ ਮੂੰਹ ਅਗੇ ਹੱਥ ਰਖ ਕੇ ਪਿਠ ਮੋੜ ਲਈ।

''ਹੇ ਭਗਵਾਨ ! ਉਸ ਪਾਪੀ ਨੂੰ ਤੂੰ ਹੀ ਸਜ਼ਾ ਦੇ ਸਕਦਾ ਹੈਂ।''...ਮਾਂ ਨੇ ਮੂੰਹ ਤੇ ਹੱਥ ਰਖ ਕੇ ਦਬੀ ਹੋਈ ਆਵਾਜ਼ ਵਿਚ ਉਸ ਅਣ ਵੇਖੇ ਆਦਮੀ ਨੂੰ ਸਰਾਪ ਦੇਂਦੇ ਹੋਏ ਕਿਹਾ ਸੀ ਧੀ ਨੂੰ ਛੂਹਣ ਦੀ ਭੋਰਾ ਵੀ ਖ਼ੁਆਹਸ਼ ਨਾ ਹੁੰਦੇ ਹੋਏ ਵੀ ਮਾਂ ਨੇ ਹੌਸਲਾ ਕਰ ਕੇ ਕੰਬਦੇ ਹੱਥਾਂ ਨਾਲ ਧੀ ਨੂੰ ਗਲ ਨਾਲ ਲਾ ਲਿਆ—ਇਹ ਸੋਚ ਕੇ ਕਿ ਜੇਕਰ ਉਹ ਆਪ ਹੀ ਧੀ ਨੂੰ ਹੱਥ ਲਾਉਣੋਂ ਪਿਛਾਂਹ ਹਟੇਗੀ ਤਾਂ ਉਸਦੀ ਧੀ ਸਹਾਰੇ ਲਈ ਕਿਥੇ ਜਾਵੇਗੀ ? ਇਹ ਸਭ ਮੇਰੀ ਮਾੜੀ ਤਕਦੀਰ ਦੀ ਖੇਡ ਹੈ...ਹੋਰ ਕੀ...ਮਾਂ ਨੇ ਲੰਮੀ ਸਾਹ ਲਈ। ਜੋ ਕੁਝ ਵੀ ਹੋਇਆ ਸੀ ਧੀ ਤੇ ਗੁੱਸਾ ਕਰਨ ਜਾਂ ਉਸਨੂੰ ਸਜ਼ਾ ਦੇਣ ਨਾਲ ਕੋਈ ਲਾਭ ਨਹੀਂ ਸੀ। ਉਸਨੇ ਧੀ ਦਾ ਹੱਥ ਫੜ ਲਿਆ ਅਤੇ ਦੂਜੇ ਹੱਥ ਨਾਲ ਲਾਲਟੈਨ ਫੜ ਕੇ ਉਹ ਧੀ ਨੂੰ ਬਾਥਰੂਮ ਤੀਕ ਘਸੀਟ ਕੇ ਲੈ ਗਈ।

"ਹੁਣ ਕੀ ਕੀਤਾ ਜਾਵੇ" ?...ਉਸ ਬੰਦੇ ਨੂੰ ਲਭੇ...ਤੇ ਉਸਦੇ ਪਲੇ ਇਹਨੂੰ ਬੰਨ੍ਹ ਦੇਵੇ ਤਾਂ...ਹਾਏ ਭਗਵਾਨ...ਤਾਂ ਫਿਰ ਉਸ ਪਸ਼ੂ ਦੇ ਨਾਲ ਮੇਰੀ ਧੀ ਨੂੰ ਆਪਣੀ ਉਮਰ ਲੰਘਾਉਣੀ ਪਵੇਗੀ ?—ਨਹੀਂ ਇਹਦੇ ਨਾਲੋਂ ਤਾਂ ਚੰਗਾ ਏ ਕਿ ਉਸਨੂੰ ਮੈਂ ਆਪਣੇ ਹੱਥੀਂ ਮਾਰ ਦਿਆਂ...ਕੀ ਕੀਤਾ ਜਾਏ,...ਮਾਂ ਦੇ ਦਿਲ ਵਿਚ ਤੂਫ਼ਾਨ ਆ ਰਿਹਾ ਸੀ। ਬਾਥਰੂਮ ਵਿਚ ਪਾਣੀ ਦੇ ਲਾਗੇ ਉਸਨੇ ਧੀ ਨੂੰ ਖੜਾ ਕਰ ਦਿੱਤਾ ਤੇ ਦੀਵੇ ਨੂੰ ਤਾਕ ਤੇ ਰਖ ਦਿੱਤਾ। ਜਿੰਨੇ ਵੀ ਦੇਵਤੇ ਉਸਨੂੰ ਯਾਦ ਆਏ; ਉਹਨਾਂ ਸਾਰਿਆਂ ਨੂੰ ਯਾਦ ਕਰ ਕੇ ਉਹ ਪ੍ਰਾਰਥਨਾ ਕਰਨ ਲਗੀ ਕਿ ਉਹ ਸਾਰੇ ਏਸ ਬਿਲਕੁਲ ਭੋਲੀ, ਬੇਸਮਝ ਬੱਚੀ ਤੇ ਲੱਗੇ ਕਲੰਕ ਨੂੰ ਮਿਟਾ ਦੇਣ।

ਜਿਵੇਂ ਕੋਈ ਠੰਡ ਵਿਚ ਠਰਦਾ ਹੈ, ਉਹ ਆਪਣਾ ਸੱਜਾ ਹੱਥ ਖਬੇ ਅਤੇ ਖੱਬਾ ਸੱਜੇ ਮੋਢੇ ਤੇ ਰਖ ਕੇ ਮੁੰਗੜੀ ਖਲੋਤੀ ਸੀ। ਅੱਖਾਂ ਮੀਟੀਂ ਬੁਤ ਬਣੀ ਖਲੋਤੀ ਆਪਣੀ ਧੀ ਨੂੰ ਕੁਝ ਨਾ ਕਹਿੰਦੀ ਹੋਈ ਉਹ ਚੁਪ ਚਾਪ ਉਸਦੇ ਕਪੜੇ ਲਾਹੁਣ ਲਗੀ। ਕਮਰ ਤੋਂ ਵੀ ਥਲੇ ਤਕ ਲਮਕਦੀ ਵੇਣੀ ਦੇ ਵਾਲ ਅਡ ਕਰ ਦਿੱਤੇ ਅਤੇ ਉਸਦੀ ਗੋਰੀ

ਪਿਠ ਨੂੰ ਵਾਲਾਂ ਨਾਲ ਢੱਕ ਦਿੱਤਾ । ਗੋਡਿਆਂ ਨੂੰ ਹੱਥਾਂ ਨਾਲ ਢੱਕ ਕੇ ਬੈਠੀ ਧੀ ਤੇ 'ਗਾਗਰਾਂ' ਭਰ ਭਰ ਪਾਣੀ ਪਾਉਣ ਲਗੀ । ਫਿਰ ਉਸਦੇ ਸਿਰ ਤੇ ਸ਼ਿਕਾਕਾਈ ਮਲਦਿਆਂ ਉਸਨੇ ਪੁਛਿਆ ।

'ਕੀ ਤੂੰ ਉਸਨੂੰ ਜਾਣਦੀ ਹੈਂ ?"

"ਉਂ...ਹੂੰ..."

"ਅੱਗ ਲੱਗੇ ਉਸ ਪਾਪੀ ਨੂੰ" । ਉਹ ਦੰਦ ਪੀਂਹਦੀ ਹੱਥਾਂ ਦੀਆ ਉਂਗਲੀਆਂ ਨੂੰ ਸ਼ੇਰ ਦੇ ਪੰਜੇ ਦੇ ਨਹੁੰਆਂ ਵਾਂਗ ਅੱਡ ਕਰਦੀ ਸਿੱਧੀ ਖੜੀ ਹੋ ਗਈ । ਉਸਦੀਆਂ ਅੱਖਾਂ ਵਿਚ ਕਰੋਧ ਸੀ ।

"ਗੁਲਾਬ ਦੀਆਂ ਪੱਤੀਆਂ ਕਿਰਨ ਤਾਂ ਗੁਲਾਬ ਦਾ ਨੁਕਸਾਨ—ਕੰਡਾ ਚੁਭੇ ਤਾਂ ਵੀ ਗੁਲਾਬ ਦਾ ਹੀ ਨੁਕਸਾਨ—" ਉਹਦਾ ਗੁੱਸਾ ਕੁਝ ਘੱਟ ਹੋ ਗਿਆ ਸੀ ਤੇ ਫਿਰ ਤੋਂ ਉਹ ਸ਼ਿਕਾਕਾਈ ਨਾਲ ਧੀ ਦਾ ਸਿਰ ਮਲਣ ਲੱਗੀ । ਸਮਝੋ ਉਸਦੀ ਤਕਦੀਰ ਦੀਆਂ ਲਕੀਰਾਂ ਨੂੰ ਮਿਟਾਣ ਦਾ ਯਤਨ ਕਰ ਰਹੀ ਹੋਵੇ ।

ਪਤਾ ਨਹੀਂ ਕਿਵੇਂ ਉਸ ਵੇਲੇ ਉਸਨੂੰ ਆਪਣੇ ਪਤੀ ਦੀ ਯਾਦ ਆ ਗਈ ਜਿਹੜਾ ਉਸਨੂੰ ਦੋ ਸਾਲਾਂ ਦੀ ਧੀ ਨਾਲ ਇਕੱਲਿਆਂ ਛੱਡ ਕੇ ਇਸ ਦੁਨੀਆ ਤੋਂ ਸਦਾ ਲਈ ਚਲਾ ਗਿਆ ਸੀ । ਉਸਨੂੰ ਰੋਣ ਆ ਗਿਆ ।

"ਜੇ 'ਉਹ' ਹੁੰਦਾ ਤਾਂ...ਇਹ ਸਭ ਵੇਖਣ ਤੋਂ ਪਹਿਲਾਂ ਈ ਜਨਾਬ ਚਲੇ ਗਏ...।"

"ਧੀਏ, ਇਸ ਗੱਲ ਦਾ ਕਿਸੇ ਨੂੰ ਪਤਾ ਨਹੀਂ ਲਗਣਾ ਚਾਹੀਦਾ । ਨਹੀਂ ਤਾਂ ਇਹ ਖ਼ਾਨਦਾਨ ਹੀ ਬਰਬਾਦ ਹੋ ਜਾਵੇਗਾ । ਕੋਈ ਨਹੀਂ ਸੋਚੇਗਾ ਕਿ ਆਖਰ ਉਸਦੇ ਆਪਣੇ ਘਰ ਦੀ ਬੱਚੀ ਤੇ ਇਹ ਮੁਸੀਬਤ ਔਂਦੀ ਤਾਂ ਕੀ ਹੁੰਦਾ । ਉਲਟਾ ਜਨਮ ਜਨਮ ਦੇ ਵੈਰੀਆਂ ਵਾਂਗ ਮੇਰੇ ਘਰ ਨੂੰ ਈ ਬਰਬਾਦ ਕਰ ਦੇਣਗੇ । ਦੂਜਿਆਂ ਦੀ ਕੀ ਗੱਲ ਆਪਣੀ ਈ ਗੱਲ ਵੇਖ ? ਦੂਜਿਆਂ ਲਈ ਕੀ ਮੇਰੀ ਜ਼ਬਾਨ ਇਸ ਤਰ੍ਹਾਂ ਦੀਆਂ ਗੱਲਾਂ ਕਰੇਗੀ ? ਉਹ ਤਾਂ ਹੋਰ ਹੀ ਗੱਲਾਂ ਕਰੇਗੀ । ਕੀ ਹੈ; ਕਿੰਨੀਆਂ ਹੀ...

ਉਹ ਬੁੜ ਬੁੜ ਕਰਦੀ ਹੋਈ ਵਾਲਾਂ ਨੂੰ ਤੌਲੀਏ ਨਾਲ ਛੰਡ ਕੇ ਸੁਕਾਣ ਲਗੀ । ਫਿਰ ਉਸਦੀ ਠੋਡੀ ਫੜ ਕੇ ਉਹਦੇ ਵੱਲ ਵੇਖਿਆ । ਧੋ ਕੇ ਸਾਫ਼ ਕੀਤੇ ਚੀਨੀ ਮਿੱਟੀ ਦੇ ਕਟੋਰੇ ਵਾਂਗ ਉਸ ਬੇਦਾਗ਼, ਮਾਸੂਮ ਚਿਹਰੇ ਤੇ ਅਜੇ ਵੀ ਭੋਲਾ ਬਚਪਨ ਹੀ ਖੇਡ ਰਿਹਾ ਸੀ । ਥੋੜ੍ਹੀ ਦੇਰ ਉਹ ਉਸਦੇ ਵੱਲ ਵਿੰਹਦੀ ਰਹੀ । ਫਿਰ ਪਿਆਰ ਨਾਲ ਉਸਦਾ ਮੱਥਾ ਚੁੰਮ ਲਿਆ । ਬੋਲੀ, "ਤੂੰ ਪਵਿੱਤਰ ਹੋ ਗਈ ਏਂ ਧੀਏ । ਤੇਰੇ ਤੇ ਮੈਂ ਛਿੜਕਿਆ ਸੀ ਨਾ, ਉਸਨੂੰ ਪਾਣੀ ਨਹੀਂ ਅੱਗ ਸਮਝ...ਹੁਣ ਤੇਰੇ ਤੇ ਕੋਈ ਦਾਗ਼ ਨਹੀਂ ਰਹਿ ਗਿਆ ਹੈ...ਤੂੰ ਤਾਂ ਦੁੱਧ ਪੱਥਰ ਹੈਂ । ਨੀਂ ਦਿਲ ਗੰਦਾ ਹੈ ਤਾਂ ਗੰਦਗੀ ਹੈ...ਤੇਰਾ ਮਨ ਮੈਂ ਸਮਝ ਲਵਾਂਗੀ ਪਰ ਦੁਨੀਆ ਨਹੀਂ ਸਮਝੇਗੀ...ਇਸ ਲਈ ਕਹਿੰਦੀ ਹਾਂ ਕਿ ਦੁਨੀਆਂ ਨੂੰ ਏਨਾ ਪਤਾ ਨਹੀਂ ਲਗਣਾ ਚਾਹੀਦਾ...ਇਸ ਤਰ੍ਹਾਂ ਕਿਓਂ ਘੂਰ ਰਹੀ ਏਂ ਮੈਨੂੰ...ਇਹ ਸੋਚ ਕੇ ਤਾਂ ਨਹੀਂ ਕਿ ਕਿਸੇ ਨੂੰ ਪਤਾ ਲਗ ਗਿਆ ਤਾਂ ਕੀ ਹੋਵੇਗਾ...ਕੀ ਸੁਆਹ ਪਤਾ ਲਗੇਗਾ ? ਬੱਸ ਇਹੋ ਨਾ ਕਿ ਤੂੰ ਕਿਸੇ

ਨਾਲ ਕਾਰ ਵਿਚ ਬੈਠੀ ਸੀ...ਉਸ ਤੋਂ ਵਧੇਰੇ ਜੋ ਅੱਖਾਂ ਨੇ ਨਹੀਂ ਵੇਖਿਆ ਹੈ, ਉਸ ਬਾਰੇ ਕੋਈ ਕੁਝ ਕਿਓਂ ਕਹੇਗਾ...ਕਹੇਗਾ ਤਾਂ ਜ਼ੁਬਾਨ ਨਹੀਂ ਖਿਚ ਲਵਾਂਗੀ ਉਹਦੀ...ਹੂੰ...ਕੁਝ ਵੀ ਨਹੀਂ ਹੋਇਆ, ਕੁਝ ਵੀ ਨਹੀਂ...ਤੈਨੂੰ ਕੋਈ ਕਾਰ ਵਿਚ ਬੈਠੀ ਆਈ ਵੇਖ ਕੇ ਕੋਈ ਕਿਓਂ ਅਫਵਾਹਾਂ ਫੈਲਾਵੇਗਾ...ਉਂਝ ਕਿੰਨੇ ਈ ਲੋਕਾਂ ਬਾਰੇ ਕਹਾਣੀਆਂ ਘੜਨ ਲਈ ਪਈਆਂ ਨੇ...ਕੁਝ ਲੋਕ...ਉਹਦੀ ਗੱਲ ਛੱਡ...ਤੇਰੇ ਭਲੇ ਲਈ ਕਹਿ ਰਹੀ ਹਾਂ...ਤੇਰੇ ਦਿਲ ਤੇ ਕੋਈ ਦਾਗ਼ ਨਹੀਂ...ਏਸ ਲਈ ਕਹਿ ਰਹੀ ਹਾਂ ਕਿ ਤੈਨੂੰ ਮੇਰੀ ਗੱਲ ਤੇ ਭਰੋਸਾ ਹੋਣਾ ਚਾਹੀਦਾ...ਤੂੰ ਵਿਸ਼ਵਾਸ਼ ਕਰ...ਤੂੰ ਪਵਿੱਤਰ ਹੋ ਗਈ ਏਂ...ਇਹ ਸੱਚ ਹੈ...ਤੂੰ ਪਵਿੱਤਰ ਹੋ ਗਈ ਏਂ... ਹਾਂ...ਸੜਕ ਤੇ ਟੁਰਦਿਆਂ ਕਿੰਨੀ ਹੀ ਵਾਰ ਸਾਡੇ ਪੈਰ ਗੰਦੇ ਹੋ ਜਾਂਦੇ ਹਨ...ਏਸ ਲਈ ਕੋਈ ਉਹਨਾਂ ਨੂੰ ਤੋੜ ਕੇ ਸੁਟ ਤਾਂ ਨਹੀਂ ਦੇਂਦਾ...ਉਨ੍ਹਾਂ ਪੈਰਾਂ ਨੂੰ ਧੋ ਕੇ ਅਸੀਂ ਪੂਜਾ ਦੇ ਕਮਰੇ ਵਿਚ ਲੈ ਜਾਂਦੇ ਹਾਂ।...ਪਰਮਾਤਮਾ ਸਾਨੂੰ ਭਜਾ ਤਾਂ ਨਹੀਂ ਦੇਂਦਾ... ਮਨ ਹੀ ਸਭ ਕੁਝ ਹੈ ਆ ਨੀਂ...ਮਨ ਨੂੰ ਪਵਿੱਤਰ ਰਖਣਾ ਚਾਹੀਦਾ...ਤੈਨੂੰ ਅਹੱਲਿਆ ਦੀ ਕਹਾਣੀ ਦਾ ਪਤਾ ਏ ਨਾ...ਕਹਿੰਦੇ ਹਨ ਰਾਮ ਦੇ ਪੈਰ-ਧੂੜ ਨਾਲ ਉਹ ਪਵਿੱਤਰ ਹੋ ਗਈ ਸੀ...ਨੀਂ ਉਸਦਾ ਮਨ ਪਵਿੱਤਰ ਸੀ, ਏਸੇ ਲਈ ਤਾਂ ਉਸਨੂੰ ਰਾਮ ਦੇ ਪੈਰ-ਧੂੜ ਦੀ ਛੁਹ ਮਿਲੀ...ਤੇਰਾ ਦਿਨ ਖਰਾਬ ਨਹੀਂ ਹੋਣਾ ਚਾਹੀਦਾ ਨਾ; ਏਸ ਲਈ ਕਹਿ ਰਹੀ ਹਾਂ...ਸਮਝ ਲੈ ਕੋਈ ਬਹੁਤ ਭੈੜਾ ਸੁਪਨਾ ਵੇਖਿਆ ਸੀ ਅਤੇ ਭੁੱਲ ਜਾ ਏਸ ਗੱਲ ਨੂੰ...ਤੈਨੂੰ ਕੁਝ ਵੀ ਨਹੀਂ ਹੋਇਆ ਹੈ..."

ਰੱਸੀ ਤੋਂ ਧੋਤੇ ਹੋਏ ਸੁਕੇ ਕਪੜੇ ਉਸਨੇ ਲਾਹ ਕੇ ਧੋ ਕੇ ਪਾਉਣ ਲਈ ਧੀ ਦੇ ਹੱਥਾਂ ਵਿਚ ਦੇ ਦਿੱਤੇ "ਇਹ ਕੀ ਮੂੰਹ ਚਪ...ਚਪ...ਚਬੀ ਜਾ ਰਹੀ ਏਂ ਤੂੰ ?"

"ਚੂਇੰਗ ਗਮ"

"ਤੇਰਾ ਸਿਰ...ਛੀ। ਥੁਕ ਦੇ ਇਸਨੂੰ ਤੇ ਇਕ ਵਾਰ ਫਿਰ ਆਪਣਾ ਮੂੰਹ ਚੰਗੀ ਤਰ੍ਹਾਂ ਧੋ ਲੈ..." ਅਤੇ ਉਹ ਪੂਜਾ ਦੇ ਕਮਰੇ ਨੂੰ ਚਲੀ ਗਈ।

ਭਗਵਾਨ ਦੀ ਮੂਰਤੀ ਅਗੇ ਕੁਝ ਚਿਰ ਗੁੰਮ-ਸੁੰਮ ਹੋ ਕੇ ਖਲੋਤੀ ਰਹੀ। ਫਿਰ ਲਾਗੇ ਆ ਕੇ ਖਲੋ ਗਈ ਧੀ ਵੱਲ ਮੁੜ ਕੇ ਉਸ "ਭਗਵਾਨ ਤੋਂ ਚੰਗਾ ਜੀਵਨ ਮੰਗ ਲੈ ਧੀਏ...ਜੋ ਕੁਝ ਵੀ ਹੋਇਆ ਹੈ, ਉਸ ਲਈ ਮੈਂ ਵੀ ਕੁਝ ਹਦ ਤੀਕ ਜ਼ੁੰਮੇਵਾਰ ਹਾਂ। ਜਵਾਨ ਧੀ ਨੂੰ ਬਾਹਰ ਦੁਨੀਆ ਵਿਚ ਭੇਜਦਿਆਂ ਹੋਇਆਂ ਮੈਨੂੰ ਦੁਨੀਆ ਦੀ ਵਿਗੜੀ ਨੀਅਤ ਦਾ ਖਿਆਲ ਕਰਨਾ ਚਾਹੀਦਾ ਸੀ। ਮੇਰੇ ਲਈ ਤਾਂ ਤੂੰ ਅਜੇ ਵੀ ਬੱਚੀ ਈ ਹੈਂ ਪਰ ਦੁਨੀਆ ਲਈ ਨਹੀਂ...ਇਸ ਨੂੰ ਭੁਲ ਜਾਣਾ...ਕੀ ਮੈਂ ਭੁਲ ਜਾਣ ਲਈ ਕਿਹਾ...ਨਹੀਂ ਏਸ ਗੱਲ ਨੂੰ ਸਦਾ ਚੇਤੇ ਰਖਣਾ...ਕਿਸੇ ਕੋਲ ਇਹ ਗੱਲ ਨਹੀਂ ਕਰਨੀ...ਇਹ ਇਹੋ ਜੀ ਗੱਲ ਹੈ ਜਿਸ ਵਿਚ ਕੋਈ ਵੀ ਆਪਣਾ ਨਹੀਂ ਹੁੰਦਾ—ਸਭ ਪਰਾਏ ਹੁੰਦੇ ਹਨ...ਮੇਰੇ ਹੱਥ ਤੇ ਹੱਥ ਰਖ ਕੇ ਵਚਨ ਦੇ ਕਿ ਕਿਸੇ ਨੂੰ ਕੁਝ ਵੀ ਨਹੀਂ ਕਹੇਂਗੀ...',

ਜਿਵੇਂ ਆਪਣਾ ਕੋਈ ਭੇਦ ਛੁਪਾਈ ਰਖਣਾ ਚਾਹੁੰਦੀ ਹੋਵੇ, ਉਹਨੇ ਆਪਣੀ ਹਥੇਲੀ ਵਧਾਈ ਤੇ ਮਾਂ ਦੀ ਹਥੇਲੀ ਤੇ ਰਖ ਦਿੱਤੀ।

"ਕਿਸੇ ਨੂੰ ਨਹੀਂ ਕਹਾਂਗੀ...ਤੁਹਾਡੀ ਸਹੁੰ...।"

"ਮੈਂ ਹੁਣ ਤੱਕ ਸਮਝ ਰਹੀ ਸਾਂ ਕਿ ਮੇਰੀ ਧੀ ਪ੍ਰੀਖਿਆ ਵਿਚ ਏਨੇ ਢੇਰ ਸਾਰੇ ਨੰਬਰ ਲੈ ਆਉਂਦੀ ਹੈ...ਹੋਸ਼ਿਆਰ ਹੈ ਪਰ ਤੂੰ ਹੁਣੇ ਹੋਸ਼ਿਆਰ ਹੋਈ ਹੈ...ਹੁਣ ਹਮੇਸ਼ਾ ਹੋਸ਼ਿਆਰ ਰਹਿਣਾ, ਸਮਝੀ ?" ਇਕ ਹੱਥ ਨਾਲ ਉਹਦੀ ਠੋਡੀ ਫੜ ਕੇ ਦੂਜੇ ਹੱਥ ਦੀ ਉਂਗਲੀ ਨਾਲ ਮਾਂ ਨੇ ਧੀ ਦੇ ਮੱਥੇ ਤੇ ਸੁਆਹ ਦਾ ਟਿਕਾ ਲਾ ਦਿੱਤਾ।

ਉਸ ਮਾਸੂਮ ਕੁੜੀ ਦੀਆਂ ਅੱਖਾਂ ਵਿਚ ਪੂਜਾ ਕੇ ਕਮਰੇ ਵਿਚ ਜਗਦੇ ਦੀਵੇ ਦੀ ਜੋਤੀ ਦਾ ਪ੍ਰਕਾਸ਼ ਝਿਲਮਿਲਾ ਰਿਹਾ ਸੀ। ਉਹ ਸਿਰਫ ਜੋਤ ਦਾ ਹੀ ਅਕਸ ਨਹੀਂ ਸੀ। ਉਸਦੇ ਅੰਦਰ ਇਕ ਸਿਆਣੀ ਹੋ ਗਈ ਕੁੜੀ ਦੇ ਅਸਤਿਤਵ ਦੀ ਚਮਕ ਵੀ ਸੀ ਜਿਸਨੂੰ ਮਾਂ ਦੀਆਂ ਨਜ਼ਰਾਂ ਨੇ ਭਾਪ ਲਿਆ ਸੀ।

ਉਹ ਵੇਖੋ; ਉਹ ਕਾਲਜ ਜਾ ਰਹੀ ਹੈ। ਉਸਦੀ ਰਾਹ ਵਿਚ ਹੁਣ ਵੀ ਸੈਂਕੜੇ ਸ਼ਾਨਦਾਰ ਗੱਡੀਆਂ ਆ ਜਾਂਦੀਆਂ ਹਨ। ਪਰ ਕੀ ਮਜਾਲ ਕਿ ਉਸ ਇਕ ਗੱਡੀ ਵੱਲ ਵੀ ਅੱਖ ਚੁੱਕ ਕੇ ਵੇਖੀ। ਵੇਖਦੀ ਹੈ ਕਦੀ ਕਦੀ। ਪਰ ਇਸ ਨਜ਼ਰ ਨਾਲ ਕਿ— ਉਸਦੇ ਰਸਤੇ ਵਿਚ ਕੋਈ ਕਾਰ ਜਾਂ ਕਿਸੇ ਕਾਰ ਦੇ ਰਸਤੇ ਵਿਚ ਉਸ ਆਕੇ ਦੋਵੇਂ ਇਕ ਦੂਜੇ ਨਾਲ ਟਕਰਾ ਤਾਂ ਨਹੀਂ ਰਹੀਆਂ ਹਨ।

# 2. ਪਰਤੱਖ

ਦੂਰੋਂ ਵੇਖਣ ਤੋਂ ਉਹ ਇਕ ਬਗੀਚਾ ਲਗਦਾ ਏ; ਪਰ ਅਸਲ ਵਿਚ ਉਹ ਹੈ ਇਕ ਸ਼ਮਸ਼ਾਨ। ਅਹਾਤੇ ਦੀ ਝਾੜੀਦਾਰ ਦੀਵਾਰ ਦੇ ਪੱਛਮੀ ਕੋਨੇ ਵਿਚ ਇਕ ਛੋਟੀ ਜਿਹੀ ਝੁੱਗੀ ਹੈ।

ਉਸੇ ਝੁੱਗੀ ਵਿਚ ਆਂਡੀ ਰਹਿੰਦਾ ਹੈ। ਝੁੱਗੀ ਦੇ ਸਾਹਮਣੇ ਨਿੰਮ ਦੇ ਰੁੱਖ ਦੇ ਟਾਹਣੇ ਤੇ ਲਮਕਦੇ ਪੰਘੂੜੇ ਵਿਚ ਉਸਦਾ ਲਾਡਲਾ ਮੁੰਨਾ ਈਰੂਲਨ ਗੂੜੀ ਨੀਂਦ ਸੌਂ ਰਿਹਾ ਹੈ।

ਉਹ ਵੇਖੋ ਉਸਦੀ ਪਤਨੀ ਮੁਰਗਾਈ ਅਹਾਤੇ ਲਾਗੇ ਬਾਲਣ ਵਾਸਤੇ ਸੁੱਕੀਆਂ ਲੱਕੜਾਂ ਚੁਗ ਰਹੀ ਹੈ। ਜੀ ਹਾਂ; ਆਂਡੀ ਦੀ ਘਰਵਾਲੀ ਤੇ ਬੱਚਾ ਹੈ। ਉਸਦਾ ਨਾਂ ਈ ਸਿਰਫ ਆਂਡੀ ਹੈ(ਮਤਲਬ ਭਿਖਾਰੀ) ਉਸਦਾ ਨਿਵਾਸ ਵੀ ਸਿਰਫ ਦੂਰੋਂ ਹੀ ਬਗੀਚਾ ਹੈ।

ਕਿੱਤੇ ਵਜੋਂ ਆਂਡੀ "ਵੇਟਿਟਯਾਨ" ਹੈ; ਮਤਲਬ ਮੁਰਦਿਆਂ ਨੂੰ ਦਫਨਾਉਣ ਲਈ ਟੋਏ ਪੁਟਣ ਵਾਲਾ ਮਜ਼ਦੂਰ। ਅਤੇ ਉਸਦੇ ਰਹਿਣ ਦੀ ਥਾਂ ਹੈ ਸ਼ਮਸ਼ਾਨ। ਆਪਣੇ ਕੰਮ ਲਈ ਉਸਨੂੰ ਨਗਰ ਪਾਲਿਕਾ ਤੋਂ ਹਰ ਮਹੀਨੇ ਸੱਤ ਰੁਪਏ ਤਨਖ਼ਾਹ ਅਤੇ ਰਹਿਣ ਲਈ ਇਹ ਝੁੱਗੀ ਮਿਲੀ ਹੈ।

ਸੁਭਾ ਤੋਂ ਆਂਡੀ ਕੁਝ ਬੇਤੁਕਾ ਹੈ; ਪਰ ਪਾਗ਼ਲ ਨਹੀਂ। ਜਿਨ੍ਹਾਂ ਲੋਕਾਂ ਜ਼ਿੰਦਗੀ ਵਿਚ ਕਦੇ ਸੁਖੀ ਰਹਿਣਾ ਸਿਖਿਆ ਈ ਨਹੀਂ; ਉਹਨਾਂ ਮਨਹੂਸ ਲੋਕਾਂ ਨੂੰ, ਸਦਾ ਖੁਸ਼ੀ ਦੇ ਗੀਤ ਗਾਂਦੇ-ਹੋਏ ਕੰਮ ਕਰਨ ਵਾਲਾ ਆਂਡੀ 'ਅਜੀਬ ਆਦਮੀ' ਜਾਪਦਾ ਏ। ਉਸਦੇ ਸਰੀਰ ਵਿਚ ਕਦੀ ਥਕੇਵਾਂ ਜਾਂ ਅੱਕ ਜਾਣਾ ਪੈਂਦਾ ਹੀ ਨਹੀਂ ਹੁੰਦਾ। ਉਸਦੀ ਉਮਰ ਹੈ ਚਾਲੀ ਸਾਲ; ਫਿਰ ਵੀ ਉਸਦੇ ਅੰਦਰ ਵੀਹ ਸਾਲਾਂ ਦੇ ਨੌਜਵਾਨ ਵਰਗੀ ਜ਼ਿੰਦਾਦਿਲੀ ਹੈ।

ਉਸਦੀ ਇਕ ਆਦਤ ਏ। ਬਿਨਾਂ ਮਤਲਬ ਜਾਣਿਆਂ ਉਹ ਹਰ ਵੇਲੇ ਇਕ ਗੀਤ ਗਾਂਦਾ ਰਹਿੰਦਾ ਏ।

ਬਗੀਆ ਮੇਂ ਥਾ ਏਕ ਭਿਖਾਰੀ
ਕੁਲਾਲ ਸੇ ਮਾਂਗ ਕੇ ਲਾਇਆ ਏਕ ਗਗਰੀ
ਦਸ ਮਹੀਨੇ ਕਰ ਕੇ ਚਿਰੌਰੀ—ਫਿਰ
ਨਾਚ-ਨਚਾ ਕਰ ਚੂਰ ਚੂਰ ਕਰਦੀ ਗਗਰੀ

ਜਦੋਂ ਟੋਏ ਪੁਟਣ ਦਾ ਕੰਮ ਨਹੀਂ ਰਹਿੰਦਾ, ਉਹ ਬਗ਼ੀਚੇ ਦੇ ਕੰਮ ਲਗ ਜਾਂਦਾ। ਉਸਦੀ ਮਿਹਨਤ ਨਾਲ ਸ਼ਮਸ਼ਾਨ ਕੰਦਨ ਬਣ ਵਾਂਗ ਸੁੰਦਰ ਹੋ ਗਿਆ ਸੀ। ਦੁੱਖ ਕੀ ਹੁੰਦਾ ਏ, ਉਸਨੂੰ ਪਤਾ ਈ ਨਹੀਂ ਸੀ।

ਚਾਹੇ ਉਹ ਪੌਦਿਆਂ ਨੂੰ ਪਾਣੀ ਦੇ ਰਿਹਾ ਹੋਵੇ ਜਾਂ ਕਿਸੇ ਲਾਸ਼ ਲਈ ਟੋਇਆ ਪੁਟ ਰਿਹਾ ਹੋਵੇ—ਉਹ ਬਿਨਾ ਕਿਸੇ ਝਿਜਕ ਦੇ ਉੱਚੀ ਆਵਾਜ਼ ਵਿਚ ਉਹੋ ਗੀਤ ਗਾਉਂਦਾ ਰਹਿੰਦਾ। ਸਿਰ ਚੁਕ ਕੇ ਗਾਂਦੇ ਸਮੇਂ ਉਸਦੇ ਗਲ ਦੀਆਂ ਨਾੜਾਂ ਇਸ ਤਰ੍ਹਾਂ ਫੁੱਲ ਜਾਂਦੀਆਂ ਕਿ ਜਾਪਦਾ ਇਹ ਹੁਣੇ ਫਟ ਜਾਣਗੀਆਂ।

ਜਿਥੋਂ ਤਕ ਆਂਡੀ ਦਾ ਸਵਾਲ ਸੀ ਕਿ ਉਸ ਦੇ ਗੀਤ ਦਾ ਕੀ ਮਤਲਬ ਹੈ। ਇਸਦਾ ਉਸਦੇ ਲਈ ਕੋਈ ਖਾਸ ਮਹੱਤਵ ਨਹੀਂ ਸੀ; ਉਹ ਤਾਂ ਸਿਰਫ ਇਕ ਆਦਤ ਸੀ। ਕਬਰਾਂ ਦੀ ਥਾਂ ਹੋਣ ਕਾਰਨ ਉਥੇ ਵਧੇਰੇ ਬੱਚਿਆਂ ਦੀਆਂ ਲਾਸ਼ਾਂ ਆਇਆ ਕਰਦੀਆਂ ਸਨ।

ਤਿੰਨ ਫੁੱਟ ਚੌੜਾ, ਤਿੰਨ ਫੁੱਟ ਡੂੰਘਾ ਟੋਆ ਪੁਟਣਾ ਆਂਡੀ ਵਾਸਤੇ ਕੋਈ ਮੁਸ਼ਕਲ ਕੰਮ ਹੀ ਨਹੀਂ ਸੀ। ਸਿਰ ਤੇ ਮੜਾਸਾ ਬੰਨ੍ਹ, ਧੋਤੀ ਨੂੰ ਗੋਡਿਆਂ ਤੀਕ ਉੱਚੀ ਚੁਕ, ਦੋਵੇਂ ਲੱਤਾਂ ਵਧਾਈਂ ਉਹ ਖੜੋ ਜਾਂਦਾ। ਉਸਦੇ ਹੱਥ ਦੀ ਕਹੀ ਬਿਨਾਂ ਕਿਸੇ ਜ਼ੋਰ ਦੇ ਜ਼ਮੀਨ ਤੇ ਡਿਗਦੀ ਉਠਦੀ ਰਹਿੰਦੀ। ਹਰ ਵਾਰ ਨਾਲ ਗਿੱਲੀ ਮਿੱਟੀ ਦੀ ਇਕ ਤਹਿ ਖੁਲ੍ਹਦੀ ਜਾਂਦੀ, ਗਿੱਲੀ ਚੀਕਣੀ ਮਿੱਟੀ ਦਾ ਇਕ ਢੇਰ ਲਗ ਜਾਂਦਾ।

"ਮਾਂਗ ਕੇ ਲਾਇਆ ਏਕ ਗਗਰੀ
ਫਿਰ–ਨਾਚ ਨਚਾਕਰ ਚੂਰ ਚੂਰ ਕਰਦੀ ਗਗਰੀ

ਇਹਨਾਂ ਪੰਗਤੀਆਂ ਵਿਚ 'ਨਾਚ ਨਚਾ ਕੇ ਚੂਰ ਚੂਰ ਕਰਦੀ'...ਵਾਲੀ ਪੰਗਤੀ ਦੇ ਹਰ ਸ਼ਬਦ ਤੇ ਇਸ ਤਰ੍ਹਾਂ ਜ਼ੋਰ ਦੇ ਦੇ ਕੇ ਉਹ ਗਾਂਦਾ ਕਿ ਜ਼ਮੀਨ ਦੀ ਛਾਤੀ ਨੂੰ ਪਾੜਦਿਆਂ ਉਸਨੂੰ ਇੰਜ ਗਾਂਦੇ ਵੇਖ ਕਿਸੇ ਨੂੰ ਵੀ ਇਹੀ ਲਗਦਾ ਕਿ ਉਹ ਇਨ੍ਹਾਂ ਪੰਗਤੀਆਂ ਦਾ ਅਰਥ ਸਮਝ ਕੇ ਈ ਗਾ ਰਿਹਾ ਏ।

ਪਰ ਸਚਮੁੱਚ ਹੀ ਉਸਨੂੰ ਇਹਨਾਂ ਪੰਗਤੀਆਂ ਦਾ ਮਤਲਬ ਬਿਲਕੁਲ ਈ ਪਤਾ ਨਹੀਂ ਸੀ।

ਕਦੋਂ, ਕਿਥੋਂ ਸਿਖਿਆ ਉਸਨੇ ਇਹ ਗੀਤ ?

ਕੀ ਅਸੀਂ ਕਦੀ ਠੀਕ ਠੀਕ ਕਹਿ ਸਕਦੇ ਹਾਂ ਹਰ ਸ਼ਬਦ ਉਸਨੇ ਕਿਥੋਂ ਕਿਵੇਂ ਸਿਖਿਆ ਅਤੇ ਪਹਿਲੇ ਪਹਿਲ ਉਸਦਾ ਉਚਾਰਨ ਕਦੋਂ ਕੀਤਾ ? ਫਿਰ ਵੀ ਕੁਝ ਖਾਸ ਗੱਲਾਂ ਜਾਂ ਸ਼ਬਦ ਸਾਡੇ ਜੀਵਨ ਵਿਚ ਜੁੜੇ ਹੁੰਦੇ ਹਨ ਅਤੇ ਇਨ੍ਹਾਂ ਵਿਚੋਂ ਕਿੰਨੇ ਈ

ਲੋਕ ਆਸਾਨੀ ਨਾਲ ਕਹਿ ਸਕਦੇ ਹਨ ਕਿ ਉਹਨਾਂ ਅਜਿਹੇ ਸ਼ਬਦ ਕਦੋਂ, ਕਿਥੇ ਅਤੇ ਕਿਵੇਂ ਸਿਖੇ ?

ਆਂਡੀ ਨੇ ਵੀ ਇਹ ਗੀਤ ਪਹਿਲਾਂ ਪਹਿਲ ਕਿਥੇ ਸਿਖਿਆ ? ਜ਼ਰਾ ਸੋਚਣ ਤੇ ਉਹ ਕਹਿ ਸਕਦਾ ਏ ।

ਇਕ ਦਿਨ ਸਵੇਰੇ...ਅੱਖਾਂ ਮਲਦੇ ਮੰਜੀ ਤੋਂ ਉਠ ਕੇ ਬੈਠੇ ਆਂਡੀ ਨੂੰ ਉਸਦੇ ਸਾਹਮਣੇ ਵਾਲੇ ਦ੍ਰਿਸ਼ ਨੇ ਹੈਰਾਨੀ ਵਿਚ ਪਾ ਦਿੱਤਾ ।

ਝੁੱਗੀ ਦੇ ਵਿਹੜੇ ਵਿਚ, ਪਾਟੀ ਹੋਈ ਚਟਾਈ ਤੇ ਸਦਾ ਛੇਤੀ ਉਠਣ ਵਾਲੀ ਮੁਰਗਾਈ ਅਜੇ ਵੀ ਡੂੰਘੀ ਨੀਂਦ ਵਿਚ ਬੇਸੁਰਤ ਸੁੱਤੀ ਹੋਈ ਸੀ ।

ਉਨ੍ਹਾਂ ਦੇ ਵਿਆਹ ਨੂੰ ਅੱਜ ਪੰਦਰਾਂ ਸਾਲ ਹੋ ਗਏ ਸਨ । ਅੱਜ ਤਕ ਇਕ ਵਾਰ ਵੀ ਆਪਣੇ ਜਾਗਣ ਤੋਂ ਪਿਛੋਂ ਆਂਡੀ ਨੇ ਮੁਰਗਾਈ ਨੂੰ ਸੁਤਿਆਂ ਹੋਇਆ ਨਹੀਂ ਵੇਖਿਆ ਸੀ ।

"ਓ...ਮੁਰਗਾਈ..." ਉਸਨੇ ਆਵਾਜ਼ ਦਿੱਤੀ ।

ਉਹ ਉਠੀ ਨਹੀਂ । ਪਾਸਾ ਪਰਤ ਕੇ ਉਂਝ ਈ ਸੁੱਤੀ ਰਹੀ ।

ਮੰਜੀ ਤੋਂ ਉਠ ਕੇ ਉਹ ਉਸਦੇ ਲਾਗੇ ਆ ਕੇ ਬੈਠ ਗਿਆ । ਉਸਦੇ ਮੱਥੇ ਤੇ ਹੱਥ ਰੱਖ ਕੇ ਵੇਖਿਆ ਕਿ ਕਿਤੇ ਗਰਮ ਤਾਂ ਨਹੀਂ ਹੈ ।

"ਮੁਰਗਾਈ..." ਉਸਨੇ ਉਸਨੂੰ ਹਿਲੋਂਦਿਆਂ ਫਿਰ ਆਵਾਜ਼ ਦਿੱਤੀ ।

ਜ਼ਰਾ ਹੋਸ਼ ਵਿਚ ਆ ਕੇ ਮੁਰਗਾਈ ਨੇ ਹੌਲੀ ਹੌਲੀ ਅਪਣੀਆਂ ਅੱਖਾਂ ਖੋਲ੍ਹੀਆਂ । ਸਾਹਮਣੇ ਘਰ ਵਾਲੇ ਨੂੰ ਬੈਠਾ ਵੇਖ ਕੇ ਬੁਧੂਆਂ ਵਾਂਗ ਉਸਨੂੰ ਘੂਰਨ ਲਗੀ ।

"ਕਿਉਂ ਮੁਰਗਾਈ ?...ਕੀ ਹੋ ਗਿਆ ਏ ਤੇਰੇ ਚਿੱਤ ਨੂੰ ?...ਆਂਡੀ ਨੇ ਘਬਰਾ ਕੇ ਪੁੱਛਿਆ ।

"ਕੁਝ ਨਹੀਂ...ਹੱਥਾਂ ਪੈਰਾਂ 'ਚ ਜ਼ਬਰਦਸਤ ਪੀੜ ਹੋ ਰਹੀ ਹੈ । ਸਾਰਾ ਸਰੀਰ ਟੁਟ ਰਿਹਾ ਏ...ਸਿਰ ਵੀ ਚਕਰਾ ਰਿਹਾ ਏ..." ਕਹਿੰਦਿਆਂ ਉਸਦੀਆਂ ਕਾਲੀਆਂ ਪਲਕਾਂ ਉਨੀਂਦਰੇ ਕਾਰਨ ਇਕ ਦੂਜੀ ਨਾਲ ਚਿੰਬੜ ਚਿੰਬੜ ਕੇ ਖੁਲ੍ਹ ਰਹੀਆਂ ਸਨ ।

"ਇਕ ਸੁਪਨਾ ਵੇਖਿਆ...।"

"ਕਿਸ ਤਰ੍ਹਾਂ ਦਾ ਸੁਪਨਾ ?"

ਮੁਰਗਾਈ ਨੇ ਅੱਖਾਂ ਮਲਦਿਆਂ ਉਬਾਸੀ ਲਈ ।

"ਸੁਫਨੇ ਵਿਚ ਇਕ ਕੀੜਾ ਆਇਆ...ਕਾਲਾ-ਸ਼ਾਹ...ਏਡਾ ਸਾਰਾ" ਕਹਿੰਦਿਆਂ ਉਹ ਡਰ ਗਈ ।

"ਹੂੰ...।"

"ਦਸਦਿਆਂ ਵੀ ਡਰ ਔਂਦਾ ਏ ਜੀ...ਉਹ ਕਾਲਾ ਕੀੜਾ ਹੌਲੀ ਹੌਲੀ ਸਰਕ ਕੇ ਮੇਰੇ ਕੋਲ ਆ ਗਿਆ...ਮੇਰੇ ਹੱਥ ਤੇ ਚੜ੍ਹ ਗਿਆ...ਚੜ੍ਹਦਿਆਂ ਈ ਉਸਦਾ ਹੱਥ ਪੀਲਾ ਹੋ ਗਿਆ....ਨਹੀਂ ਪੀਲਾ ਨਹੀਂ ਸੁਨਹਿਰਾ ਹੋ ਗਿਆ...ਇਕ ਦਮ ਚਮਕੀਲਾ...ਮੇਰੇ ਹੱਥ ਤੇ ਚੜ੍ਹ ਕੇ ਕਹਿਣ ਲਗਾ "ਮੈਨੂੰ ਖਾ ਜਾ, ਮੈਨੂੰ ਖਾ ਜਾ ।"

"ਹੂੰ...ਫੇਰ ?..."

"ਖਾ...ਖਾ—ਕਹਿੰਦੇ ਕਹਿੰਦੇ ਮੇਰਾ ਹੱਥ ਚੱਟਣ ਲਗਾ। ਮੇਰਾ ਦਿਮਾਗ਼ ਵੀ ਫਿਰ ਗਿਆ। ਮੈਂ ਵੀ ਗੁੱਸੇ ਵਿਚ ਆ ਗਈ। ਛੀ...ਏਡੇ ਕੁ ਕੀੜੇ ਦੀ ਇਹ ਮਜਾਲ ? ਇਸ ਲਈ ਨਾ ਕਿ ਮੈਂ ਇਹਨੂੰ ਨਹੀਂ ਖਾਵਾਂਗੀ ?..."

ਉਹਦਾ ਚਿਹਰਾ ਲਾਲ ਹੋ ਕੇ ਸੁੰਗੜ ਗਿਆ।

"ਦੱਸਦਿਆਂ ਕੈ ਜਹੀ ਆ ਰਹੀ ਏ ਜੀ...ਦੋ ਉਂਗਲਾਂ ਵਿਚ ਕੀੜੇ ਨੂੰ ਫੜ ਕੇ ਮੈਂ ਮੂੰਹ ਵਿਚ ਪਾ ਲਿਆ ਅਤੇ ਕਚਾ-ਕਚ ਖਾ ਗਈ...ਵੇ...ਓ...।"

ਉਹਨੇ ਆਪਣੀ ਗੱਲ ਪੂਰੀ ਵੀ ਨਹੀਂ ਕੀਤੀ ਕਿ ਉਹਨੂੰ ਕੈ ਜੀ ਆਉਣ ਲਗੀ...ਉਹਦੇ ਗਲ ਦੀਆਂ ਨਾੜਾਂ ਫੁਲ ਗਈਆਂ...ਸਿਰ ਭਾਰੀ ਹੋਣ ਲਗਾ....ਅੱਖਾਂ ਲਾਲ ਹੋ ਗਈਆਂ...

"ਓ..."

"ਵੇਖੋ ਜੀ...ਕੀੜਾ ਮੇਰੇ ਢਿੱਡ ਵਿਚ ਦੌੜ ਰਿਹਾ ਏ ਜੀ...।"

ਉਹਨੇ ਜ਼ੋਰ ਨਾਲ ਉਲਟੀ ਕਰ ਦਿੱਤੀ। ਢਿੱਡ ਤੇ ਹੱਥ ਰਖੀ ਉਹ ਸਿਰ ਨੀਵਾਂ ਕਰ ਕੇ ਬਹਿ ਗਈ। ਮੂੰਹ ਵਿਚੋਂ ਲਾਰ ਵਗ ਪਈ।

"ਢਿੱਡ ਵਿਚ ਕੀੜਾ ਏ ਜੀ..."

ਆਂਡੀ ਸਮਝ ਗਿਆ। ਉਹਦਾ ਸਾਰਾ ਸਰੀਰ ਫੁੱਲ ਗਿਆ।

ਪੰਦਰਾਂ ਵਰ੍ਹੇ ਜੋ ਨਸੀਬ ਨਹੀਂ ਹੋਇਆ ਉਹ ਅੱਜ...ਕਿੰਨੇ ਚਿਰ ਤੋਂ ਦਿਲ ਵਿਚ ਅਰਮਾਨ ਸੀ...ਕਿੰਨੀ ਵਾਰੀ ਉਤਸ਼ਾਹ ਵਿਚ ਆ ਕੇ ਫਿਰ ਨਿਰਾਸ਼ ਹੋ ਗਿਆ ਸੀ। ਹਾਰ ਕੇ ਫਿਰ ਏਸ ਨਤੀਜੇ ਤੇ ਪਹੁੰਚ ਗਿਆ ਸੀ ਕਿ...ਹੁਣ ਨਹੀਂ...ਅਤੇ ਭੁਲ ਜਿਹਾ ਗਿਆ ਸੀ...ਭੁਲ ਜਾਣ ਤੋਂ ਪਿਛੋਂ ਇਹ ਕੀ ਅਜ ?...

ਢਿੱਡ ਤੇ ਹੱਥ ਨੱਪ ਕੇ ਮੁਰਗਾਈ ਉਲਟੀ ਕਰ ਰਹੀ ਸੀ।

"ਆਹ...ਮੁਰਗਾਈ। ਨਹੀਂ ਹੈ।...ਨਹੀਂ ਹੈ ਨੀ...ਆ ਹਾਂ।

ਆਂਡੀ ਹੱਸਣ ਲਗਾ।

"ਓ...ਓ !"

ਚਟਾਈ ਤੇ ਬੈਠੀ ਮੁਰਗਾਈ ਨੂੰ ਉਹਨੇ ਗਲ ਲਾ ਲਿਆ।

"ਨੀਂ...ਉਹੀ ਆ ਨੀਂ...ਉਹ...ਹਾਂ ਉਹੀ...।"

ਕੈ ਦੇ ਨਾਲ ਆ ਰਹੀ ਹਾਸੀ ਦੇ ਕਾਰਨ ਮੁਰਗਾਈ ਦੀ ਹਾਲਤ ਬੜੀ ਅਜੀਬ ਹੋ ਗਈ ਸੀ।

"ਨੀਂ ਛੱਡ...ਹੁਣੇ ਵਡਿਵੇਲੂ ਹਕੀਮ ਕੋਲ ਜਾ ਕੇ ਤੇਰੇ ਲਈ ਦਵਾਈ ਲੈ ਆਉਂਦੀ ਹਾਂ..." ਹੱਥ ਦੇ ਤੌਲੀਏ ਨੂੰ ਝਟਕਾ ਦੇ ਕੇ ਮੋਢੇ ਤੇ ਰਖਦਾ ਹੋਇਆ ਆਂਡੀ ਚਲਣ ਲਈ ਤਿਆਰ ਹੋ ਗਿਆ।

ਮੁਰਗਾਈ ਹੱਸ ਪਈ।

"ਚੁਪ ਰਹੋ ਜੀ, ਕੋਈ ਸੁਣੇਗਾ ਤਾਂ ਹੱਸੇਗਾ..."

"ਤੇਰੀ ਤਕਲੀਫ ਮੈਥੋਂ ਵੇਖੀ ਨਹੀਂ ਜਾਂਦੀ, ਕੀ ਕਰਾਂ ?"

"ਤੁਸੀਂ ਵੇਖਦੇ ਕਿਓਂ ਹੋ। ਦੂਰ ਜਾਕੇ ਖੜੇ ਹੋ ਜਾਓ ਨਾ।"

ਆਂਡੀ ਝੂਮਦਾ ਹੋਇਆ ਸ਼ਮਸ਼ਾਨ ਦੇ ਗੇਟ ਲਾਗੇ ਜਾ ਪੁੱਜਾ ।

ਠੀਕ ਉਸੇ ਵੇਲੇ ਜ਼ਾਫਰਾਨੀ ਕਪੜੇ ਪਾਈ ਇਕ ਜੋਗੀ ਅੱਖਾਂ ਬੰਦ ਕਰੀਂ ਗਾਣਾ ਗਾਂਦਾ ਹੋਇਆ ਉਸ ਰਾਹ ਤੋਂ ਲੰਘ ਰਿਹਾ ਸੀ ।

"ਬਗੀਆ ਮੇਂ ਥਾ ਏਕ ਭਿਖਾਰੀ
ਕੁਲਾਲ ਸੇ ਮਾਂਗ ਕੇ ਲਾਇਆ ਏਕ ਗਗਰੀ
ਦਸ ਮਹੀਨੇ ਕਰ ਕੇ ਚਿਰੌਰੀ—ਫਿਰ
ਨਾਚ-ਨਚਾਕਰ ਚੂਰ ਚੂਰ ਕਰਦੀ ਗਗਰੀ...."

ਆਂਡੀ ਅਜ ਆਪਣੀਆਂ ਪੁਰਾਣੀਆਂ ਯਾਦਾਂ ਵਿਚ ਗੁਆਚਾ ਖ਼ੁਸ਼ ਹੋ ਰਿਹਾ ਸੀ । ਸੁਰ ਅਤੇ ਤਾਲ ਵਿਚ ਬੱਝੀਆਂ ਉਹਨਾਂ ਸੁਰੀਲੀਆਂ ਪੰਕਤੀਆਂ ਦਾ ਇਕ ਇਕ ਸ਼ਬਦ ਖ਼ੁਸ਼ੀ ਵਿਚ ਮਸਤ ਉਹਦੇ ਮਨ ਵਿਚ ਸਦਾ ਲਈ ਉਕਰਿਆ ਗਿਆ ।

ਜੋਗੀ ਵੀ ਇਸ ਤਰ੍ਹਾਂ ਇਹਨਾਂ ਪੰਗਤੀਆਂ ਨੂੰ ਘੜੀ ਮੁੜੀ ਦੁਹਰਾਂਦਾ ਜਾ ਰਿਹਾ ਸੀ ਜਿਵੇਂ ਉਹ ਚਾਹੁੰਦਾ ਹੋਵੇ ਕਿ ਇਹ ਪੰਗਤੀਆਂ ਸੁਣਨ ਵਾਲਿਆਂ ਨੂੰ ਚੇਤੇ ਹੋ ਜਾਣ ।

ਉਸੇ ਦਿਨ ਤੋਂ ਆਂਡੀ ਵੀ ਇਸ ਗੀਤ ਨੂੰ ਗਾ ਕੇ ਝੂਮਣ ਲਗਾ—

'ਬਗੀਆ ਮੇਂ ਥਾ ਏਕ ਭਿਖਾਰੀ..."

..........................

ਕਿੰਨੇ ਈ ਹਜ਼ਾਰ ਲੋਕਾਂ ਨੂੰ ਨਿਗਲ ਜਾਣ ਤੋਂ ਪਿਛੋਂ ਉਸ ਸ਼ਮਸ਼ਾਨ-ਭੂਮੀ ਤੇ ਇਕ ਇਨਸਾਨ ਪੈਦਾ ਹੋਇਆ ।

ਆਂਡੀ ਦੇ ਇਕ ਪੁੱਤਰ ਪੈਦਾ ਹੋ ਗਿਆ ।

ਮਾ ਦੇ ਗਰਭ ਵਿਚ ਔਂਦਿਆਂ ਈ ਉਹਨੇ ਆਂਡੀ ਨੂੰ ਜੋ ਆਨੰਦ ਦਿੱਤਾ, ਉਸ ਵਿਚੋਂ ਮੁੜ ਕਦੀ ਕਿਸੀ ਵੀ ਤਰ੍ਹਾਂ ਦਾ ਫਰਕ ਨਹੀਂ ਆਇਆ ।

ਦਿਨ ਭਰ ਆਪਣੇ ਲਾਡਲੇ ਨੂੰ ਲੈ ਕੇ ਆਂਡੀ ਉਛਲਦਾ ਕੁਦਦਾ ਰਿਹਾ ।

ਸੈਂਕੜੇ ਛੋਟੇ ਬੱਚਿਆਂ ਲਈ ਨਿਰਵਿਕਾਰ ਟੋਏ ਪੁਟਣ ਵਾਲੇ ਆਂਡੀ ਦੇ ਹੱਥ ਆਪਣੇ ਲਾਡਲੇ ਮੁੰਨੇ ਨੂੰ ਪਿਆਰ ਨਾਲ ਹਿਕ ਨਾਲ ਲਾਈ ਉਹਦੀ ਕੰਡ ਤੇ ਫਿਰਦੇ ਰਹੇ ।

ਅਤੇ ਪੁੱਤਰ ਨੂੰ ਲਾਡ ਕਰਨ ਵਾਲੇ ਹੱਥ ਫਿਰ ਹੋਰਨਾਂ ਦੇ ਬੱਚਿਆਂ ਨੂੰ ਦਫਨਾਉਣ ਲਈ ਲਗਾਤਾਰ ਖੁਦਾਈ ਕਰਦੇ ਰਹੇ ।

ਪੁੱਤਰ ਮਰਨ ਦਾ ਦੁਖ ਕੀ ਹੁੰਦਾ ਹੈ, ਆਂਡੀ ਕਦੀ ਸਮਝ ਈ ਨਹੀਂ ਸਕਿਆ ।

ਗੁਲਾਬ ਦੇ ਬੂਟੇ ਲਾਉਣ ਵਾਲੇ ਬੱਚੇ ਵਾਂਗ ਉਹ ਬੜੇ ਪਿਆਰ ਨਾਲ ਖੱਡੇ ਪੁਟਦਾ ਰਿਹਾ ।

ਲਾਗੇ ਹੀ ਨਿਰਜੀਵ ਛੋਟੇ ਬੱਚੇ ਦੀ ਲਾਸ਼ ਹੁੰਦੀ—ਮੁੜ ਮੁੜ ਆ ਰਹੇ ਅੱਥਰੂਆਂ ਵਿਚ ਹੀ ਦਬਾਉਣ ਦਾ ਯਤਨ ਕਰਦਾ ਹੋਇਆ ਉਹਦਾ ਪਿਓ ਖਲੋਤਾ ਹੁੰਦਾ—ਅਤੇ ਇਨ੍ਹਾਂ ਨੂੰ ਵੇਖ ਕੇ ਆਂਡੀ ਦਾ ਦਿਲ ਕਦੀ ਨਰਮ ਨਹੀਂ ਹੁੰਦਾ ਸੀ । ਉਹ ਆਪਣੇ

ਆਪ ਵਿਚ ਮਸਤ ਗਾਣਾ ਗਾਉਂਦਾ ਹੋਇਆ ਆਪ ਵੀ ਕਹੀ ਚਲੌਂਦਾ ਰਹਿੰਦਾ।

ਛੀ ! ਛੀ ! ਕੀ ਇਹੋ ਜੇ ਹੀ ਇਨਸਾਨ ਹੋਇਆ ਕਰਦੇ ਹਨ ?...ਏਸ ਲਈ ਸਾਰੇ ਲੋਕੀਂ ਉਹਨੂੰ ਅਜ਼ੀਬ ਕਹਿਣ ਲਗ ਪਏ ਸਨ। ਦਫਨਾਉਣ ਦਾ ਕੰਮ ਕਰਨ ਪਿਛੋਂ ਉਹ ਸਿਧਾ ਭਜ ਕੇ ਆਪਣੇ ਘਰ ਆ ਜਾਂਦਾ। ਪੰਘੂੜੇ ਵਿਚ ਸੌਂ ਰਹੇ ਇਰੂਲਨ ਨੂੰ ਹੱਥਾਂ ਵਿਚ ਚੁਕ ਕੇ ਉਹਨੂੰ ਪਿਆਰ ਤੇ ਲਾਡ ਕਰਦਾ ਤੇ ਸ਼ੋਰ ਮਚਾਉਂਦਾ।

ਉਹਦੀ ਖ਼ੁਸ਼ੀ, ਉਹਦਾ ਅਨੰਦ, ਉਹਦਾ ਮਨੋਰੰਜਨ, ਉਹਦਾ ਗਾਣਾ, ਉਹਦਾ ਮਛਰਣਾ ਸਭ ਦਾ ਕਾਰਨ ਇਰੂਲਨ ਈ ਤਾਂ ਸੀ।

ਦੋ ਸਾਲਾਂ ਪਿਛੋਂ—

ਕਿੰਨੇ ਹੀ ਮਾਪਿਆਂ ਦੀ ਖ਼ੁਸ਼ੀ ਅਤੇ ਅਰਮਾਨਾਂ ਦਾ ਗਲ ਘੁੱਟ ਕੇ ਉਨ੍ਹਾਂ ਨੂੰ ਸ਼ਮਸ਼ਾਨ ਵਿਚ ਦਫਨਾਉਣ ਵਾਲੇ ਮੌਤ ਨਾਮ ਦੇ ਮਾਇਆ ਜਾਲ ਨੂੰ ਪੂਰੀ ਤਰ੍ਹਾਂ ਭੁੱਲੇ ਜਨਮ ਨਾਂ ਦੀ ਉਲਝਣ ਦੀ ਸੁਧ ਬੁਧ ਤੋਂ ਵਾਂਝੇ ਹੋਏ ਮਸਤ ਆਂਡੀ ਦਾ—

ਕਹਿਣ ਨੂੰ ਹੁਣ ਬਾਕੀ ਕੀ ਰਹਿ ਗਿਆ ਹੈ ? ਇਰੂਲਨ ਇਕ ਦਿਨ ਮਰ ਗਿਆ। ਕਿੰਨੀਆਂ ਮੰਨਤਾਂ ਮੰਨ ਕੇ, ਕਿੰਨੇ ਲੰਮੇ ਸਮੇਂ ਦੀ ਉਡੀਕ ਪਿਛੋਂ; ਪੂਰੀ ਤਰ੍ਹਾਂ ਨਿਰਾਸ਼ ਹੋ ਕੇ ਆਪਣੀ ਹਾਰ ਨੂੰ ਸਵੀਕਾਰ ਕਰਨ ਤੋਂ ਪਿਛੋਂ—ਅਚਾਨਕ ਇਕ ਦਿਨ ਇਕ ਦਮ ਬੇਵਕਤ ਜਦੋਂ ਆਸ ਦੀ ਆਖਰੀ ਕਿਰਨ ਵੀ ਬੁਝ ਗਈ ਸੀ, ਅਜਿਹੇ ਸਮੇਂ ਅਚਾਨਕ ਪਰਗਟ ਹੋ ਕੇ, ਅਸਾਂ ਜਗਾ ਕੇ, ਖੇਡ ਖਿਡਾ ਕੇ, ਸੁਫਨੇ ਵਿਖਾ ਕੇ, ਦੋ ਦਿਨ ਲਈ ਖ਼ੁਸ਼ੀ ਦਾ ਖਜ਼ਾਨਾ ਲੁਟਾ ਕੇ ਇਰੂਲਨ ਇਕ ਦਿਨ ਜਿਵੇਂ ਅਚਾਨਕ ਆਇਆ ਸੀ, ਓਸੇ ਤਰ੍ਹਾਂ ਚਲਾ ਵੀ ਗਿਆ।

ਆਪਣੀਆਂ ਉਮੀਦਾਂ ਅਤੇ ਅਰਮਾਨਾਂ ਮਿਟਦੇ ਅਤੇ ਬੱਚੇ ਨੂੰ ਗੁਆ ਕੇ ਮੁਰਗਾਈ ਧਰਤੀ ਉਤੇ ਲੋਟ ਪੋਟ ਹੋ ਕੇ ਜ਼ੋਰ ਜ਼ੋਰ ਨਾਲ ਧਾਹਾਂ ਮਾਰ ਕੇ ਰੋਂਦੀ ਰਹੀ। ਨਿੰਮ ਦੇ ਰੁੱਖ ਹੇਠਾਂ ਖਾਲੀ ਪੰਘੂੜੇ ਕੋਲ, ਗੋਡਿਆਂ ਵਿਚ ਮੂੰਹ ਛੁਪਾਈਂ ਆਂਡੀ ਬੈਠਾ ਹੋਇਆ ਸੀ। ਉਹਦੀਆਂ ਅੱਖਾਂ ਕਿਤੇ ਦੂਰ ਖਾਲੀ ਆਕਾਸ਼, ਉਤੇ ਟਿਕੀਆਂ ਹੋਈਆਂ ਸਨ। ਖਿਲਾਅ ਵਿਚ ਗਡੀਆਂ ਨਜ਼ਰਾਂ, ਕਿਹੋ ਕਿਹੋ ਜਿਹੇ ਦ੍ਰਿਸ਼, ਸਾਰੇ ਅੱਖੀਂ ਵੇਖੇ ਦ੍ਰਿਸ਼ ਜੋ ਹੁਣ ਕਦੀ ਅੱਖਾਂ ਨੂੰ ਵਿਖਾਈ ਨਹੀਂ ਦੇਣਗੇ।

ਉਹ ਵੇਖੋ ਇਰੂਲਨ...।

ਵਾੜ ਲਾਗੇ ਰਿੜ੍ਹਦਾ ਹੋਇਆ ਪਹੁੰਚ ਗਿਆ। ਨੀਂਦ ਖੁਲ੍ਹਣ ਪਿਛੋਂ ਪੰਘੂੜੇ ਤੋਂ ਬਾਹਰ ਸਿਰ ਕਢ ਕੇ ਹੱਸ ਰਿਹਾ ਹੈ। ਹੱਸਦੇ ਹੋਏ ਉਸਦੀਆਂ ਗਲ੍ਹਾਂ ਵਿਚ ਟੋਏ ਪੈ ਗਏ ਹਨ। ਉਹ ਬੁਲਾ ਰਿਹਾ ਹੈ, "ਅਪਾ,..."

ਬੂਟਿਆਂ ਨੂੰ ਪਾਣੀ ਦੇਂਦੇ ਸਮੇਂ ਚੁਪ ਚਾਪ ਪਿਛੇ ਤੋਂ ਆ ਕੇ ਇਕ ਦਮ ਉਹਦੇ ਨਾਲ ਚਿੰਬੜ ਕੇ ਆਂਡੀ ਨੂੰ ਖ਼ੁਸ਼ ਕਰ ਰਿਹਾ ਹੈ। ਸਾਹਮਣੇ ਰਖੀ ਥਾਲੀ ਵਿਚ ਚਾਵਲ ਪਏ ਹਨ। ਅਚਾਨਕ ਰਿੜਦਾ ਹੋਇਆ ਇਰੂਲਨ ਉਥੇ ਆ ਕੇ ਥਾਲੀ ਵਿਚ ਨਿਕਾ ਜਿਹਾ ਹੱਥ ਪਾ ਦੇਂਦਾ ਹੈ। ਚੌਲਾਂ ਦੇ ਦਾਣਿਆਂ ਨਾਲ ਭਰੀਆ ਉਂਗਲਾਂ ਉਹ ਮੂੰਹ ਵਿਚ ਪਾ ਕੇ ਉਹਨਾਂ ਨੂੰ ਚਟਦਾ ਹੈ। ਫੇਰ ਤਾਲੀ ਵਜਾ ਕੇ ਹੱਸ ਰਿਹਾ।

ਸੀਨੇ ਨਾਲ ਲਗ ਕੇ ਉਹਦੇ ਲਾਗੇ ਈ ਸੌਂ ਰਿਹਾ ਏ...

ਕੀ ਇਹ ਸਾਰਾ ਝੂਠ ਹੈ ?...ਸੁਪਨਾ ਹੈ ?...ਪਾਗਲਪੁਣਾ ਹੈ ? ਭੁਲੇਖਾ ਹੈ... ਬੇਸਮਝੀ ਹੈ। ਆਂਡੀ ਬੌਂਦਲਿਆ ਹੋਇਆ ਬੁਤ ਬਣਿਆ ਬੈਠਾ ਸੀ।

ਜ਼ਮੀਨ ਦੇ ਚੱਪਾ ਚੱਪਾ ਥਾਂ ਤੇ ਇਰੂਲਨ ਖੇਡਿਆ ਸੀ। ਹਰ ਚੀਜ਼ ਜਿਸ ਦੀ ਛੁਹ ਪ੍ਰਾਪਤ ਕਰ ਕੇ ਇਰੂਲਨ ਖੇਡਿਆ ਸੀ, ਉਹਦੀ ਹਰ ਗੱਲ ਜੋ ਇਰੂਲਨ ਨੇ ਆਪਣੀ ਤੋਤਲੀ ਬੋਲੀ ਵਿਚ ਸੁਣਾਈ ਸੀ, ਆਂਡੀ ਦੇ ਕੰਨਾਂ ਵਿਚ ਗੂੰਜ ਰਹੀ ਸੀ। ਉਸਦੇ ਸਰੀਰ ਨੂੰ ਛੁਹ ਕੇ ਖੁਸ਼ ਕਰ ਰਹੀ ਸੀ।

ਉਹ ਦੇਖੋ, ਝੁੱਗੀ ਵਿਚ ਓਸ ਬਾਲਕ ਦਾ ਬੇਜਾਨ ਸਰੀਰ ਫੁੱਲ ਕੇ, ਗੇਂਦ ਹੋਇਆ ਪਿਆ ਹੈ। ਮੂੰਹ ਅੱਖਾਂ ਤੇ ਮੱਖੀਆਂ ਭਿਣਕ ਰਹੀਆਂ ਹਨ। ਉਸ ਦੇ ਮੱਥੇ ਉਤੇ ਗੰਧ ਦਾ ਟਿੱਕਾ ਲੱਗਾ ਏ। ਕਾਲੇ ਹੋਏ ਬੁੱਲ੍ਹਾਂ ਦੇ ਵਿਚਕਾਰ ਹੁਣ ਦੁੱਧ ਵਰਗੇ ਦੰਦ ਚਮਕ ਰਹੇ ਹਨ।

ਗੂੜ੍ਹੀ ਨੀਂਦ ਵਿਚ ਆ ਕੀ ?

"ਨਹੀਂ ! ਮਰ ਗਿਆ ਹੈ !"

ਮੁਰਗਾਈ ਨੇ ਉਹਦੇ ਕੋਮਲ ਹੱਥ ਚੁਕ ਕੇ ਛਾਤੀ ਤੇ ਰੱਖ ਦਿੱਤੇ। ਮੂੰਹ ਤੇ, ਅੱਖਾਂ ਤੇ ਭਿਣਕ ਰਹੀਆਂ ਮੱਖੀਆਂ ਨੂੰ ਉਡਾ ਕੇ ਭਜਾ ਦਿੱਤਾ। ਲਾਸ਼ ਨੂੰ ਇਕ ਕਪੜੇ ਨਾਲ ਢੱਕ ਦਿੱਤਾ।

ਆਖਿਰ...

ਫਰਜ਼ ਨਾਂ ਦੀ ਇਕ ਚੀਜ਼ ਵੀ ਤਾਂ ਹੈ !

ਸੁਰਖ ਹੋਈਆਂ ਅੱਖਾਂ ਵਿਚੋਂ ਅੱਥਰੂ ਵਗਾਂਦਿਆਂ ਆਂਡੀ ਨੇ ਸਿਰ ਤੇ ਤੌਲੀਆ ਬੰਨ੍ਹ ਲਿਆ। ਨੁਕਰੇ ਪਈ ਕਹੀ ਚੁੱਕ ਕੇ ਮੋਢੇ ਤੇ ਰੱਖੀ। ਗਿੱਲੇ ਕੱਪੜੇ ਵਿਚ ਇਰੂਲਨ ਨੂੰ ਲਪੇਟ ਕੇ ਉਹਨੂੰ ਛਾਤੀ ਨਾਲ ਲਾਈ ਟੁਰ ਪਿਆ।

"ਮੇਰੇ ਲਾਲ,। ਹਾਏ ਮੇਰੇ ਰਾਜਾ..." ਬਿਜਲੀ ਵਾਂਗ ਇਕ ਪਹਾੜ ਟੁੱਟ ਪਿਆ। ਮੁਰਗਾਈ ਰੋਂਦੀ ਪਿਟਦੀ ਜ਼ਮੀਨ ਤੇ ਲੋਟ ਪੋਟ ਹੋ ਕੇ ਤੜਫਣ ਲੱਗੀ। ਆਂਡੀ ਦੇ ਪੈਰ ਫੜ ਕੇ ਉਹਨੂੰ ਜਾਣ ਤੋਂ ਰੋਕਣ ਲੱਗੀ।

ਹੱਥਾਂ ਵਿਚ ਇਕ ਦੁਖ, ਦਿਲ ਵਿਚ ਇਕ ਦੁਖ, ਪੈਰਾਂ ਨਾਲ ਚਿੰਬੜ ਕੇ ਰੋ ਰਿਹਾ ਇਕ ਬਹੁਤ ਵਡਾ ਦੁਖ ਲਈ ਆਂਡੀ ਖਲੋਤਾ ਸੀ।

—ਹਾਏ ! ਉਹ ਕੀ ਕਰ ਸਕਦਾ ਸੀ ? ਆਂਡੀ ਖਲੋਤਾ ਖਲੋਤਾ ਤੜਫਣ ਲੱਗਾ।

ਸਾਰੇ ਅਫਸੋਸ ਅਤੇ ਦੁਖਾਂ ਨੂੰ ਦਫਨਾ ਦੇਣ ਵਾਲੀ—ਉਹ ਜੋ ਉਹਦੇ ਮੋਢੇ ਤੇ ਲਟਕ ਰਹੀ ਸੀ—ਕੀ ਉਹ ਕਹੀ ਕੁਝ ਕਰ ਸਕਦੀ ਸੀ ?...

ਇਕ ਹੱਥ ਨੇ ਬੱਚੇ ਨੂੰ ਚੁਕਿਆ। ਦੂਜੇ ਹੱਥ ਨੇ ਕਹੀ ਕੱਸ ਕੇ ਫੜ ਲਈ।

"ਮੁਰਗਾਈ...ਰੋਣਾ ਨਹੀਂ..." ਕਹਿੰਦਿਆਂ ਉਹ ਵੀ ਰੋਣ ਲੱਗਾ।

ਉਹ ਧਾਹ ਮਾਰ ਕੇ ਰੋਣ ਲੱਗੀ।

ਉਹਦੀ ਪਕੜ ਵਿਚੋਂ ਨਿਕਲ ਕੇ ਆਂਡੀ ਟੁਰ ਪਿਆ।

—ਅਜ ਤਕ ਸਿਰਫ ਉਹਨੇ ਲਾਸ਼ਾਂ ਵੇਖੀਆਂ ਸਨ। ਕੀ ਇਨ੍ਹਾਂ ਲਾਸ਼ਾਂ ਪਿਛੇ ਏਨਾ ਦਰਦ, ਏਨਾ ਦੁਖ ਹੁੰਦਾ ਹੈ ?

"ਹਾਏ !..."

ਉਸ ਦਿਨ ਬਗੀਚੇ ਵਿਚ ਜਿਵੇਂ ਬਹਾਰ ਆਈ ਸੀ। ਰੁੱਖ, ਪੌਦੇ, ਬੇਲਾਂ, ਝਾੜੀਆਂ—ਸਭ ਫੁੱਲਾਂ ਤੇ ਆਏ ਮਹਿਕ ਰਹੇ ਸਨ। ਸ਼ਮਸ਼ਾਨ ਭੂਮੀ ਤੇ ਫੁੱਲ ਵਰ੍ਹ ਰਹੇ ਸਨ।

ਆਂਡੀ ਆਪਣਾ ਟੁਟਾ ਸੁਪਨਾ ਹੱਥ ਵਿਚ ਲਈ ਜਾ ਰਿਹਾ ਸੀ। ਓਸ 'ਪਨੀਰ' ਦੇ ਰੁੱਖ ਹੇਠਾਂ ਇਰੂਲਨ ਨੂੰ ਦਬੌਣਾ ਹੈ। ਉਹ ਸਦਾ ਇਰੂਲਨ ਤੇ ਖੁਸ਼ਬੂ ਛਡਕੇ ਫੁਲ ਵਰ੍ਹੌਂਦਾ ਰਹੇਗਾ।

ਪੁੱਤਰ ਦੀ ਲਾਸ਼ ਨੂੰ ਉਸਨੇ ਜ਼ਮੀਨ ਤੇ ਲਿਟਾ ਦਿੱਤਾ। ਮੋਢੇ ਤੇ ਰੱਖੀ ਕਹੀ ਨੂੰ ਹੱਥ ਵਿਚ ਲੈ ਕੇ ਖੜਾ ਹੋ ਗਿਆ।

ਉਸਦੀਆਂ ਅੱਖਾਂ ਸੁੰਞੇ ਅਕਾਸ਼ ਨੂੰ ਘੂਰਦੀਆਂ ਅੱਖਾਂ ਨਾਲ ਹੋ ਕੇ ਅੱਥਰੂ ਵਗਾਉਣ ਲਗੀਆਂ। ਨਕ ਤੇ ਬੁਲ੍ਹ ਦੁਖ ਨਾਲ ਫਰਕਣ ਲਗੇ। ਸੀਨੇ ਵਿਚ ਪਤਾ ਨਹੀਂ ਕੀ ਆ ਕੇ ਅੜ ਗਿਆ।

ਦਿਲ ਤੇ ਪੱਥਰ ਰੱਖ ਕੇ ਉਹਨੇ ਕਹੀ ਉਤਾਂਹ ਚੁਕੀ। ਉਪਰ ਚੁਕੇ ਹੱਥ ਕੰਬਣ ਲਗੇ। ਧਰਤੀ ਤੇ ਟਿਕੇ ਪੈਰ ਕੰਬਣ ਲਗੇ।

ਉਪਰ ਚੁਕੀ ਕਹੀ ਨੂੰ ਦੂਰ ਸੁਟ ਕੇ ਉਹ ਲਾਸ਼ ਤੇ ਡਿਗ ਪਿਆ ਅਤੇ "ਮੇਰੇ ਪਿਆਰੇ ਲਾਲ..." ਕਹਿੰਦਿਆਂ ਜ਼ੋਰ ਨਾਲ ਚੀਕ ਪਿਆ। ਦੇਰ ਤਕ ਜ਼ੋਰ ਜ਼ੋਰ ਨਾਲ ਰੋਂਦਾ ਰਿਹਾ। ਰੋ ਰੋ ਕੇ ਥਕ ਗਿਆ।

ਬੜੀ ਦੇਰ ਤਕ ਹੁਣ ਕਦੀ ਵੇਖੇ ਨਾ ਜਾ ਸਕਣ ਵਾਲੇ ਆਪਣੇ ਲਾਡਲੇ ਵੱਲ ਵਿੰਹਦਾ ਰਿਹਾ।

ਮੁੜ੍ਹਕੇ ਦੇ ਮੋਤੀ ਮੱਥੇ ਤੇ ਹਾਰ ਬਣ ਕੇ ਜੰਮ ਗਏ ਸਨ।

ਸੀਨੇ ਤੇ ਪੱਥਰ ਰੱਖ ਕੇ ਉਹਨੇ ਕਹੀ ਚੁਕੀ। ਲੱਤਾਂ ਚੌੜੀਆਂ ਕਰ ਕੇ ਖੜਾ ਹੋ ਗਿਆ ਅੱਖਾਂ ਮੀਚ ਕੇ ਕਹੀ ਜ਼ਮੀਨ ਤੇ ਮਾਰੀ !

'ਬਗ਼ੀਚੇ ਮੇਂ ਥਾ ਇਕ ਭਿਖਾਰੀ...'

ਉਹ ਗਾਣਾ ! ਉਹ ਤਾਂ ਗਾ ਈ ਨਹੀਂ ਰਿਹਾ ਸੀ।

ਹੋਰਨਾਂ ਦੀਆਂ ਲਾਸ਼ਾਂ ਲਈ ਟੋਏ ਪੁਟਣ ਸਮੇਂ ਉਡ ਕੇ ਮੂੰਹ ਅਗੇ ਆਇਆ ਕਰਦਾ ਸੀਨ...ਉਹੀ ਗੀਤ।...ਹੁਣ ਕੌਣ ਗਾ ਰਿਹਾ ਏ ?

ਫ਼ਿਰ ਉਹਨੇ ਕਹੀ ਨਾਲ ਇਕ ਵਾਰ ਜ਼ਮੀਨ ਤੇ ਟੱਪ ਮਾਰਿਆ।

"ਬਗ਼ੀਚੇ ਮੇਂ ਥਾ ਏਕ ਭਿਖਾਰੀ..."

ਫਿਰ ਉਹੀ ਆਵਾਜ਼ !...

'ਕੌਣ ਹੈ ?'...

ਭਾਵਾਂ ਨੂੰ ਮਨ ਹੀ ਮਨ ਵਿਚ ਦਬਾਂਦਿਆਂ ਉਹਨੇ ਫਿਰ ਇਕ ਵਾਰ ਕਹੀ ਚਲਾਈ।

ਫਿਰ ਉਹੀ ਆਵਾਜ਼ :
'ਬਗੀਚੇ ਮੇਂ ਥਾ ਏਕ ਭਿਖਾਰੀ
ਕੁਲਾਲ ਸੇ ਮਾਂਗ ਕੇ ਲਾਇਆ ਏਕ ਗਗਰੀ...'
ਹਾਏ ! ਹੁਣ ਉਹਦਾ ਮਤਲਬ ਆਂਡੀ ਨੂੰ ਸਮਝ ਵਿਚ ਆਉਣ ਲਗਾ ।
ਉਹਨੇ ਕਹੀ ਦੂਰ ਸੁੱਟ ਕੇ ਅਤੇ ਮੁੜ ਕੇ ਵੇਖਿਆ ।

ਖੰਭਾ ਤੋੜ ਕੇ ਅਚਾਨਕ ਉਸ ਵਿਚੋਂ ਪ੍ਰਗਟ ਹੋਏ ਨਰਸਿੰਘ ਅਵਤਾਰ ਵਾਂਗ, ਜ਼ਮੀਨ ਨੂੰ ਚੀਰ ਕੇ, ਟੋਇਆਂ ਦੇ ਮੂੰਹ ਖੋਲ੍ਹ ਕੇ ਅਚਾਨਕ ਇਕ ਨਿਕਾ ਜਿਹਾ ਬਾਲਕ ਆਂਡੀ ਦੀਆਂ ਅੱਖਾਂ ਸਾਹਮਣੇ ਆ ਖਲੋਤਾ ।

ਤਾਲੀ ਵਜਾਂਦੇ, ਤਾਲ ਦੇ ਕੇ ਆਂਡੀ ਵੱਲ ਵੇਖ ਕੇ ਹੱਸਦਾ ਹੋਇਆ ਉਹ ਬੱਚਾ ਗੌਣ ਲਗਾ ।

"ਬਗੀਆ ਮੇਂ ਥਾ ਏਕ ਭਿਖਾਰੀ
ਗੁਲਾਲ ਸੇ ਮਾਂਗ ਕੇ ਲਾਇਆ ਏਕ ਗਗਰੀ
ਕਰ ਕੇ ਦਸ ਮਹੀਨੇ ਚਿਰੌਰੀ—ਫਿਰ
ਨਾਚ-ਨਚਾਕਰ ਚੂਰ ਚੂਰ ਕਰਦੀ ਗਗਰੀ"...

ਹੁਣ ਦੋ ਆਵਾਜ਼ਾਂ ਇਕ ਹੋ ਕੇ ਗਾਣ ਲਗੀਆਂ—ਫਿਰ ਚਾਰ ਆਵਾਜ਼ਾਂ—ਦੂਣੀਆਂ—ਚੌਣੀਆਂ ਹਜ਼ਾਰ ਗੁਣਾਂ—ਆਵਾਜ਼ਾਂ ਇਕ ਹੋ ਕੇ ਗੂੰਜਣ ਲਗੀਆਂ ।

ਉਸ ਸ਼ਮਸ਼ਾਨ ਵਿਚ ਦਫਨਾਏ ਗਏ ਪਹਿਲੇ ਬੱਚੇ ਤੋਂ ਲੈ ਕੇ ਕੱਲ੍ਹ ਸ਼ਾਮ ਤਕ ਦਫਨਾਏ ਆਖਰੀ ਬੱਚੇ ਤੀਕ ਸਾਰੇ ਬੱਚੇ ਜੀਵਤ ਹੋ ਕੇ ਆਪਣੀ ਕੋਮਲ ਆਵਾਜ਼, ਤੋਤਲੀ ਬੋਲੀ ਦੇ ਨਾਲ ਜ਼ੋਰ ਜ਼ੋਰ ਨਾਲ ਇਹੀ ਪੰਗਤੀਆਂ ਦੋਹਰਾਣ ਲਗੇ । ਤਾਲੀਆਂ ਵਜਾ ਵਜਾ ਕੇ ਉਹਦੇ ਦੁਆਲੇ ਨੱਚਣ ਲਗੇ । ਦਿਸ਼ਾਵਾਂ ਗੂੰਜ਼ ਉਠੀਆਂ । ਬੱਦਲ ਛੱਟ ਕੇ ਤਿੱਤਰ ਬਿੱਤਰ ਹੋਣ ਲਗੇ ।

ਆਂਡੀ ਆਪਣੇ ਆਪ ਨੂੰ ਭੁੱਲ ਕੇ ਠਾਕਾ ਮਾਰ ਕੇ ਹੱਸ ਪਿਆ ।

ਉਹ ਵੇਖੋ ! ਉਸਦਾ ਇਰੂਲਨ ਵੀ ਉਹਨਾਂ ਵਿਚਾਲੇ ਖਲੋਤਾ ਤਾਲੀ ਵਜਾ ਰਿਹਾ ਹੈ, ਨਚ ਰਿਹਾ ਹੈ...

ਗਾ ਰਿਹਾ ਹੈ...ਕੀ ਗਾ ਰਿਹਾ ਹੈ ?
'ਬਗੀਚੇ ਮੇਂ ਥਾ ਏਕ ਭਿਖਾਰੀ...'

ਆਲੇ ਦੁਆਲੇ ਘੁੰਮ ਰਹੇ ਉਹਨਾਂ ਲੱਖਾਂ ਕਰੋੜਾਂ ਬੱਚਿਆਂ ਦੇ ਮੇਲੇ ਵਿਚ ਆਪਣੇ ਇਰੂਲਨ ਨੂੰ ਫੜ ਕੇ ਗਲ ਲਾਉਣ ਲਈ ਉਹ ਭਜਿਆ ।

ਇਰੂਲਨ ਨਹੀਂ ਸੀ...ਉਸਨੇ ਬੜਾ ਲੱਭਿਆ...ਨਹੀਂ ਮਿਲਿਆ...ਸਿਰਫ ਇਰੂਲਨ ਨਹੀਂ ਸੀ ਉਹਨਾਂ ਵਿਚ...ਸਾਰੇ ਬੱਚੇ ਇਕੋ ਜੇ ਦਿਸ ਰਹੇ ਸਨ ।

ਇਹ ਮੇਰਾ ਹੈ...ਇਹ ਕਿਸੇ ਹੋਰ ਦਾ ਹੈ...ਇਹੋ ਜਿਹਾ ਹੈ...ਉਹ ਕਿਹੋ ਜਿਹਾ...ਕਹਿ ਕੇ ਬੱਚਿਆਂ ਵਿਚੋਂ ਪਛਾਣਨਾ ਅਸੰਭਵ ਸੀ । ਅਜਿਹੀ ਹਾਲਤ ਵਿਚ ਸਿਰਫ ਇਰੂਲਨ ਨੂੰ ਲਭ ਲੈਣਾ ਕਿਵੇਂ ਸੰਭਵ ਹੋ ਸਕਦਾ ਸੀ ?

ਆਂਡੀ ਬੇਚੈਨ ਹੋ ਗਿਆ...।

ਕਿੰਨੀ ਬੇਚੈਨੀ ਸੀ ਉਸਨੂੰ...ਕਿੰਨੀ ਪਰੇਸ਼ਾਨੀ !

''ਪਨੀਰ ਦੇ'' ਰੁੱਖ ਥੱਲੇ ਬੱਚੇ ਲਾਗੇ ਧਰਤੀ ਤੇ ਮੂੰਹ ਰੱਖੀ ਲੰਮੇ ਪਏ ਆਂਡੀ ਨੂੰ ਵੇਖ ਕੇ ਮੁਰਗਾਈ ਘਬਰਾ ਕੇ ਭਜੀ ਭਜੀ ਆ ਗਈ।

ਉਸਦਾ ਸਿਰ ਆਪਣੀ ਗੋਦ ਵਿਚ ਰੱਖ ਲਿਆ ਤੇ ਜ਼ੋਰ ਜ਼ੋਰ ਦੀ ਰੋਣ ਲਗੀ।

ਉਸਨੇ ਹੌਲੀ ਹੌਲੀ ਅੱਖਾਂ ਖੋਲ੍ਹੀਆਂ ।

ਖੈਰ ਹੈ ! ਉਹ ਅਜੇ ਜ਼ਿੰਦਾ ਹੈ; ਮਰਿਆ ਨਹੀਂ ਹੈ ।

ਹੁਣ ਵੀ ਉਹ ਓਸ ਬਗ਼ੀਚੇ ਵਿਚ ਹੀ ਰਹਿੰਦਾ ਹੈ। ਪਰ ਪਹਿਲਾਂ ਵਾਂਗ ਉਹ ਗਾਂਦਾ ਨਹੀਂ ਹੈ।

ਸ਼ਮਸ਼ਾਨ ਵਿਚ ਔਂਦੀਆਂ ਲਾਸ਼ਾਂ ਨੂੰ ਵੇਖ ਹੇ ''ਹਾਏ'' ''ਹਾਏ'' ਕਰਕੇ ਧਾਹਾਂ ਮਾਰ ਕੇ ਰੋਣ ਲੱਗਦਾ ਹੈ । ਹੋਰਨਾਂ ਦੇ ਹਰ ਦੁੱਖਾਂ ਦਾ ਉਹ ਸ਼ਿਕਾਰ ਹੋ ਜਾਂਦਾ ਏ ।

ਫਿਰ ਵੀ ਉਹਨੂੰ ਸਾਰੇ ਲੋਕ 'ਅਜੀਬ' ਹੀ ਕਹਿੰਦੇ ਹਨ ।

# 3. ਅੰਤਰੀਵ ਪਵਿੱਤਰ ਹੁੰਦਾ ਹੈ

''ਇਕ ਮਿੰਟ ਠਹਿਰੋ; ਬੁਲਾਂਦਾ ਹਾਂ....ਤੁਸੀਂ ਕੌਣ ਹੋ ?''

ਉਸਨੇ ਦੰਦ ਮੀਟਦਿਆਂ ਜਵਾਬ ਦਿੱਤਾ, ''ਮੈਂ ਉਹਨਾਂ ਦਾ ਪੁੱਤਰ ਵੇਣੂ ਬੋਲ ਰਿਹਾ ਹਾਂ।''

ਥੋੜ੍ਹੀ ਦੇਰ ਪਿਛੋਂ ਪਿਤਾ ਜੀ ਦੀ ਆਵਾਜ਼ ਟੈਲੀਫੂਨ ਤੇ ਸੁਣਾਈ ਦਿੱਤੀ, ''ਹੈਲੋ, ਮੈਂ ਬੋਲ ਰਿਹਾ ਹਾਂ, ਸੁੰਦਰਮ...''

ਆਵਾਜ਼ ਸੁਣਦਿਆਂ ਈ ਹੁਣ ਤੀਕ ਦਾ ਉਹ ਕ੍ਰੋਧ, ਗੁੱਸਾ ਤੇ ਨਫ਼ਰਤ ਸਭ ਕੁਝ ਪਤਾ ਨਹੀਂ ਕਿਥੇ ਦੌੜ ਗਿਆ ਤੇ ਉਸਦੇ ਬੁਲ੍ਹ ਕੰਬਣ ਲਗੇ, ਦਿਲ ਵੀ ਜ਼ੋਰ ਨਾਲ ਧੜਕਣ ਲਗਾ। ਜਿਵੇਂ ਕਿਵੇਂ ਸੰਭਲਦੇ ਹੋਏ ਉਸਨੇ ਕਿਹਾ, ''ਮੈਂ ਵੇਣੂ ਬੋਲ ਰਿਹਾ ਹਾਂ...ਤੁਹਾਡੇ ਨਾਲ ਕੁਝ ਗੱਲਾਂ ਕਰਨੀਆਂ ਹਨ...ਹਾਂ...ਇਕਲਿਆਂ।''

''ਠੀਕ ਹੈ...ਕੁਝ ਹੀ ਸਮੇਂ 'ਚ ਘਰ ਪੁਜ ਰਿਹਾਂ ਹਾਂ...।''

''ਨਹੀਂ...ਉਸਦੇ ਬਾਰੇ ਵਿਚ ਮੈਂ ਘਰ ਬੈਠ ਕੇ ਗੱਲਾਂ ਨਹੀਂ ਕਰਨੀਆਂ ਚਾਹੁੰਦਾ....ਤੁਸੀਂ ਉਥੇ ਈ ਰੁਕ ਜਾਓ ਤੇ ਮੈਂ ਆਪ ਹੀ ਓਥੇ ਆ ਜਾਂਦਾ ਹਾਂ...ਹੁਣੇ ਦਸਾਂ ਮਿੰਟਾਂ ਅੰਦਰ...''

''ਓ ਆਈ ਸੀ। ਠੀਕ ਹੈ. ਆ ਜਾਓ।''

''ਥੈਂਕਸ...''

ਵੇਣੂ ਨੇ ਰਸੀਵਰ ਰੱਖ ਦਿੱਤਾ ਅਤੇ ਮੱਥੇ ਤੇ ਆਇਆ ਮੁੜ੍ਹਕਾ ਪੂੰਝ ਦਿੱਤਾ। ਅਜੇ ਵੀ ਉਸਦਾ ਦਿਲ ਧੜਕ ਰਿਹਾ ਸੀ। ਕਿੰਨੀਆਂ ਈ ਗੱਲਾਂ ਕਹਿਣੀਆਂ ਸਨ ਉਸਨੇ। ਸਮਝੋ ਕਿਸੇ ਮਹਾਨ ਕੰਮ ਲਈ ਆਪਣੇ ਆਪ ਨੂੰ ਤਿਆਰ ਕਰ ਰਿਹਾ ਹੋਵੇ। ਉਹ ਆਪਣੀਆਂ ਤਲੀਆਂ ਤੇ ਮੁਕੇ ਮਾਰਦਾ ਬੁੜ ਬੁੜਾਉਣ ਲੱਗਾ...ਹੂੰ ਇਹ ਤਾਂ ਮੇਰਾ ਫਰਜ਼ ਹੈ...ਏਸ ਪਰਿਵਾਰ ਦੇ ਮਾਣ ਨੂੰ ਬਣਾਈ ਰਖਣਾ ਮੇਰਾ ਫਰਜ਼ ਹੈ। ਪਿਤਾ ਜੀ ਨੂੰ ਇਸ ਗੱਲ ਦਾ ਅਹਿਸਾਸ ਕਰਾਣਾ ਹੈ ਕਿ ਉਹਨਾਂ ਦੀ ਤਬੀਅਤ ਵਿਗੜ ਗਈ ਹੈ—ਏਥੋਂ ਤਕ ਕਿ ਉਹਨਾਂ ਦੇ ਪੁੱਤਰ ਨੂੰ ਮਜ਼ਬੂਰ ਹੋ ਕੇ ਉਹਨਾਂ ਨੂੰ ਸਮਝਾਉਣਾ ਪੈ ਰਿਹਾ ਹੈ। ਛੀ—ਕਿੰਨੀ ਸ਼ਰਮ ਦੀ ਗੱਲ ਹੈ...ਪਰ ਮੈਨੂੰ ਬੜੇ ਧੀਰਜ ਨਾਲ ਕੰਮ

ਲੈਣਾ ਚਾਹੀਦਾ ਹੈ। ਉਹਨਾਂ ਨਾਲ ਬਹਿਸ ਕਰਨੀ ਹੈ ਅਤੇ ਉਹਨਾਂ ਦੇ ਨਫ਼ਰਤ ਭਰੇ ਭੇਦ ਦਾ ਸਭ ਤੋਂ ਪਹਿਲਾਂ ਉਹਨਾਂ ਦੇ ਹੀ ਸਾਹਮਣੇ ਭਾਂਡਾ ਭੰਨਣਾ ਹੈ... "ਅਜਿਹਾ ਕੁਝ ਵੀ ਤਾਂ ਨਹੀਂ; ਇਹ ਉਹ" ਕਹਿ ਕੇ ਉਹ ਗੱਲ ਟਾਲਣ ਦਾ ਯਤਨ ਕਰਨਗੇ।...ਉਹਨਾਂ ਦੇ ਮੇਜ਼ ਦੀ ਦਰਾਜ਼ ਵਿਚ ਰੱਖਿਆ ਉਹ...ਛੀ...ਉਸ ਪ੍ਰੇਮ ਪੱਤਰ ਨੂੰ ਨਾਲ ਲੈ ਜਾਣਾ ਹੈ...ਉਹ ਜ਼ਰੂਰ ਵਿਗੜਣ...ਪੁੱਛਣਗੇ..."ਅੱਛਾ! ਤਾਂ ਤੂੰ ਨਕਲੀ ਚਾਬੀ ਨਾਲ ਮੇਰੀ ਚੋਰੀ ਲਭੀ...ਕਿਉਂ?" ਪੁੱਛਣ ਦੇ...ਚੋਰੀ ਚੋਰੀ ਚੱਲ ਰਹੇ ਉਹਨਾਂ ਦੇ ਪਿਆਰ ਦੇ ਚਕਰ ਦਾ ਅਸਾਂ ਪਤਾ ਕਰਨਾ ਸੀ; ਤੇ ਅਸੀਂ ਵੀ ਚੋਰੀ ਚੋਰੀ ਦਰਾਜ਼ ਖੋਲ੍ਹਿਆ; ਕੋਈ ਵੱਡੀ ਭੁੱਲ ਤਾਂ ਨਹੀਂ ਕੀਤੀ। ਪਰਸੋਂ ਰਾਤੀਂ ਉਹਨਾਂ ਨੂੰ ਉਸ ਕੁੜੀ ਨਾਲ ਸੈਕੰਡ ਸ਼ੋਅ ਵਿਚ ਵੇਖਣ ਤੋਂ ਪਿਛੋਂ ਹੀ ਤਾਂ ਅਸਾਂ ਕਮਰੇ ਦੀ ਤਲਾਸ਼ੀ ਲਈ...ਸਾਰੀ ਗੱਲ ਦਾ ਪਤਾ ਕੱਢਣ ਲਈ।

ਛੇਤੀ ਨਾਲ ਕਪੜੇ ਪਾ ਕੇ ਵੇਣੂ ਘਰੋਂ ਨਿਕਲ ਹੀ ਰਿਹਾ ਸੀ ਕਿ ਲੇਡੀਜ਼ ਕਲਬ ਜਾਣ ਦੀ ਤਿਆਰੀ ਵਿਚ ਰੁਝੀ ਉਸਦੀ ਮਾਂ ਰਮਣੀ ਅਚਾਨਕ ਸਾਹਮਣੇ ਆ ਗਈ।

ਮਾਂ ਦਾ ਦਿਲ ਭਾਪ ਗਿਆ ਸੀ ਕਿ ਏਧਰ ਕੁਝ ਦਿਨਾਂ ਤੋਂ ਵੇਣੂ ਦਾ ਵਿਹਾਰ ਠੀਕ ਨਹੀਂ ਹੈ।

ਹੁਣ ਉਸਦੇ ਤੇਵਰ ਵੇਖ ਉਸਨੂੰ ਸ਼ੱਕ ਪੈਦਾ ਹੋ ਗਿਆ।

ਉਸਦੇ ਚਿਹਰੇ ਦੀ ਥਕਾਣ ਵੇਖ ਉਸਨੂੰ ਸ਼ੱਕ ਹੋਣ ਲਗਾ "ਕੀ ਇਹ ਠੀਕ ਤਰ੍ਹਾਂ ਖਾਂਦਾ ਪੀਂਦਾ ਵੀ ਏ? ਲਗਦਾ ਏ ਠੀਕ ਤਰ੍ਹਾਂ ਨੀਂਦ ਵੀ ਨਹੀਂ ਲੈ ਰਿਹਾ ਹੈ।" ਉਹ ਕਮਜ਼ੋਰ ਤੇ ਕਾਲਾ ਹੋ ਗਿਆ ਸੀ। ਬੁੱਲ੍ਹਾਂ ਦੇ ਉਪਰ ਥਲੇ, ਗਲ੍ਹਾਂ ਤੇ ਸ਼ੇਵ ਨਾ ਕਰਨ ਤੇ ਵਾਲ ਵਧ ਗਏ ਸਨ। ਉਸਦੀਆਂ ਹਦੋਂ ਬਹੁਤੀਆਂ ਥੱਕੀਆਂ ਅੱਖਾਂ ਅਤੇ ਉਸਦੇ ਥਲੇ ਉਪਰ ਉਭਰ ਆਈਆਂ ਕਾਲੀਆਂ ਰੇਖਾਵਾਂ ਤੋਂ ਸਪੱਸ਼ਟ ਸੀ ਕਿ ਉਹ ਕਿਸੇ ਗੱਲ ਨੂੰ ਲੈ ਕੇ ਲੋੜੋਂ ਵੱਧ ਪ੍ਰੇਸ਼ਾਨ ਹੈ।

"ਉਹ ਸਿਆਣਾ ਹੋ ਗਿਆ ਏ। ਉਸਦੀਆਂ ਆਪਣੀਆਂ ਲੱਖਾਂ ਗੱਲ੍ਹਾਂ ਹੋਣਗੀਆਂ। ਉਹਨਾਂ ਵਿਚ ਦਖਲ ਦੇਣਾ ਠੀਕ ਨਹੀਂ ਰਹੇਗਾ..." ਆਪਣੀ ਜ਼ਬਾਨ ਤੇ ਕਾਬੂ ਰਖਣ ਦਾ ਫ਼ੈਸਲਾ ਕਰਦੀ ਹੋਈ ਉਹ ਵੇਣੂ ਦੇ ਲਾਗੇ ਆ ਗਈ।

"ਕਿਥੇ ਜਾ ਰਿਹਾ ਏਂ ਪੁੱਤਰ?" ਉਹਨੇ ਪਿਆਰ ਨਾਲ ਉਸਦੇ ਮੋਢੇ ਤੇ ਹੱਥ ਰੱਖਦਿਆਂ ਕਿਹਾ।

ਵੇਣੂ ਘਬਰਾ ਗਿਆ

"ਥੋੜ੍ਹਾ ਕੰਮ ਹੈ।" ਉਸਨੇ ਦਬੀ ਆਵਾਜ਼ ਵਿਚ ਉੱਤਰ ਦਿੱਤਾ।

"ਵਟ ਇਜ਼ ਰਾਂਗ ਵਿਦ ਯੂ?...ਖੈਰ ਕੁਝ ਵੀ ਹੋਵੇ ਜੇ ਮੈਂ ਤੇਰੇ ਕੰਮ ਆ ਸਕਦੀ ਹਾਂ ਤਾਂ ਕਹਿ..."

"ਉਹਨਾਂ ਅੰਗਰੇਜ਼ੀ ਵਿਚ ਕਿਹਾ।

"ਥੈਂਕਸ..." ਵੇਣੂ ਆਪਣੇ ਆਪ ਨੂੰ ਛੁਡਾ ਕੇ ਜਾਣ ਲਗਾ ਪਰ ਮਾਂ ਨੇ ਰੋਕ ਲਿਆ।

"ਜਾ...ਮਹਾਰਾਜਿਨ ਨੇ ਕੋਈ ਖਾਸ ਚੀਜ਼ ਬਣਾਈ ਏ। ਅੱਜ...ਖਾ ਲੈਣ ਤੋਂ ਪਿਛੋਂ ਚਲਾ ਜਾਈਂ..." ਉਹਨਾਂ ਨੇ ਜ਼ਿਦ ਕਰਦਿਆਂ ਕਿਹਾ। ਫਿਰ ਘੜੀ ਵੱਲ ਵੇਖਿਆ ਤੇ ਲੇਟ ਹੁੰਦਿਆਂ ਵੇਖ ਬਾਹਰ ਚਲੀ ਗਈ।

ਕੁਝ ਦੇਰ ਤਕ ਵੇਣੂ ਸਿਰ ਸੁਟੀ ਕੁਝ ਸੋਚਦਾ ਖਲੋਤਾ ਰਿਹਾ।

"ਕੈਸੀ ਪਾਗਲ ਹੈ ਮਾਂ—ਪਿਤਾ ਜੀ ਦਾ ਵੀ ਕੋਈ ਜਵਾਬ ਨਹੀਂ। ਵੇਖੋ ਕਿੰਨੀ ਸਫਾਈ ਨਾਲ ਚਾਰੀ ਜਾ ਰਹੇ ਹਨ।" ਫਿਰ ਦੂਜੇ ਪਲ ਏਸ ਉਮਰੇ ਮਾਂ ਦਾ ਸ਼ਿੰਗਾਰ, ਮੂੰਹ ਤੇ ਥੱਪੀ ਪਾਊਡਰ ਦੀ ਤਹਿ, ਰੰਗੇ ਬੁੱਲ੍ਹ, ਸ਼ਾਰਟ ਸਲੀਵਜ਼ ਵਾਲੀ ਬਲਾਊਜ਼, ਉਸਦੀ ਉਹ ਅੰਗਰੇਜ਼ੀ...ਦਾ ਖਿਆਲ ਔਂਦਿਆਂ ਈ ਉਸਦਾ ਦਿਲ ਨਫ਼ਰਤ ਤੇ ਗੁੱਸੇ ਨਾਲ ਭਰ ਗਿਆ।

ਬਾਹਰ ਵਿਹੜੇ ਵਿਚ ਕਾਨਵੈਂਟ ਵਿਚ ਪੜ੍ਹਦੇ ਉਸਦੇ ਦੋ ਛੋਟੇ ਭਰਾ ਅਤੇ ਛੇ ਵਰ੍ਹਿਆਂ ਦੀ ਭੈਣ ਸੋਫੇ ਤੇ ਬੈਠੇ ਬੂਟ ਜੁਰਾਬਾਂ ਉਤਾਰ ਰਹੇ ਸਨ। ਉਸਨੂੰ ਲੱਗਾ ਇਹ ਗ਼ੈਰ-ਜ਼ੁੰਮੇਵਾਰ ਮਾਂ ਅਤੇ ਗੁਮਰਾਹ ਬਾਪ ਦੋਵੇਂ ਈ ਇਹਨਾਂ ਬੱਚਿਆਂ ਦਾ ਭਵਿੱਖ ਮਿੱਟੀ ਵਿਚ ਮਿਲਾ ਦੇਣਗੇ।

ਅਚਾਨਕ ਉਸਨੂੰ ਆਪਣੇ ਦਾਦੇ ਦਾਦੀ ਦੀ ਯਾਦ ਆ ਗਈ।" ਚੰਗਾ ਹੋਇਆ ਮੇਰੇ ਤੇ ਏਸ ਭੱਦੇ ਵਾਤਾਵਰਨ ਵਿਚ ਪਲਣ ਦੀ ਨੌਬਤ ਨਹੀਂ ਆਈ...।"

ਪੰਝੀ ਵਰ੍ਹੇ ਪਹਿਲਾਂ ਵੇਣੂ ਦੇ ਪਿਤਾ ਸੁੰਦਰਮ ਅਤੇ ਰਮਣੀ ਅੰਮਾ ਕਾਲਜ ਵਿਚ ਇਕੱਠੇ ਪੜ੍ਹਦੇ ਸਨ। ਦੋਹਾਂ ਦੀਆਂ ਜ਼ਾਤਾਂ ਅੱਡ-ਅੱਡ ਸਨ ਅਤੇ ਮਾਪਿਆਂ ਦੇ ਵਿਰੋਧ ਦੇ ਬਾਵਜੂਦ ਵੀ ਸੁੰਦਰਮ ਨੇ ਰਮਣੀ ਅੰਮਾ ਨਾਲ ਪ੍ਰੇਮ-ਵਿਆਹ ਕੀਤਾ ਸੀ।

ਰਮਣੀ ਅੰਮਾ ਪੱਛਮੀ ਸੰਸਕਾਰ ਤੇ ਵਾਤਾਵਰਣ ਵਿਚ ਪਲੀ ਹੋਈ ਸੀ। ਉਸਦੀ ਪੜ੍ਹਾਈ ਵੀ ਕਾਨਵੈਂਟ ਵਿਚ ਈ ਹੋਈ। ਉਸਦਾ ਪੂਰਾ ਪਰਿਵਾਰ ਹੀ ਪੱਛਮੀ ਰੰਗਾਂ ਵਿਚ ਰੰਗਿਆਂ ਹੋਇਆ ਸੀ। ਉਹਨੀਂ ਦਿਨੀਂ ਸੁੰਦਰਮ ਦਾ ਰਮਣੀ ਵੱਲ ਖਿੱਚੇ ਜਾਣ ਦਾ ਸ਼ਾਇਦ ਇਹ ਵੀ ਇਕ ਕਾਰਨ ਸੀ।

ਅੰਤਰਜ਼ਾਤੀ ਵਿਆਹ ਕਰ ਲੈਣ ਤੋਂ ਪਿਛੋਂ ਲਗਭਗ ਦੋ ਸਾਲਾਂ ਤੀਕ ਸੁੰਦਰਮ ਦਾ ਆਪਣੇ ਮਾਪਿਆਂ ਨਾਲ ਕੋਈ ਵੀ ਸੰਬੰਧ ਨਹੀਂ ਰਿਹਾ ਸੀ। ਦੋ ਸਾਲਾਂ ਪਿਛੋਂ ਰੇਣੂ ਦਾ ਜਨਮ ਹੋਇਆ।

ਪੁੱਤਰ ਪਿਆਰ ਗੁਆ ਲੈਣ ਪਿਛੋਂ ਪੋਤੇ ਦੇ ਜਨਮ ਦੀ ਖਬਰ ਸੁਣਨ ਪਿਛੋਂ ਗਨਪਤਿਆ ਪਿੱਲੇ ਅਤੇ ਉਸਦੀ ਪਤਨੀ ਵਿਸ਼ਾਲਮ ਤੋਂ ਰਿਹਾ ਨਾ ਗਿਆ। ਉਸਨੂੰ ਵੇਖਣੇ ਲਈ ਦੋਵੇਂ ਪਿੰਡੋਂ ਸ਼ਹਿਰ ਵਿਚ ਆ ਗਏ। ਵੇਣੂ ਦੀ ਵਜ੍ਹਾ ਨਾਲ ਹੀ ਦੋਹਾਂ ਵਿਚਕਾਰ ਸਨੇਹ ਸੰਬੰਧ ਦਾ ਪੁਲ ਹੌਲੀ ਹੌਲੀ ਬਣ ਗਿਆ ਸੀ।

ਜਦੋਂ ਵੇਣੂ ਛੇ ਵਰ੍ਹਿਆਂ ਦਾ ਹੋਇਆ, ਗਨਪਤਿਆ ਪਿੱਲੇ ਨੇ ਕਿਹਾ ਕਿ ਉਸਨੂੰ ਨਾਲ ਲੈ ਜਾਣਗੇ। ਪਤਾ ਨਹੀਂ ਕਿਥੋਂ ਆ ਗਈ ਇਕ ਲੜਕੀ ਦੇ...ਪਤਾ ਨਹੀਂ ਕਿਸ ਦੇਸ਼ ਦੇ ਸੰਸਕਾਰਾਂ ਦੇ ਹੱਥੀਂ—ਉਹ ਆਪਣਾ ਪੁੱਤਰ ਸਦਾ ਲਈ ਗੁਆ ਬੈਠੇ ਸਨ। ਉਹਨਾਂ ਦੇ ਦਿਲਾਂ ਨੂੰ ਅਜੇ ਵੀ ਇਹ ਗੱਲ ਚੁਭ ਰਹੀ ਸੀ। ਇਸਦੀ ਕਸਰ ਪੂਰੀ ਕਰਨ ਲਈ ਸਮਝੋ ਉਹਨਾਂ ਨੇ ਵੇਣੂ ਨੂੰ ਗੋਦੀ ਲੈ ਲਿਆ।

ਵੇਣੂ ਆਪਣੇ ਦਾਦੇ ਘਰ ਹੀ ਪਲ ਕੇ ਵੱਡਾ ਹੋਇਆ। ਮਾਪਿਆਂ ਦਾ ਘਰ ਉਸਦੇ ਲਈ ਕਿਸੇ ਰਿਸ਼ਤੇਦਾਰ ਦੇ ਘਰ ਵਾਂਗ ਹੀ ਸੀ ਜਿਥੇ ਕਦੀ ਉਹ ਛੁੱਟੀਆਂ ਦੇ ਦਿਨ ਲੰਘਾਇਆ ਕਰਦਾ।

ਸੁੰਦਰਮ ਦੇ ਪਿਤਾ ਗਨਪਤਿਆ ਪਿੱਲੇ ਵੀਰ ਸ਼ੈਵ ਜਾਤੀ ਵਿਚੋਂ ਸਨ। ਸ਼ਿਵ ਭਗਤ ਸਨ। ਤਮਿਲ ਦੇ ਪ੍ਰਕਾਂਡ ਪੰਡਤ ਸਨ। ਉਹਨਾਂ ਦੀ ਧਰਮ ਪਤਨੀ ਵਿਸ਼ਾਲਮ ਉਨ੍ਹੀਵੀਂ ਸਦੀ ਦੇ ਨਾਰੀਵਰਗ ਦੀ ਆਖਰੀ ਪ੍ਰਤੀਨਿਧ ਸੀ। ਪਤੀ ਦੇ ਸਾਹਮਣੇ ਬੈਠਦੀ ਤਕ ਨਹੀਂ ਸੀ।

ਛੁੱਟੀਆਂ ਵਿਚ ਜਦੋਂ ਵੀ ਵੇਣੂ ਘਰ ਆਉਂਦਾ ਤਾਂ ਉਸਨੂੰ ਆਪਣੇ ਮਾਪਿਆਂ ਦਾ ਰਹਿਣ-ਸਹਿਣ, ਉਹਨਾਂ ਦਾ ਸ਼ਿਸ਼ਟਾਚਰ ਸਭ ਕੁਝ ਉਲਟ-ਪੁਲਟ ਅਤੇ ਪਰਾਇਆ-ਪਰਾਇਆ ਜਿਹਾ ਲਗਦਾ। ਉਸਦੇ ਮਾਂ ਪਿਓ ਵੀ ਉਹਨੂੰ ਸਦਾ ਗ਼ੈਰ ਹੀ ਲਗੇ। ਜਦੋਂ ਤਕ ਉਹ ਛੋਟਾ ਸੀ, ਮਾਪਿਆਂ ਦਾ ਇਹ ਅਨੁਭਵ ਉਹ ਆਪਣੇ ਦਾਦੇ ਦਾਦੀ ਨੂੰ ਹੱਸ ਹੱਸ ਕੇ ਸੁਣਾਇਆ ਕਰਦਾ ਸੀ ਤੇ ਉਹਨਾਂ ਦਾ ਮਖੌਲ ਉਡਾਇਆ ਕਰਦਾ। ਪਰ ਜਿਵੇਂ ਜਿਵੇਂ ਉਹ ਵੱਡਾ ਹੁੰਦਾ ਗਿਆ, ਆਪਣੇ ਦਾਦਾ ਦਾਦੀ ਨਾਲ ਆਪਣੇ ਮਾਂ ਬਾਪ ਦੀ ਤੁਲਨਾ ਕਰਨ ਲਗਾ। ਧਾਰਮਿਕ ਵਿਚਾਰਾਂ ਤੇ ਪਰੰਪਰਾਵਾਦੀ ਖਿਆਲਾਂ ਦੇ ਦਾਦਾ ਦਾਦੀ ਨੂੰ ਵਧੇਰੇ ਆਦਰਸ਼ ਜੋੜੇ ਦੇ ਰੂਪ ਵਿਚ ਵੇਖਣ ਲਗਾ। ਮਾਪਿਆਂ ਲਈ ਪਿਆਰ ਹੁੰਦਿਆਂ ਵੀ ਉਹਨਾਂ ਲਈ ਉਸਦੇ ਦਿਲ ਵਿਚ ਜ਼ਰਾ ਵੀ ਇਜ਼ਤ ਨਹੀਂ ਸੀ।

ਹਾਈ ਸਕੂਲ ਦੀ ਪੜ੍ਹਾਈ ਪੂਰੀ ਹੋਣ ਤੇ ਵੇਣੂ ਪਿੰਡ ਦੇ ਸਭ ਤੋਂ ਲਾਗਲੇ ਸ਼ਹਿਰ ਚਿਦੰਬਰਮ੍ਹ ਦੇ ਕਾਲਜ ਵਿਚ ਦਾਖਲ ਹੋ ਗਿਆ। ਉਹਦੀ ਪੜ੍ਹਾਈ ਭਾਵੇਂ ਆਧੁਨਿਕ ਢੰਗ ਨਾਲ ਹੋਈ ਸੀ ਪਰ ਉਹਦੇ ਤੇ ਆਧੁਨਿਕਤਾ ਦਾ ਕੋਈ ਅਸਰ ਨਹੀਂ ਸੀ।

ਹੁਣ ਕੁਝ ਹੀ ਮਹੀਨੇ ਪਹਿਲਾਂ ਪੜ੍ਹਾਈ ਖਤਮ ਕਰ ਕੇ ਉਹ ਮਦਰਾਸ ਆ ਗਿਆ ਸੀ। ਕਿੰਨੀ ਮੁਸ਼ਕਿਲ ਨਾਲ ਉਹ ਦਾਦਾ ਦਾਦੀ ਤੋਂ ਵਿਛੜਨ ਲਈ ਰਾਜ਼ੀ ਹੋਇਆ ਸੀ।

"ਮੈਂ ਨੌਕਰੀ ਨਹੀਂ ਕਰਨੀ। ਸਾਰੇ ਪੜ੍ਹੇ ਲਿਖੇ ਲੋਕ ਸ਼ਹਿਰ ਚਲੇ ਜਾਂਦੇ ਹਨ; ਏਸ ਲਈ ਅਜ ਸਾਡੇ ਦੇਸ਼ ਦੀ ਇਹ ਹਾਲਤ ਹੋ ਗਈ ਏ। ਮੈਂ ਏਥੇ ਰਹਿ ਕੇ ਹੀ ਆਪਣੀ ਜ਼ਮੀਨ ਸੰਭਾਲਾਂਗਾ" ਉਸਨੇ ਦਾਦੇ ਨੂੰ ਕਿੰਨਾ ਮਨਾਇਆ ਸੀ। ਦਾਦੀ ਨੂੰ ਵੀ ਉਹਦਾ ਸੁਭਾਓ ਬਹੁਤ ਪਸੰਦ ਆਇਆ ਸੀ।

ਦੇਰ ਤਕ ਈਜ਼ੀ ਚੇਅਰ ਵਿਚ ਅੱਖਾਂ ਬੰਦ ਕਰ ਕੇ ਬੈਠੇ ਰਹਿਣ ਪਿਛੋਂ ਦਾਦੇ ਨੇ ਸਮਝਾਇਆ ਸੀ— "ਤੂੰ ਵੀ ਕਿੰਨੀ ਬੇਸਮਝ ਹੈ ਕਿ ਉਹਦੀ ਹਾਂ ਵਿਚ ਹਾਂ ਮਿਲਾਈ ਜਾ ਰਹੀ ਏਂ। ਆਪਣੇ ਪੁੱਤਰ ਤੋਂ ਵਿਛੜ ਕੇ ਤੈਨੂੰ ਕਿਵੇਂ ਮਹਿਸੂਸ ਹੋਇਆ ਸੀ? ਵੇਣੂ ਦੀ ਮਾਂ ਦੀ ਹਾਲਤ ਵੀ ਕੀ ਉਹੋ ਜਿਹੀ ਨਹੀਂ ਹੋਵੇਗੀ। ਪੜ੍ਹਾਈ ਦੇ ਬਹਾਨੇ ਰੱਖ ਲਿਆ ਅਸੀਂ ਇਹਨੂੰ ਹੁਣ ਤੀਕ। ਹੁਣ ਇਸਨੂੰ ਆਪਣੇ ਮਾਪਿਆਂ ਦੇ ਨਾਲ ਹੀ ਰਹਿਣਾ ਚਾਹੀਦਾ ਹੈ।"

"ਮੇਰੇ ਜਾਣ ਨਾ ਜਾਣ ਨਾਲ ਓਥੇ ਕਿਸੇ ਨੂੰ ਕੋਈ ਫ਼ਰਕ ਨਹੀਂ ਪੈਂਦਾ..." ਵੇਣੂ ਨੇ ਸ਼ਕਾਇਤ ਦੇ ਭਾਵ ਨਾਲ ਕਿਹਾ ਸੀ।

"ਵੇਣੂ! ਕਿਓਂ ਮੇਰਾ ਕਹਿਣਾ ਜ਼ਰੂਰੀ ਏ ਕਿ ਤੇਰੇ ਨਾਲ ਰਹਿਣ ਨਾਲ ਤੇਰੇ ਨਾਲੋਂ ਵੀ ਵਧੇਰੇ ਖੁਸ਼ੀ ਸਾਨੂੰ ਹੋਵੇਗੀ। ਕੁਝ ਵੀ ਨਹੀਂ ਤਾਂ ਘੱਟੋ ਘੱਟ ਕੁਝ ਦਿਨਾਂ ਲਈ ਤਾਂ ਰਹਿ ਆਓ। ਫਿਰ ਵੇਖਦੇ ਹਾਂ...ਇਹ ਸਭ ਕੁਝ ਕਹਿ ਰਿਹਾ ਹਾਂ ਪਰ ਜਿਵੇਂ ਹੀ ਤੂੰ ਗੱਡੀ ਵਿਚ ਬੈਠ ਜਾਵੇਂਗਾ, ਪਤਾ ਨਹੀਂ ਮੇਰਾ ਤੇ ਤੇਰੀ ਦਾਦੀ ਦਾ ਕੀ ਹਾਲ ਹੋਵੇਗਾ...ਕਿਵੇਂ ਕੱਟਾਂਗੇ ਦਿਨ ਅਸੀਂ...ਖੈਰ ਕਿਵੇਂ ਤੂੰ ਛੁੱਟੀਆਂ ਵਿਚ ਹੋ ਆਇਆ ਕਰਦਾ ਸੈਂ, ਓਥੇ ਰਹਿ ਕੇ ਕੁਝ ਦਿਨ ਕੱਟ ਆਓ...ਹੋਰ ਕੀ ਕਿਹਾ ਜਾ ਸਕਦਾ ਹੈ...।"

ਪਹਿਲੇ ਛੁੱਟੀਆਂ ਵਿਚ ਪੂਰੇ ਦੋ ਮਹੀਨੇ ਲੰਘ ਜਾਣ ਤੇ ਵੀ ਉਹਨੂੰ ਅਜਿਹੀ ਉਕਸਾਹਟ ਨਹੀਂ ਹੋਈ ਸੀ ਜਿਹੋ ਜਿਹੀ ਉਹਨੂੰ ਦੋ ਹਫਤਿਆਂ ਵਿਚ ਹੀ ਹੋਣ ਲਗੀ ਸੀ। ਏਥੇ ਉਹਨੂੰ ਕੁਝ ਵੀ ਚੰਗਾ ਨਹੀਂ ਲਗਿਆ ਸੀ।

ਡਾਈਨਿੰਗ ਟੇਬਲ ਤੇ ਮਾਂ ਅਤੇ ਪਿਤਾ ਜੀ ਦਾ ਇਕ ਦੂਜੇ ਦੇ ਸਾਹਮਣੇ ਬੈਠ ਕੇ ਖਾਣਾ' ਸਵੇਰੇ ਅਠ ਵਜੇ ਤਕ ਮਾਂ ਦਾ ਸੁਤੇ ਰਹਿਣਾ ਅਤੇ ਪਿਤਾ ਜੀ ਦਾ ਭੱਜ ਭੱਜ ਕੇ ਮਾ ਦੀ ਸੇਵਾ ਕਰਦੇ ਫਿਰਨਾ ਵੇਖ ਕੇ ਉਹਨੂੰ ਨਫ਼ਰਤ ਹੋਣ ਲਗੀ।

ਸਠ ਸਾਲ ਦੀ ਉਮਰੇ ਵੀ ਸਵੇਰੇ ਸਾਜਰੇ ਉਠ ਕੇ ਨਹਾਣ ਵਾਲੀ, ਹਲਦੀ ਕੁਮ ਕੁਮ ਨਾਲ ਸੁਸ਼ੋਭਿਤ ਲਕਸ਼ਮੀ ਜਹੀ ਦਾਦੀ ਉਹਨੂੰ ਬਰਾਬਰ ਯਾਦ ਆਉਂਦੀ ਰਹਿੰਦੀ। ਜਿਸ ਲਗਨ ਤੇ ਸਨੇਹ ਨਾਲ ਉਹ ਦਾਦਾ ਜੀ ਦੀ ਦੇਖ ਭਾਲ ਕਰਦੀ, ਉਸ ਨੂੰ ਯਾਦ ਕਰਕੇ, ਵੇਣੂ ਇਹਨਾਂ ਲੋਕਾਂ ਦੇ ਜੀਵਨ ਨਾਲ ਉਹਨਾਂ ਦੀ ਤੁਲਨਾ ਕਰਦਾ ਰਹਿੰਦਾ।

"ਇਹ ਆਦਮੀ ਤਾਂ ਰੰਨ ਮੁਰੀਦ ਹੈ" ਪਿਤਾ ਜੀ ਨੂੰ ਵੇਖ ਕੇ ਉਹਨੂੰ ਲਗਦਾ। ਮਾਂ ਸਿਨਮੇ ਜਾਂਦੀ, ਲੇਡੀਜ਼ ਕਲਬ ਜਾਂਦੀ ਪਰ ਪਿਤਾ ਜੀ ਉਹਨੂੰ ਕੁਝ ਨਹੀਂ ਕਹਿੰਦੇ ਅਤੇ ਮਾਂ ਨੂੰ ਜਿਵੇਂ ਪਿਤਾ ਜਾਂ ਨਾਲ ਕੋਈ ਮਤਲਬ ਨਹੀਂ—ਨਾ ਕੁਝ ਪੁਛਦੀ ਨਾ ਦਸਦੀ, ਛੀ—ਇਹ ਵੀ ਗ੍ਰਿਸਤੀ ਹੈ ? ਇਹ ਵੀ ਕੋਈ ਜੀਵਨ ਹੈ ? ਵੇਣੂ ਦੇ ਦਿਲ ਨਫ਼ਰਤ ਪਕਦੀ ਜਾ ਰਹੀ ਸੀ ਅਤੇ ਉਹਨੇ ਫੈਸਲਾ ਕਰ ਲਿਆ ਸੀ, 'ਜਾਣ ਦਿਓ। ਮੈਂ ਇਸ ਵਿਚੋਂ ਕੀ ਲੈਣਾ ਦੇਣਾ ਏ...। ਹੁਣ ਦਾਦਾ ਜੀ ਨੇ ਕਹਿ ਹੀ ਦਿੱਤਾ ਹੈ ਤਾਂ ਰਹਿ ਲਾਂਗੇ ਏਥੇ ਥੋੜ੍ਹੇ ਦਿਨ...ਫਿਰ ਸਦਾ ਲਈ ਪਿੰਡ ਚਲੇ ਜਾਵਾਂਗੇ....।' ਸ਼ੁਰੂ ਤੋਂ ਈ ਜ਼ਰਾ ਅੱਡ ਰਹਿਣ ਵਾਲੇ ਵੇਣੂ ਨੂੰ ਹੋਰ ਭੜਕਾਉਣ ਵਾਲੀ ਇਹ ਘਟਨਾ ਪਿਛਲੇ ਹਫਤੇ ਘਟੀ ਸੀ।

ਰਾਤ ਦੇ ਕੋਈ ਅਠ ਵਜੇ ਹੋਣਗੇ। ਟੈਲੀਫੂਨ ਦੀ ਘੰਟੀ ਖੜਕੀ। ਸੁੰਦਰਮ ਓਸ ਵੇਲੇ ਛੱਤ ਤੇ ਸੀ। ਵੇਣੂ ਨੇ ਰਸੀਵਰ ਚੁਕਿਆ।

"ਹੈਲੋ।" ਉਹਨੇ ਟੈਲੀਫੂਨ ਦਾ ਨੰਬਰ ਦੱਸਿਆ।

"ਮੈਂ ਵਤਸਲਾ ਬੋਲ ਰਹੀ ਹਾਂ...ਤੁਹਾਨੂੰ ਮਿਲਣ ਕਾਲਜ ਆਈ ਸੀ....ਪਰ

ਤੁਸੀਂ ਪਹਿਲੇ ਈ ਚਲੇ ਗਏ ਸੋ...ਅਜ ਸਾਊਂਡ ਆਫ਼ ਮਿਊਜ਼ਕ ਦਾ ਆਖਰੀ ਦਿਨ ਹੈ...ਨਾਈਟ ਸ਼ੋਅ ਵੇਣੂ ਦੀ ਸਮਝ ਵਿਚ ਕੁਝ ਨਹੀਂ ਆ ਰਿਹਾ ਸੀ। ਪਹਿਲਾਂ ਉਹਨੂੰ ਰਾਂਗ ਨੰਬਰ ਕਾਲ ਦਾ ਸ਼ੱਕ ਹੋਇਆ। ਪਰ ਕਾਲਜ ਵਿਚ ਮਿਲਣ ਦੀ ਗੱਲ ਨੇ ਉਹ ਸ਼ੱਕ ਦੂਰ ਕਰ ਦਿੱਤਾ। ਜਦੋਂ ਕੁਝ ਨਾ ਸੁਝਿਆ ਤਾਂ ਉਹਨੇ ਚੁਪ ਚਾਪ ਰਸੀਵਰ ਟੈਲੀਫੂਨ ਤੇ ਵਾਪਸ ਰੱਖ ਦਿੱਤਾ ਅਤੇ ਲਾਗਲੇ ਕਮਰੇ ਵਿਚ ਭੱਜ ਗਿਆ। ਓਥੇ ਇਕਲਾ ਬੈਠਾ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਸੋਚਣ ਲੱਗਾ। ਏਸ ਵਿਸ਼ਵਾਸ ਨਾਲ ਕਿ ਪਿਤਾ ਜੀ ਤੋਂ ਬਿਨਾਂ ਹੋਰ ਕੋਈ ਪੁਰਸ਼ ਏਸ ਘਰ ਵਿਚ ਮੌਜੂਦ ਨਹੀਂ ਹੈ—ਉਹ ਕੁੜੀ ਵਤਸਲਾ, ਸਦਾ ਟੈਲੀਫੂਨ ਕਰਦੀ ਹੋਵੇਗੀ ਅਤੇ ਕੀ...ਉਹਦੀ ਧਾਰਨਾ ਪੱਕੀ ਹੋਣ ਲੱਗੀ।

ਥੋੜ੍ਹੇ ਚਿਰ ਪਿਛੋਂ ਫੇਰ ਘੰਟੀ ਵਜੀ। 'ਵਜਦੀ ਹੀ ਰਹੀ'। ਵੇਣੂ ਆਪਣੀ ਥਾਂ ਤੋਂ ਤਿਲ ਭਰ ਨਾ ਹਿਲਿਆ। ਥੱਲੇ ਆ ਕੇ ਸੁੰਦਰਮ ਨੇ ਰਸੀਵਰ ਚੁਕਿਆ।

"ਹੈਲੋ..."ਉਹਨਾਂ ਨੇ ਨੰਬਰ ਦੱਸਿਆ।

ਵੇਣੂ ਹੌਲੀ ਜਹੀ ਉਠਿਆ ਅਤੇ ਚੁਪ ਚਾਪ ਉਹਦੇ ਅਤੇ ਫੋਨ ਵਾਲੇ ਕਮਰੇ ਦੇ ਵਿਚਕਾਰ ਵਾਲੇ ਦਰਵਾਜ਼ੇ ਤੇ ਕੰਨ ਰੱਖ ਕੇ ਉਹਨਾਂ ਦੀ ਗੱਲ ਬਾਤ ਸੁਣਨ ਲੱਗਾ। ਪਿਤਾ ਜੀ ਅੰਗਰੇਜ਼ੀ ਵਿਚ ਬੋਲ ਰਹੇ ਸਨ।

"ਨਹੀਂ ਤਾਂ...ਮੈਂ ਛੱਤ ਤੇ ਸਾਂ...ਹੂੰ...ਚੁ...ਚੁ...ਚੁ...ਚੁ...।"

"......"

"ਇਟ ਇਜ਼ ਆਲ ਰਾਈਟ।"

"......"

"ਮੇਰਾ ਵੱਡਾ ਪੁੱਤਰ ਹੋਵੇਗਾ...ਹਾਂ। ਪਿੰਡ ਵਿਚ ਈ ਸੀ।...ਅਜੇ ਹੁਣੇ ਹੀ...ਹਾਂ...।"

"......"

"ਹੋਰ ਕੋਈ 'ਅਡਲਟ' ਤਾਂ ਨਹੀਂ ਹੈ..."

"......"

"ਠੀਕ ਹੈ...ਮੈਂ ਵੇਖ ਲਵਾਂਗਾ...ਓ...ਕੇ!..."

"......"

"ਨਾਈਨ ਥਰਟੀ...ਯੇਸ!...ਓ...ਕੇ!"

"......"

"ਡਾਂਟ ਵਰੀ!..."

"......"

"ਓਹ...ਵਟ ਆਰ ਯੂ ਟਾਕਿੰਗ..."

"......"

"ਬਾਈ..."

ਗੱਲਬਾਤ ਮੁਕਦਿਆਂ ਈ ਵੇਣੂ ਕਮਰੇ ਵਿਚੋਂ ਨਿਕਲ ਗਿਆ ।

ਏਸ ਘਟਨਾ ਪਿਛੋਂ ਅੱਜ ਤਕ ਵੇਣੂ ਨੇ ਪਿਤਾ ਜੀ ਦੀ ਸੂਰਤ ਤਕ ਨਹੀਂ ਵੇਖੀ । ਇਕ ਹੀ ਘਰ ਵਿਚ ਰਹਿੰਦਿਆਂ ਵੀ ਕਿਸੇ ਤਰ੍ਹਾਂ ਉਹਨਾਂ ਨੂੰ ਚਕਮਾ ਦੇ ਕੇ ਉਹਨਾਂ ਦੀਆਂ ਨਜ਼ਰਾਂ ਤੋਂ ਬਚਦਾ ਰਿਹਾ । ਹੁਣੇ ਦੋ ਚਾਰ ਦਿਨ ਪਹਿਲਾਂ ਜਦੋਂ ਉਹ ਘਰੇ ਬਿਲਕੁਲ ਇਕਲਾ ਸੀ, ਵੇਣੂ ਪਿਤਾ ਜੀ ਦੇ ਕਮਰੇ ਵਿਚ ਚਲਾ ਗਿਆ । ਆਪਣੇ ਸ਼ੱਕ ਨੂੰ ਪੱਕਾ ਕਰਨ ਲਈ ਉਹਨੂੰ ਕੁਝ ਢੰਗ ਵੀ ਸੋਚਣੇ ਪਏ ।

ਡੁਪਲੀਕੇਟ ਚਾਬੀਆਂ ਲਾ ਕੇ ਉਹਨੇ ਉਹਨਾਂ ਦੀ ਮੇਜ਼ ਅਲਮਾਰੀਆਂ ਖੋਲ੍ਹ ਕੇ ਉਸਦੀ ਪੂਰੀ ਤਲਾਸ਼ੀ ਲਈ । ਇਕ ਚੋਰ ਵਾਂਗ ਕਮਰੇ ਨੂੰ ਚੱਪਾ ਚੱਪਾ ਛਾਣਦਿਆਂ ਉਹਨੂੰ ਜ਼ਰਾ ਵੀ ਸ਼ਰਮ ਨਹੀਂ ਆਈ ਸੀ । ਉਹਦੇ ਖ਼ਿਆਲ ਵਿਚ ਘਰ ਵਿਚ ਇਸ ਤੋਂ ਕਈ ਗੁਣਾ ਵਧੇਰੇ ਸ਼ਰਮ ਵਾਲੀਆਂ ਘਟਨਾਵਾਂ ਵਾਪਰ ਰਹੀਆਂ ਸਨ ਜੀਹਦੇ ਮੁਕਾਬਲੇ ਉਸਦਾ ਇਹ ਕੰਮ ਨਾ ਮਾਤਰ ਸੀ ।

"ਮੈਂ ਕਿਉਂ ਡਰਾਂ ?... ਗਲਤ ਰਾਹ ਤੇ ਚਲਦੇ ਆਦਮੀ ਤੋਂ ਅੱਖਾਂ ਬਚਾਣ ਦੀ ਕੀ ਲੋੜ ਹੈ ? ਸਗੋਂ ਉਹਨੂੰ ਫਿਟਕ ਕੇ ਠੀਕ ਰਾਹ ਤੇ ਲਿਆਉਣਾ ਏ—ਮੇਰਾ ਫਰਜ਼ ਹੈ—ਕਿਥੇ—ਕਿਵੇਂ ਕੀਤੀ ਜਾਏ ਇਹ ਗੱਲ—ਘਰ ਵਿਚ ਕਰਾਂ ਤਾਂ ਮਾਂ ਨੂੰ ਪਤਾ ਲਗ ਜਾਵੇਗਾ...ਕਿਤੇ ਬਾਹਰ ਲਿਜਾ ਕੇ ਕਹਿਣਾ ਪਵੇਗਾ...ਜੇ ਉਹ ਮੇਰੀ ਗੱਲ ਨਾ ਮੰਨੇ ਤਾਂ...ਉਹ ਸਭ ਪਿਛੋਂ ਵੇਖੀ ਜਾਏਗੀ...ਪਹਿਲਾਂ ਖੁਲ੍ਹ ਕੇ ਗੱਲਾਂ ਹੋ ਜਾਣੀਆਂ ਚਾਹੀਦੀਆਂ ਹਨ ।"

ਰਾਤ ਦਿਨ ਏਸੇ ਗੱਲ ਨੂੰ ਲਈ ਉਹ ਆਪਣੇ ਆਪ ਨਾਲ ਉਲਝਦਾ ਰਿਹਾ, ਆਖਰ ਕੱਲ ਉਹ ਇਕ ਫੈਸਲੇ ਤੇ ਪੁਜ ਗਿਆ ਸੀ ।

ਕੱਲ ਹਰ ਹਾਲਤ ਵਿਚ ਗੱਲਾਂ ਦੋ ਟੁਕ ਹੋ ਹੀ ਜਾਣੀਆਂ ਚਾਹੀਦੀਆਂ ਹਨ । ਇਹਦੇ ਵਿਚ ਡਰਨ ਵਾਲੀ ਕਿਹੜੀ ਗੱਲ ਹੈ ? ਮੈਂ ਹੁਣ ਬੱਚਾ ਤਾਂ ਨਹੀਂ ਰਹਿ ਗਿਆ ਹਾਂ । ਆਈ ਐਮ ਐਨ ਅਡਲਟ ।

ਸਮੁੰਦਰ ਕੰਢੇ ਹੁਣੇ ਹੀ ਬਣਾਏ ਗਏ ਉਸ ਟਾਰ ਰੋਡ ਤੇ ਸੁੰਦਰਮ ਨੇ ਆਪਣੀ ਮੋਰਿਸ ਮਾਈਨਰ ਖੜੀ ਕਰ ਦਿੱਤੀ । ਨਾਲ ਬੈਠਾ ਵੇਣੂ ਕਾਰ ਵਿਚੋਂ ਪਹਿਲਾਂ ਉਤਰ ਗਿਆ । ਉਹਦੀ ਨਜ਼ਰ ਦੂਰ ਤਕ ਵਿਛੇ ਹੋਏ ਸਮੁੰਦਰ ਵੱਲ ਗਈ । ਹਵਾ ਵਿਚ ਫੁਰ ਫੁਰ ਉਡਦੀ ਧੋਤੀ ਨੂੰ ਉਹਨੇ ਗੋਡਿਆਂ ਤੀਕ ਇਕਠੀ ਕਰ ਕੇ ਬੰਨ੍ਹ ਲਿਆ ਅਤੇ ਜ਼ਰਾ ਦੂਰ ਹਟ ਕੇ ਰੇਤ ਵਿਚ ਖੜਾ ਹੋ ਗਿਆ । ਪਿਛਲੇ ਦਸ ਪੰਦਰਾਂ ਮਿੰਟਾਂ ਤੋਂ ਉਹ ਏਸੇ ਉਲਝਣ ਵਿਚ ਸੀ ਕਿ ਗੱਲਬਾਤ ਕਿਵੇਂ ਸ਼ੁਰੂ ਕੀਤੀ ਜਾਵੇ ? ਹਾਲਾਂ ਕਿ ਗਲਤੀ ਪਿਤਾ ਜੀ ਦੀ ਸੀ ਅਤੇ ਝਿਜਕ ਉਹਨੂੰ ਹੋ ਰਹੀ ਸੀ । ਉਹ ਸੋਚਣ ਲੱਗਾ, ਕਿਤੇ ਮੈਂ ਗੁੱਸੇ ਵਿਚ ਆ ਕੇ ਆਪਣੀ ਮਰਯਾਦਾ ਨੂੰ ਭੁਲ ਕੇ ਪਿਤਾ ਜੀ ਨੂੰ ਕੁਝ ਕਹਿ ਨਾ ਬੈਠਾਂ ? ਫਿਰ ਕੀ ਹੋਵੇਗਾ ?

ਸੁੰਦਰਮ ਕਾਰ 'ਚੋਂ ਉਤਰ ਗਿਆ । ਉਹਨਾਂ ਆਪਣਾ ਕੋਟ ਉਤਾਰ ਦਿੱਤਾ ਅਤੇ ਉਹਨੂੰ ਤਹਿ ਕਰਕੇ ਗੱਡੀ ਦੀ ਸੀਟ ਤੇ ਰੱਖ ਦਿੱਤਾ । ਫਿਰ ਗੱਡੀ ਦੀਆਂ ਖਿੜਕੀਆਂ

ਦੇ ਸ਼ੀਸ਼ੇ ਚੜ੍ਹਾ ਦਿੱਤੇ ਅਤੇ ਦਰਵਾਜ਼ੇ ਲਾਕ ਕਰ ਕੇ ਆ ਗਿਆ।

ਵੇਣੂ ਦੇ ਕੋਲ ਆ ਕੇ ਉਹ ਰੁਕ ਗਏ ਤੇ ਗੁਟ ਦੀ ਘੜੀ ਵੇਖਦੇ ਸਾਫ਼ ਆਵਾਜ਼ ਵਿਚ ਬੋਲੇ "ਅਜੇ ਤਾਂ ਪੰਜ ਹੀ ਵਜੇ ਹਨ।"

"ਏਥੇ ਤਾਂ ਬਿਲਕੁਲ ਭੀੜ ਨਹੀਂ ਹੈ।" ਵੇਣੂ ਨੇ ਮੂੰਹ ਤੇ ਮੁਸਕਰਾਹਟ ਲਿਆਂਦਿਆਂ ਕਿਹਾ।

ਆਥਣ ਦੇ ਪ੍ਰਛਾਵੇਂ ਅਜੇ ਸਮੁੰਦਰ ਦੇ ਕੰਢੇ ਤੇ ਨਹੀਂ ਢਲੇ ਸਨ। ਦੋਵੇਂ ਅਚਾਣਕ ਚੁਪ ਹੋ ਗਏ ਅਤੇ ਰੇਤ ਵਿਚ ਕੁਝ ਦੇਰ ਤੁਰਦੇ ਰਹੇ। ਉਹਨਾਂ ਦੋਹਾਂ ਨੂੰ ਵੇਖ ਕੇ ਅਜਿਹਾ ਨਹੀਂ ਲਗਦਾ ਸੀ ਕਿ ਉਹ ਪਿਓ ਪੁੱਤਰ ਹਨ। ਲੱਗਦਾ ਸੀ ਦੋ ਭਰਾ ਜਾ ਰਹੇ ਹਨ। ਜਾਂ ਕੋਈ ਪ੍ਰੋਫੈਸਰ-ਸ਼ਾਗਿਰਦ ਦਾ ਜੋੜਾ ਹੈ। ਦੋਹਾਂ ਦੇ ਚਿਹਰੇ ਮਿਲਦੇ ਜੁਲਦੇ ਸਨ। ਕਦ ਬਰਾਬਰ ਹੋਣ ਤੇ ਵੀ ਪਿਤਾ ਤੇ ਮੋਟਾਪੇ ਦੀ ਤਹਿ ਚੜ੍ਹ ਗਈ ਸੀ। ਏਸ ਲਈ ਵੇਣੂ ਓਸ ਤੋਂ ਥੋੜ੍ਹਾ ਮਧਰਾ ਲੱਗ ਰਿਹਾ ਸੀ।

ਸਿਰ ਨੀਵਾਂ ਕਰੀ ਟੁਰਦਾ ਵੇਣੂ ਰੇਤ ਵਿਚ ਧਸਦੇ ਪੈਰਾਂ ਵੱਲ ਵੇਖਦਾ ਜਾ ਰਿਹਾ ਸੀ।

ਹਰ ਪਲ ਉਹਦੇ ਦਿਲ ਦਾ ਬੋਝ ਵਧਦਾ ਜਾ ਰਿਹਾ ਸੀ। ਉਹਦੇ ਦਿਲ ਵਿਚ ਉਬਲ ਰਿਹਾ ਕਰੋਧ ਗਲ ਵਿਚ ਆ ਕੇ ਰੁਕ ਰਿਹਾ ਸੀ। ਮੂੰਹ ਲਾਲ ਹੁੰਦਾ ਜਾ ਰਿਹਾ ਸੀ। ਬੁਲ੍ਹ ਦੰਦਾਂ ਥਲੇ ਦਬੇ ਜਾ ਰਹੇ ਸਨ।

ਉਹਨੇ ਅੱਖਾਂ ਉਪਰ ਚੁਕੀਆਂ ਅਤੇ ਦੂਰ ਸਮੁੰਦਰ ਦੀਆਂ ਲਹਿਰਾਂ ਤੇ ਆਪਣੀ ਨਜ਼ਰ ਦੌੜਾਈ, ਤਾਂ ਅੱਖਾਂ ਦੇ ਕੋਨਿਆਂ ਵਿਚ ਉਭਰ ਆਈਆਂ ਅੱਥਰੂਆਂ ਦੀਆਂ ਬੂੰਦਾਂ ਹਵਾ ਵਿਚ ਉਡ ਕੇ ਉਹਦੀਆਂ ਪਲਕਾਂ ਨੂੰ ਗਿਲਿਆਂ ਕਰ ਗਈਆਂ।

ਉਹਨਾਂ ਵੇਣੂ ਵੱਲ ਪਿਆਰ ਨਾਲ ਵੇਖਿਆ। ਆਪਣਾ ਗਲਾ ਸਾਫ਼ ਕੀਤਾ। ਉਹਨੂੰ ਆਸ਼ਾ ਜਨਕ ਕਰਨ ਲਈ ਮੁਸਕਰਾ ਪਏ। ਉਹਦੇ ਬੁਲ੍ਹ ਕੰਬ ਉਠੇ।

"ਏਥੇ ਬੈਠ ਜਾਈਏ ?" ਉਹਨਾਂ ਪੁਛਿਆ।

ਉਹ ਉੱਤਰ ਦਿੱਤੇ ਬਿਨਾਂ ਹੀ ਥੱਲੇ ਬੈਠ ਗਿਆ।

"ਕਿਵੇਂ ਸ਼ੁਰੂ ਕਰੀਏ ?"

ਉਹ ਸਿਰ ਚੁਕ ਕੇ ਉਹਦੇ ਵੱਲ ਵੇਖਦਾ। ਫਿਰ ਨਜ਼ਰਾਂ ਨੀਵੀਆਂ ਕਰੀਂ ਕੁਝ ਸੋਚਦਾ ਹੋਇਆ ਰੇਤ ਵਿਚ ਉਂਗਲਾਂ ਨਾਲ ਲਕੀਰਾਂ ਖਿਚਦਾ। ਕੁਝ ਪਲ ਏਸੇ ਤਰ੍ਹਾਂ ਲੰਘ ਗਏ...।

ਕਿਸ ਗੱਲ ਨੂੰ ਲੈ ਕੇ ਵੇਣੂ ਉਹਨਾਂ ਨਾਲ ਇੱਕਲ ਵਿਚ ਗੱਲਬਾਤ ਕਰਨਾ ਚਾਹੁੰਦਾ ਸੀ, ਪਿਤਾ ਜੀ ਗੱਲ ਨੂੰ ਭਲੀ ਪ੍ਰਕਾਰ ਸਮਝਦੇ ਸਨ। ਓਸ ਟੈਲੀਫੂਨ ਤੋਂ ਪਿਛੋਂ ਉਹਦੀ ਵੇਣੂ ਨਾਲ ਮੁਲਾਕਾਤ ਨਹੀਂ ਹੋਈ ਸੀ। ਉਹ ਏਸ ਨਿਰਣੇ ਤੇ ਪੁਜ ਗਏ ਸਨ ਕਿ ਦੁਖੀ ਹੋ ਜਾਣ ਤੇ ਵੀ ਜਵਾਨ ਮਨ ਦੀ ਸੁਭਾਵਕ ਝਿਜਕ ਕਾਰਨ ਉਹ ਉਹਨਾਂ ਦੀਆਂ ਅੱਖਾਂ ਤੋਂ ਬਚਣ ਦੀ ਕੋਸ਼ਿਸ਼ ਕਰ ਰਿਹਾ ਹੈ। ਪਰ ਇਹ ਵੇਖ ਕੇ ਕਿ ਉਹਨੇ ਏਸ ਗੱਲ ਨੂੰ ਕਾਫ਼ੀ ਗੰਭੀਰਤਾ ਨਾਲ ਲਿਆ ਹੈ ਅਤੇ ਉਹਨਾਂ ਨਾਲ

ਇਸ ਤੇ ਬਹਿਸ ਕਰਨਾ ਚਾਹੁੰਦਾ ਹੈ—ਉਹਨਾਂ ਨੂੰ ਕੁਝ ਖਾਸ ਚੰਗਾ ਨਹੀਂ ਲੱਗ ਰਿਹਾ ਸੀ। ਪਰ ਉਹ ਬੁਜ਼ਦਿਲਾਂ ਵਾਂਗ ਮੁਲਾਕਾਤ ਨੂੰ ਟਾਲਣਾ ਨਹੀਂ ਚਾਹੁੰਦੇ ਸਨ, ਇਸ ਲਈ ਤਿਆਰ ਹੋ ਗਏ ਸਨ। ਫਿਰ ਵੀ ਆਪਣੇ ਵਲੋਂ ਉਹ ਗੱਲ ਨੂੰ ਛੇੜਨਾ ਨਹੀਂ ਚਾਹੁੰਦੇ ਸਨ।

ਅਚਾਨਕ ਜਿਵੇਂ ਆਪਣੇ ਆਪ ਨੂੰ ਹੀ ਕੁਝ ਕਹਿ ਰਿਹਾ ਹੋਵੇ ਉਹ ਬੋਲ ਉਠਿਆ।, "ਆਈ ਐਮ ਸਾਰੀ—ਇਹ ਬੜੀ ਹੀ ਸ਼ਰਮ ਦੀ ਗੱਲ ਹੈ" ਉਹਨੇ ਅੰਗਰੇਜ਼ੀ ਵਿਚ ਕਿਹਾ। ਫਿਰ ਪੁਛਿਆ, "ਜਾਣਦੇ ਹੋ ਮੈਂ ਕਿਸ ਗੱਲ ਵੱਲ ਇਸ਼ਾਰਾ ਕਰ ਰਿਹਾ ਹਾਂ।"

ਜ਼ਰਾ ਵੀ ਹੈਰਾਨ ਹੋਏ ਬਿਨਾਂ ਉਹਨਾਂ "ਹਾਂ" ਕਹਿ ਕੇ ਸਿਰ ਹਿਲਾ ਦਿੱਤਾ।

ਉਹਨਾਂ ਦੀ ਸਥਿਰਤਾ ਨੂੰ ਵੇਖਦਿਆਂ ਹੀ ਉਹ ਗੁੱਸੇ ਵਿਚ ਆ ਗਿਆ।

'ਮੈਂ ਸੁਫ਼ਨੇ ਵਿਚ ਵੀ ਨਹੀਂ ਸੋਚਿਆ ਸੀ ਕਿ ਤੁਸੀਂ ਇਸ ਤਰ੍ਹਾਂ ਦੇ ਆਦਮੀ ਹੋ...।" ਗੁੱਸੇ ਨਾਲ ਉਹਦੀਆਂ ਮੁਠੀਆਂ ਮੀਚੀਆਂ ਗਈਆਂ।...ਦਿਲ ਵਿਚ ਉਠਦੇ ਹੋਏ ਭਾਵਨਾਵਾਂ ਦੇ ਤੂਫ਼ਾਨ ਨੂੰ ਉਹ ਅੰਦਰ ਹੀ ਅੰਦਰ ਦਬਾਣ ਦੀ ਕੋਸ਼ਿਸ਼ ਕਰਦਿਆਂ ਹੋਇਆਂ ਜ਼ੋਰ ਨਾਲ ਸਾਹ ਲੈਣ ਲੱਗਾ।

ਸੁੰਦਰਮ ਨੇ ਉਹਦੇ ਮੋਢੇ ਉਤੇ ਹੱਥ ਰੱਖ ਕੇ ਥਾਪੀ ਦੇਂਦਿਆਂ ਕਿਹਾ, ' ਵੇਣੂ, ਡਾਂਟ ਬੀ ਸਿੱਲੀ....ਤੂੰ ਹੁਣ ਨਿਆਣਾ ਨਹੀਂ ਹੈ.. ਸ਼ਾਂਤ ਹੋ ਕੇ ਸੋਚਿਆ ਕਰ...।"

"ਯੈਸ...ਯੈਸ...ਆਈ ਐਮ ਐਨ ਅਡਲਟ...।" ਉਹਨੇ ਦੰਦਾਂ ਨੂੰ ਕਰੀਚਦਿਆਂ ਹੋਇਆਂ ਕਿਹਾ ਅਤੇ ਅੰਗਰੇਜ਼ੀ ਵਿਚ ਹੀ ਬੋਲਦਾ ਗਿਆ...ਸ਼ਾਇਦ ਬਿਗਾਨੀ ਭਾਸ਼ਾ ਵਿਚ ਇਹੋ ਜਿਹੀਆਂ ਗੱਲਾਂ ਨੂੰ ਲੈ ਕੇ ਪਿਓ ਪੁੱਤਰ ਵਿਚ ਬਹਿਸ ਹੋ ਸਕਦੀ ਸੀ...।

"ਤੁਹਾਨੂੰ ਉਹ ਟੈਲੀਫ਼ੂਨ ਯਾਦ ਹੈ ? ਉਸ ਦਿਨ ਤੋਂ ਮੈਂ ਵੇਖ ਰਿਹਾ ਹਾਂ... ਇਸ ਤੋਂ ਪਹਿਲਾਂ ਮੈਂ ਕਦੀ ਨਹੀਂ ਸੋਚਿਆ ਸੀ ਕਿ ਮੇਰਾ ਪਿਓ ਇਕ ਇਸਤਰੀ ਲੰਪਟ ਹੋਵੇਗਾ...ਕੀ ਇਹ ਸਾਡੇ ਖਾਨਦਾਨ ਦੀ ਇਜ਼ਤ ਦਾ ਸਵਾਲ ਨਹੀਂ ਹੈ ?... ਕੀ ਇਹੋ ਜਿਹੀਆਂ ਹਰਕਤਾਂ ਤੁਹਾਡੀ ਉਮਰ ਅਤੇ ਹੈਸੀਅਤ ਨੂੰ ਸ਼ੋਭਾ ਦੇਂਦੀਆਂ ਹਨ...। ਅਤੇ ਇਹ ਮਾਂ ਵੀ ਇਕ ਬੁਧੂ ਔਰਤ ਹੈ...ਅਤੇ ਤੁਸੀਂ ਉਮਰ ਭਰ ਉਸਨੂੰ ਬੁਧੂ ਬਣ ਉਂਦੇ ਰਹੇ ਹੋ...।" ਸਿਗਰਟ ਜਲਾ ਕੇ ਹੌਲੀ ਹੌਲੀ ਕਸ਼ ਲੈਂਦਿਆਂ ਹੁਣ ਤਕ ਚੁਪ ਚਾਪ ਉਸਦੀਆਂ ਗੱਲਾਂ ਸੁਣੀ ਜਾ ਰਹੇ ਸੁੰਦਰਮ ਨੇ ਅਚਾਨਕ ਉਸ ਦੀ ਗੱਲ ਨੂੰ ਵਿਚੋਂ ਕਟਦੇ ਹੋਏ ਕਿਹਾ,..."ਆਪਣੀ ਮਾਂ ਨੂੰ ਵਿਚ ਨਾ ਲਿਆ। ਆਪਣੇ ਵਲੋਂ ਤੂੰ ਜੋ ਕੁਝ ਵੀ ਕਹਿਣਾ ਹੈ...ਕਹਿ...ਭਾਵੇਂ ਉਹ ਕਿੰਨਾ ਹੀ ਅਣ ਉਚਿਤ ਕਿਓਂ ਨਾ ਹੋਵੇ, ਮੈਂ ਸੁਣਾਂਗਾ...ਪਰ ਮਾਂ ਨੂੰ ਇਹਦੇ ਵਿਚ ਨਾ ਖਿਚ...ਮੈਂ ਉਸ ਨੂੰ ਤੇਰੇ ਨਾਲੋਂ ਵਧੇਰੇ ਜਾਣਦਾ ਹਾਂ...ਅਤੇ ਤੂੰ ਜਿਨਾਂ ਮੈਨੂੰ ਸਮਝਦਾ ਹੈਂ ਉਸ ਤੋਂ ਕਈ ਗੁਣਾ ਵਧੇਰੇ ਉਹ ਮੈਨੂੰ ਸਮਝਦੀ ਹੈ—ਪੰਝੀ ਸਾਲ ਅਸੀਂ ਆਪਣੀ ਗ੍ਰਿਹਸਤੀ ਚਲਾਈ ਹੈ; ਅੱਗੇ ਵੀ ਚਲਾਵਾਂਗੇ। ਤੂੰ ਅੱਗੇ ਕਹੁ।"

"ਤੁਸੀਂ ਮਾਂ ਨੂੰ ਧੋਖਾ ਦੇ ਕੇ ਇਕ ਝੂਠੀ ਜ਼ਿੰਦਗੀ ਜੀ ਰਹੇ ਹੋ, ਤੁਸੀਂ ਮੈਨੂੰ ਧੋਖਾ ਨਹੀਂ ਦੇ ਸਕਦੇ...।"

ਉਹ ਹੱਸ ਪਏ। ਇਸ ਲਿਹਾਜ਼ ਨਾਲ ਜਿਵੇਂ ਉਹਨਾਂ ਨੂੰ ਉਸ ਤਾਈਂ ਧੋਖਾ ਦੇਣ ਦੀ ਉਕਾ ਲੋੜ ਨਹੀਂ ਹੈ।

"ਤੁਸੀਂ ਇਹ ਨਾ ਸਮਝੋ ਕਿ ਸਿਰਫ਼ ਉਸ ਟੈਲੀਫੂਨ ਵਾਲੀ ਗੱਲ ਦੇ ਆਧਾਰ ਤੇ ਮੈਂ ਇਸ ਨਤੀਜੇ ਤੇ ਪੁਜਿਆ ਹਾਂ। ਦੂਸਰੀ ਵਾਰ ਟੈਲੀਫੂਨ ਉਤੇ ਤੁਸੀਂ ਜੋ ਕੁਝ ਵੀ ਕਿਹਾ, ਮੈਂ ਸੁਣ ਹੀ ਰਿਹਾ ਸੀ ਫਿਰ ਉਸ ਤੋਂ ਪਿਛੋਂ ਕੋਈ ਨੌਂ ਵਜੇ ਤੁਸੀਂ ਕਾਰ ਲੈ ਕੇ ਛੇਤੀ ਛੇਤੀ ਚਲੇ ਗਏ ਸੀ। ਮੈਂ ਤੁਹਾਨੂੰ ਦੋਹਾਂ ਨੂੰ ਥੇਟਰ ਵਿਚ ਵੀ ਵੇਖਿਆ ਸੀ ਪਰ ਸਿਰਫ਼ ਇਕੋ ਏਸ ਗੱਲ ਨੂੰ ਲੈ ਕੇ ਕੋਈ ਕਿਸੇ ਤੇ ਥੋੜ੍ਹਾ ਸ਼ੱਕ ਕਰ ਸਕਦਾ ਹੈ। ਇਸ ਲਈ ਮੈਂ ਤੁਹਾਡੇ ਕਮਰੇ ਵਿਚ ਜਾ ਕੇ ਅਲਮਾਰੀਆਂ ਦਰਾਜ਼ਾਂ ਦਾ ਚੱਪਾ ਚੱਪਾ ਢੂੰਡਿਆ। ਤੁਹਾਡੇ ਪ੍ਰੇਮ-ਪੱਤਰ....ਉਹਨਾਂ ਦੀ ਤਾਂ ਇਕ ਫਾਈਲ ਹੀ ਬਣਾ ਰੱਖੀ ਏ ਤੁਸੀਂ....ਅਹਿ ਵੇਖੋ ਉਹਨਾਂ ਵਿਚੋਂ ਇਕ..." ਉਸ ਨੇ ਕਰੋਧ ਅਤੇ ਗੁੱਸੇ ਦੇ ਨਾਲ ਜੇਬ ਵਿਚੋਂ ਚਿੱਠੀ ਕੱਢ ਕੇ ਉਹਨਾਂ ਦੇ ਮੂੰਹ ਤੇ ਮਾਰੀ।

ਫਿਰ ਉਹ ਮੂੰਹ ਫੇਰ ਕੇ ਦੂਜੇ ਪਾਸੇ ਵੇਖਣ ਲੱਗਾ। ਉਸ ਦੀਆਂ ਅੱਖਾਂ ਭਰ ਆਈਆਂ ਸਨ। ਗਲਾ ਵੀ ਭਰ ਗਿਆ ਸੀ।

ਸਮੁੰਦਰ ਕੰਢੇ ਸੜਕ ਤੇ ਨੀਲੀਆਂ ਬਤੀਆਂ ਜਗ ਪਈਆ ਸਨ। ਕੰਢੇ ਉਤੇ ਲੋਕਾਂ ਦੀ ਕਾਫ਼ੀ ਭੀੜ ਸੀ। ਇਕ ਇਕੱਠ ਉਹਨਾਂ ਵੱਲ ਆ ਰਿਹਾ ਸੀ। ਤਦ ਜਦੋਂ ਤਕ ਉਹ ਉਨ੍ਹਾਂ ਦੇ ਕੋਲੋਂ ਦੀ ਹੋ ਕੇ ਉਹ ਇਕੱਠ ਲੰਘ ਨਾ ਗਿਆ, ਉਹ ਦੋਵੇਂ ਚੁਪ ਚਾਪ ਬੈਠੇ ਰਹੇ। ਵੇਣੂ ਨੇ ਹੀ ਗੱਲਬਾਤ ਮੁੜ ਸ਼ੁਰੂ ਕੀਤੀ।

"ਤੁਸੀਂ ਮੇਰੇ ਪਿਤਾ ਹੋ। ਸੱਚਮੁਚ ਏਸ ਗੱਲ ਤੇ ਬਹੁਤ ਅਫ਼ਸੋਸ ਹੋ ਰਿਹਾ ਏ ਕਿ ਇਹ ਗੱਲਾਂ ਤੁਹਾਨੂੰ ਸਮਝਾਉਣੀਆਂ ਪੈ ਰਹੀਆਂ ਹਨ...ਘੱਟੋ ਘੱਟ ਹੁਣ ਤਾਂ ਤੁਹਾਨੂੰ ਆਪਣੀਆਂ ਭੁੱਲਾਂ ਨੂੰ ਸੁਧਾਰਨਾ ਚਾਹੀਦਾ ਹੈ। ਇਸ ਲਈ ਕਹਿ ਰਿਹਾ ਹਾਂ...।"

ਵੇਣੂ ਨੂੰ ਇਸ ਤੋਂ ਵਧੇਰੇ ਹੋਰ ਕੁਝ ਸੁਝ ਨਹੀਂ ਰਿਹਾ ਸੀ। ਉਹ ਚੁੱਪ ਹੋ ਗਿਆ। ਸੁੰਦਰਮ ਨੇ ਇਕ ਲੰਮਾ ਸਾਹ ਲਿਆ ਅਤੇ ਅਸਮਾਨ ਵੱਲ ਵੇਖਣ ਲੱਗਾ। ਉਸ ਦਾ ਦਿਮਾਗ "ਕੀ ਕਹਿਣਾ ਚਾਹੀਦਾ" ਤੋਂ "ਕੀ ਨਹੀਂ ਕਹਿਣਾ ਚਾਹੀਦਾ" ਦੇ ਬਾਰੇ ਵਿਚ ਸੋਚ ਰਿਹਾ ਸੀ।

ਸੁੰਦਰਮ ਸਿਗਰਟ ਪੀਂਦੇ ਹੋਏ ਸਿਰ ਨੀਵਾਂ ਕਰੀਂ ਕੁਝ ਸੋਚ ਰਹੇ ਸਨ। ਫਿਰ ਇਕ ਡੂੰਘੇ ਵਿਸ਼ਵਾਸ ਨਾਲ ਉਹਨਾਂ ਵੇਣੂ ਵੱਲ ਵੇਖਿਆ। ਉਹਨੂੰ ਕੁਝ ਗੱਲਾਂ ਠੀਕ ਤਰ੍ਹਾਂ ਨਾਲ ਸਮਝਾਉਣ ਦਾ ਖਿਆਲ ਉਹਨਾਂ ਦੇ ਦਿਮਾਗ ਵਿਚ ਉਭਰ ਆਇਆ, ਫਿਰ ਉਹਨਾਂ ਆਪਣਾ ਵਿਚਾਰ ਬਦਲ ਲਿਆ; ਇਹ ਸੋਚ ਕੇ ਕਿ ਆਖਿਰ ਉੱਤਰ ਇਕ ਚੀਜ਼ ਹੈ; ਅਨੁਭਵ ਇਕ ਹੋਰ ਚੀਜ਼ ਅਤੇ ਇਸ ਸਭ ਤੋਂ ਨਿਰਮਾਣ ਹੋਣ ਵਾਲੀ ਪਰਪਕਤਾ ਇਕ ਹੋਰ ਚੀਜ਼ ਹੈ। ਅਤੇ ਵੇਣੂ ਨੂੰ ਕਿਹਾ—

"ਠੀਕ ਹੈ। ਹੁਣ ਇਹ ਦੱਸ ਕਿ ਏਸ ਸਿਲਸਿਲੇ ਵਿਚ ਕਿਹੜੀ ਗੱਲ ਹੈ ਜਿਹੜੀ ਤੈਨੂੰ ਨੁਕਸਾਨ ਪੁਜਾਂਦੀ ਹੈ।"

ਵੇਣੂ ਨੂੰ ਇਕ ਪਾਸੇ ਕਰੋਧ ਆ ਰਿਹਾ ਸੀ, ਦੂਜੇ ਪਾਸੇ ਉਹ ਸੋਚਣ ਲੱਗਾ ਕਿ ਏਸ ਆਦਮੀ ਨੂੰ ਕੀ ਹੋ ਗਿਆ ਏ। ਉਹਨੂੰ ਥੋੜ੍ਹਾ ਜਿਹਾ ਰਹਿਮ ਆ ਗਿਆ। ਉਹਨੇ ਫਿਕਾ ਹਾਸਾ ਹੱਸਦਿਆਂ ਕਿਹਾ—"ਪਿਤਾ ਜੀ ਤੁਸੀਂ ਪ੍ਰੋਫ਼ੈਸਰ ਹੋ। ਚੰਗੇ ਮਾਣ ਵਾਲੇ ਘਰ ਪੈਦਾ ਹੋਏ ਹੋ। ਚਾਰ ਬੱਚਿਆਂ ਦੇ ਪਿਤਾ ਹੋ। ਏਨੀ ਉਮਰ ਬੀਤ ਜਾਣ ਬਾਅਦ ਇਸ ਤਰ੍ਹਾਂ ਆਵਾਰਾ ਬਣ ਕੇ ਤੁਰਨ ਫਿਰਨ ਕਾਰਨ ਤੁਹਾਡੇ ਪੁੱਤਰ ਨੂੰ ਪਰਿਵਾਰ ਦੀ ਇਜ਼ਤ ਮਿੱਟੀ ਵਿਚ ਮਿਲਦੇ ਵੇਖ ਚਿੰਤਾ ਹੋ ਰਹੀ ਹੈ ਤਾਂ ਕੀ ਗਲਤ ਹੈ? ਕੀ ਉਹਦਾ ਇਹਨਾਂ ਗੱਲਾਂ ਨਾਲ ਕੋਈ ਸੰਬੰਧ ਨਹੀਂ ਹੈ?"

ਜਦੋਂ ਉਹ ਬੋਲ ਰਿਹਾ ਸੀ ਤਾਂ ਉਹ ਉਹਦੇ ਵੱਲ ਧਿਆਨ ਨਾਲ ਵੇਖ ਰਹੇ ਸਨ। ਉਹਦਾ ਚਿਹਰਾ ਅਧਾ ਚਾਨਣੇ ਅਤੇ ਅਧਾ ਹਨੇਰੇ ਵਿਚ ਸੀ ਅਤੇ ਉਹਦੀਆਂ ਅੱਖਾਂ ਚੁਫੇਰੇ ਘੁੰਮ ਰਹੀਆਂ ਸਨ; ਉਹ ਉਹਨਾਂ ਵੱਲ ਵੇਖ ਨਹੀਂ ਰਿਹਾ ਸੀ।

"ਵੇਣੂ ਤੇਰਾ ਕਹਿਣਾ ਹੈ ਕਿ ਤੂੰ ਸਿਆਣਾ ਹੋ ਗਿਆ ਹੈ। ਉਹ ਸਭ ਹੈ ਵੀ। ਪਰ ਇਕ ਸਿਆਣੇ ਆਦਮੀ ਵਿਚ ਜੋ ਪਕਿਆਈ ਹੋਣੀ ਚਾਹੀਦੀ ਹੈ, ਉਹ ਤੇਰੇ ਅੰਦਰ ਕਿਥੇ ਹੈ? ਪਹਿਲੇ ਤਾਂ ਮੈਂ ਇਕ ਪਿਤਾ ਹੋਣ ਦੇ ਨਾਤੇ ਆਪਣੀਆਂ ਨਿੱਜੀ ਗੱਲਾਂ ਵਿਚ ਤੇਰੇ ਨਾਲ ਬਹਿਸ ਕਰਨਾ ਜ਼ਰੂਰੀ ਨਹੀਂ ਸਮਝਦਾ। ਤੂੰ ਕਹਿੰਦਾ ਹੈਂ ਕਿ ਤੈਨੂੰ ਪਰਿਵਾਰ ਦਾ ਮਾਣ, ਸਾਡੀ ਹੈਸੀਅਤ ਵੱਲ ਵੇਖ ਚਿੰਤਾ ਹੋ ਰਹੀ ਹੈ। ਚੰਗੀ ਗੱਲ ਹੈ। ਉਹਨਾਂ ਨੂੰ ਕਿਸੇ ਵੀ ਤਰ੍ਹਾਂ ਦਾ ਧੱਕਾ ਨਹੀਂ ਪੁਜੇਗਾ। ਆਪਣੀ ਹੈਸੀਅਤ ਦੀ ਤੇਰੇ ਨਾਲੋਂ ਕਿਤੇ ਵੱਧ ਫ਼ਿਕਰ ਮੈਨੂੰ ਹੈ। ਉਸਨੂੰ ਜੇ ਧੱਕਾ ਪੁਜੇ ਵੀ ਤਾਂ ਉਹਦਾ ਸਾਹਮਣਾ ਕਰਨ ਦੀ ਹਿੰਮਤ ਮੇਰੇ ਅੰਦਰ ਹੈ। ਇਹ ਗੱਲ ਮੈਂ ਤੈਨੂੰ ਕਿਵੇਂ ਸਮਝਾਵਾਂ ਅਤੇ ਸਮਝਾਣ ਦੀ ਲੋੜ ਵੀ ਕੀ ਹੈ।"

ਉਹਦਾ ਬੋਲ ਪੱਕਾ ਅਤੇ ਵਜ਼ਨਦਾਰ ਸੀ। ਬੋਲ਼ ਵਿਚ ਕਚਿਆਈ ਜਾਂ ਅਪਰਾਧ ਦੀ ਛਾਂ ਤਕ ਨਹੀਂ ਸੀ। ਉਹਨਾਂ ਦੀ ਗੰਭੀਰਤਾ ਵੇਖ ਕੇ ਵੇਣੂ ਨੂੰ ਜਾਪਿਆ ਕਿ ਕਿਤੇ ਭੁੱਲ ਉਹਦੀ ਤਾਂ ਨਹੀਂ ਹੈ। ਫਿਰ ਲੱਗਾ ਕਿ ਏਸ ਉਮਰੇ ਇਕ ਪਰਾਈ ਇਸਤਰੀ ਨਾਲ ਸੰਬੰਧ ਹੁੰਦਿਆਂ ਵੀ ਵੇਖੋ ਕਿੰਨੀ ਨਿਡਰੀ ਨਾਲ ਆਪਣੇ ਵਾਕਾਂ ਦੀ ਚਤਰਾਈ ਵਿਖਾ ਰਹੇ ਹਨ। ਉਹਨੂੰ ਕਰੋਧ ਆ ਗਿਆ।

"ਦੱਸਾਂ ਲੋੜ ਕਿਉਂ ਹੈ? ਮੈਂ ਤੁਹਾਡੀ ਪਤਨੀ ਦਾ ਪੁੱਤਰ ਹਾਂ...ਅਤੇ ਤੁਸੀਂ ਉਹਨੂੰ ਧੋਖਾ ਦੇ ਰਹੇ ਹੋ...।" ਉਹਨੇ ਕਚੀਚੀ ਵਟਦਿਆਂ ਅੰਗਰੇਜ਼ੀ ਵਿਚ ਕਿਹਾ।

'ਅੱਛਾ...ਤਾਂ ਕੀ ਉਸ ਨੇ ਤੈਨੂੰ ਮੇਰੇ ਬਾਰੇ ਕੋਈ ਸ਼ਿਕਾਇਤ ਕੀਤੀ ਹੈ?" ਉਹਨਾਂ ਸ਼ਾਂਤੀ ਨਾਲ ਪੁੱਛਿਆ।

"ਨਹੀਂ...।"

"ਫਿਰ ਤੂੰ ਕਿਉਂ ਸਾਡੇ ਪਤੀ ਪਤਨੀ ਦੇ ਮੁਆਮਲੇ ਵਿਚ ਦਖਲ ਦੇ ਰਿਹਾ ਹੈ?"

"ਮੈਂ ਤੁਹਾਡਾ ਪੁੱਤਰ ਹਾਂ...ਇਹ ਮੇਰਾ ਫ਼ਰਜ਼ ਹੈ।"

''ਨਹੀਂ ਪੁੱਤਰ ! ਇਹ ਤੇਰਾ ਫ਼ਰਜ਼ ਨਹੀਂ ਹੈ । ਪਤੀ ਪਤਨੀ ਦੇ ਮੁਆਮਲੇ ਵਿਚ ਦਖ਼ਲ ਦੇਣ ਦਾ ਹੱਕ ਪੁੱਤਰ ਦਾ ਨਹੀਂ ਹੁੰਦਾ ।''

ਵੇਣੂ ਨੇ ਬੁਲ੍ਹਾਂ ਨੂੰ ਦੰਦਾਂ ਥੱਲੇ ਦਬਾ ਲਿਆ । ਉਹਨੂੰ ਰੋਣ ਆ ਰਿਹਾ ਸੀ । ਪਿਤਾ ਨੂੰ ਬੁਰਾ ਭਲਾ ਕਹਿ ਕੇ ਸਦਾ ਲਈ ਉਹਨੂੰ ਛੱਡ ਕੇ ਭੱਜ ਜਾਣ ਦੀ ਤੀਬਰ ਇੱਛਾ ਉਹਨੂੰ ਹੋ ਰਹੀ ਸੀ ।

ਉਹਦੀ ਖਿਝ ਅਤੇ ਦੁਖ ਵੇਖ ਉਹਨਾਂ ਨੂੰ ਬੜਾ ਅਫ਼ਸੋਸ ਹੋ ਰਿਹਾ ਸੀ । ਆਪਣੇ ਵੱਸੋਂ ਬਾਹਰ ਦੀਆਂ ਬੇਸਮਝੀ ਦੀਆਂ ਗੱਲਾਂ ਤੋਂ ਮਨ ਮੋੜਨ ਦੀ ਸ਼ਕਤੀ ਉਹਦੇ ਅੰਦਰ ਨਹੀਂ ਸੀ । ਉਹਨੂੰ ਤਿਲਮਲਾਂਦਿਆਂ ਵੇਖ ਉਹਨਾਂ ਨੇ ਪਿਆਰ ਨਾਲ ਉਹਦਾ ਹੱਥ ਫੜ ਲਿਆ ।

''ਵੇਣੂ...''

ਛੋਟੇ ਬੱਚੇ ਵਾਂਗ ਝਟਕਾ ਦੇ ਕੇ ਆਪਣਾ ਹੱਥ ਛੁਡਾ ਲਿਆ । ਹੁਣ ਤਾਂ ਉਹ ਬਿਲਕੁਲ ਰੋਣ ਹਾਕਾ ਹੋ ਗਿਆ । ਭਰੀ ਹੋਈ ਆਵਾਜ਼ ਨਾਲ ਉਹਨੇ ਪੁੱਛਿਆ ।

''ਪਿਤਾ ਜੀ ਇਹ ਗੱਲਾਂ ਮੈਨੂੰ ਬਹੁਤ ਬੇਇਜ਼ਤੀ ਵਾਲੀਆਂ ਲਗਦੀਆਂ ਹਨ... ਇਹ ਸਭ ਕਰਨ ਦੀ ਆਖਰ ਕੀ ਲੋੜ ਹੈ...।''

ਉਹਨਾਂ ਨੂੰ ਹਾਸਾ ਆ ਗਿਆ ।

''ਮਾਈ ਬੁਆਏ, ਸਮਝਦਾਰ ਨੌਜਵਾਨ ਹੋ ਕੇ ਤੈਨੂੰ ਇਹ ਸਭ ਕੁਝ ਮੇਰੇ ਕੋਲੋਂ ਨਹੀਂ ਪੁਛਣਾ ਚਾਹੀਦਾ । ਤੇਰੀ ਸੱਦ ਭਾਵਨਾ ਮੈਂ ਸਮਝ ਸਕਦਾ ਹਾ । ਤੇਰੇ ਖਿਆਲ ਵਿਚ ਜੇ ਮੈਂ ਗਲਤ ਕੰਮ ਕਰ ਵੀ ਰਿਹਾ ਹਾਂ ਤਾਂ ਉਸਨੂੰ ਮਨ ਵਿਚ ਹੀ ਰੱਖ । ਵਕਤ ਬੀਤਣ ਨਾਲ ਤੈਨੂੰ ਪਤਾ ਲੱਗ ਜਾਵੇਗਾ ਕਿ ਕਿਹੜੀ ਗੱਲ ਸਹੀ ਹੈ ਅਤੇ ਕਿਹੜੀ ਗਲਤ ਅਤੇ ਕਿਹੜੀ ਗੱਲ ਕਿਥੋਂ ਤਕ ਸਹੀ ਜਾਂ ਗਲਤ ਹੈ । ਤੈਨੂੰ ਪਿਆਰ ਕਰਨ ਵਾਲੇ ਪਿਤਾ ਦੇ ਰਿਸ਼ਤੇ ਮੈਂ ਤੇਰੀਆਂ ਸਾਰੀਆਂ ਭੁਲਾਂ ਮੁਆਫ਼ ਕਰ ਦਿੰਦਾ ਹਾਂ । ਜ਼ਰਾ ਸੋਚ ਕੇ ਵੇਖ...ਪਿਤਾ ਦੇ ਨਿੱਜੀ ਕੰਮਾਂ ਦੀ ਜਾਣਕਾਰੀ ਪ੍ਰਾਪਤ ਕਰਨ ਲਈ ਚੋਰੀ ਛੁਪੀ ਅਜਿਹਾ ਕੰਮ ਕਰਨਾ ਤੈਨੂੰ ਬੇਇਜ਼ਤੀ ਵਾਲਾ ਨਹੀਂ ਲਗਦਾ ?...ਜੇ ਮੈਂ ਤੇਰੀ ਥਾਂ ਹੁੰਦਾ ਤਾਂ ਜ਼ਰੂਰ ਇਸ ਲਈ ਉਮਰ ਭਰ ਆਪਣੇ ਕੀਤੇ ਤੇ ਸ਼ਰਮਿੰਦਾ ਹੁੰਦਾ ।''

ਮੁਆਫ਼ ਕਰ ਦੇਣ ਅਤੇ ਆਪਣੇ ਕੀਤੇ ਸ਼ਰਮਿੰਦਾ ਹੋਣ ਵਾਲੀ ਗੱਲ ਉਹਦੀ ਸਮਝ ਵਿਚ ਨਹੀਂ ਆ ਰਹੀ ਸੀ । ਫਿਰ ਵੀ ਹੋਰ ਕੁਝ ਕਹਿ ਕੇ ਉਹਨਾਂ ਨੂੰ ਸੁਧਾਰਨ ਜਾਂ ਅਪਰਾਧ ਸਵੀਕਾਰ ਕਰਨ ਤੇ ਰਾਜ਼ੀ ਕਰ ਲੈਣਾ ਹੁਣ ਉਹਦੇ ਵੱਸ ਤੋਂ ਬਾਹਰ ਦੀ ਗੱਲ ਸੀ, ਇਹ ਉਹ ਚੰਗੀ ਤਰ੍ਹਾਂ ਸਮਝ ਗਿਆ ।

''ਮਾਂ !''

ਸਾਰੇ ਬੱਚਿਆਂ ਵਿਚੋਂ ਕੇਵਲ ਵੇਣੂ ਹੀ ਸੀ ਜਿਹੜਾ ਰਮਨੀ ਅੰਮਾ ਨੂੰ ਮਾਂ ਅਤੇ ਸੁੰਦਰਮ ਨੂੰ ਪਿਤਾ ਜੀ ਕਹਿ ਕੇ ਬੁਲਾਂਦਾ ਸੀ ਅਤੇ ਬਾਕੀ ਸਭਨਾਂ ਲਈ ਉਹ ਮੰਮੀ ਤੇ ਡੈਡੀ ਸਨ ।

ਜਦ ਵੇਣੂ ਨੇ ਉਹਨਾਂ ਨੂੰ ਬੁਲਾਇਆ ਉਹ ਉਪਰਲੀ ਮੰਜ਼ਲ ਦੇ ਬਰਾਂਡੇ ਵਿਚ ਆਰਾਮ ਕੁਰਸੀ ਵਿਚ ਉਤੇ ਬੈਠੀ ਜੂਲੀਅਨ ਹਕਸਲੇ ਦੀ ਕਿਤਾਬ ਪੜ੍ਹ ਰਹੀ ਸੀ ।

ਵੇਣੂ ਨੇ ਕਿਤਾਬ ਦੇ ਪਹਿਲੇ ਸਫੇ ਉਤੇ ਪੜ੍ਹਿਆ—''ਨਾਲਜ, ਮੌਰੈਲੇਟੀ ਐਂਡ ਡੈਸਟਿਨੀ।''

''ਤੁਹਾਡੇ ਪੜ੍ਹਨ ਵਿਚ ਰੁਕਾਵਟ ਤਾਂ ਨਹੀਂ ਪਾਈ ਮੈਂ ?''

''ਛੀ : ! ਕੀ ਫਾਰਮੈਲੇਟੀ ਲੈ ਬੈਠਾ ਏ ਤੂੰ ? ਆ ਏਧਰ ਬੈਠ...।''

ਉਹਨੇ ਪਿਆਰ ਨਾਲ ਉਹਨੂੰ ਆਪਣੇ ਕੋਲ ਬਿਠਾ ਲਿਆ।

ਉਹਨੂੰ ਕੁਝ ਕਹਿਣ ਲਈ ਸੁਝ ਨਹੀਂ ਰਿਹਾ ਸੀ। ਉਹ ਉਤਸੁਕ ਹੋ ਕੇ ਓਸ ਵੱਲ ਵੇਖ ਰਹੀ ਸੀ। ਅਚਾਨਕ ਉਹਦੀ ਨਜ਼ਰ ਵਿਚ ਐਨੇ ਵਡੇ ਬੇਟੇ ਦੀ ਮਾਂ ਹੋਣ ਦਾ ਮਾਣ ਹੋਣ ਲੱਗਾ। ਉਹ ਉਂਗਲੀਆਂ ਦੇ ਨਹੁੰਆਂ ਨੂੰ ਕੱਟਦਾ ਹੋਇਆ ਸਿਰ ਝੁਕਾਈਂ ਕੁਝ ਸੋਚ ਰਿਹਾ ਸੀ। ਅੱਜ ਤਕ ਸ਼ਾਇਦ ਕਦੇ ਕਿਸੇ ਸਮੱਸਿਆ ਉਤੇ ਬਹਿਸ ਕਰਨ ਜਾਂ ਸਲਾਹ ਦੇਣ ਮਾਂ ਦੇ ਕੋਲ ਨਹੀਂ ਆਇਆ ਸੀ। ਇਹ ਸੋਚ ਕੇ ਉਹਨੂੰ ਇਕ ਤਰ੍ਹਾਂ ਦੀ ਖੁਸ਼ੀ ਹੋ ਰਹੀ ਸੀ। ਉਸਦੀ ਝਿਜਕ ਨੂੰ ਵੇਖ ਕੇ ਉਹ ਆਪ ਹੀ ਬੋਲ ਉਠੀ।

''ਕਿਉਂ ਵੇਣੂ। ਏਥੇ ਤੂੰ ਬਹੁਤ ਬੋਰ ਹੋ ਰਿਹਾ ਹੈਂ ਨਾ ?''

''ਹੂੰ...।'' ਵੇਣੂ ਨੇ ਸਿਰ ਚੁਕਦਿਆਂ ਹੋਇਆ ਕਿਹਾ,

''ਬੋਰ ਨਹੀਂ ਏਥੋਂ ਦਾ ਜੀਵਨ ਹੀ ਮੈਨੂੰ ਪਸੰਦ ਨਹੀਂ ਹੈ। ਕੁਝ ਵੀ ਹੋਵੇ। ਆਖਰ ਮੈਂ ਇਕ ਪੇਂਡੂ ਈ ਹਾਂ...ਤੁਸੀਂ ਸਾਰੇ ਬਹੁਤ ਮਾਡਰਨ ਹੋ। ਇਕ ਦਮ ਮਾਡਰਨ ਜੀਵਨ ਜੀ ਰਹੇ ਹੋ ਜਿਸ ਵਿਚ ਮੈਂ ਆਪਣੇ ਆਪ ਨੂੰ ਅਡਜਸਟ ਨਹੀਂ ਕਰ ਸਕਿਆ ਹਾਂ...।'' ਕਹਿ ਕੇ ਉਸਨੇ ਆਪਣਾ ਸਿਰ ਫਿਰ ਨੀਵਾਂ ਕਰ ਲਿਆ ਅਤੇ ਧਰਤੀ ਉਤੇ ਪੈਰਾਂ ਦੀਆਂ ਉਂਗਲਾਂ ਨਾਲ ਲੀਕਾਂ ਖਿੱਚਣ ਲੱਗਾ।

ਕੁਝ ਪਲ ਚੁੱਪ ਰਹਿਣ ਪਿਛੋਂ ਰਮਨੀ ਅੱਮਾ ਨੇ ਕਿਹਾ, ''ਤੇਰੀ ਉਲਝਣ ਠੀਕ ਤਰ੍ਹਾਂ ਮੇਰੀ ਸਮਝ ਵਿਚ ਨਹੀਂ ਆ ਰਹੀ ਹੈ। ਮੇਰੇ ਖਿਆਲ ਵਿਚ ਜਿੰਨੇ ਵਰ੍ਹਿਆਂ ਤੋਂ ਅਸੀਂ ਜਿਵੇਂ ਰਹਿੰਦੇ ਆ ਰਹੇ ਹਾਂ, ਓਵੇਂ ਹੀ ਅੱਜ ਹਾਂ। ਮੈਨੂੰ ਤਾਂ ਇਸ ਵਿਚ ਕਿਤੇ ਵੀ ਕਿਸੇ ਤਰ੍ਹਾਂ ਦੀ ਕੋਈ ਅਲਟਰਾ ਚੀਜ਼ ਮਹਿਸੂਸ ਨਹੀਂ ਹੋ ਰਹੀ ਹੈ। ਤੂੰ ਸਾਫ਼ ਸਾਫ਼ ਆਪਣੇ ਦਿਲ ਦੀ ਗੱਲ ਨਹੀਂ ਦਸੇਂਗਾ ਤਾਂ ਮੈਂ ਕਿਵੇਂ ਸਮਝ ਸਕਾਂਗੀ।'' ਤੇ ਉਹ ਵੀ ਸੋਚਣ ਲੱਗੀ ਕਿ ਆਖਰ ਜਿਹੜੀ ਗੱਲ ਨੂੰ ਲੈ ਕੇ ਝਗੜਾ ਚੱਲ ਰਿਹਾ ਹੈ।

''ਮੈਨੂੰ ਤਾਂ ਲਗਦਾ ਏ ਕਿ ਏਥੇ ਆ ਕੇ ਮੈਂ ਬੜੀ ਵਡੀ ਭੁੱਲ ਕੀਤੀ ਏ। ਜਾਪਦੈ ਕਿਸੇ ਪਰਾਏ ਘਰ ਵਿਚ ਰਹਿ ਰਿਹਾ ਹਾਂ। ਏਥੋਂ ਦਾ ਰਹਿਣ ਸਹਿਣ, ਸ਼ਿਸ਼ਟਾਚਾਰ, ਏਥੋਂ ਦਾ ਰੰਗ ਢੰਗ ਮੈਨੂੰ ਸਭ ਕੁਝ ਓਪਰਾ ਜਿਹਾ ਲਗਦਾ ਏ। ਤੁਸਾਂ ਲੋਕਾਂ ਦੇ ਸਨੇਹ-ਸੰਬੰਧ ਸਭ ਵਿਖਾਵੇ ਦੇ ਹਨ। ਤੁਸੀਂ ਇਕ ਝੂਠੀ ਜ਼ਿੰਦਗੀ ਜੀ ਰਹੇ ਹੋ। ਮੈਂ ਸੋਚ ਰਿਹਾ ਹਾਂ ਕਿ ਮੁੜ ਦਾਦਾ ਜੀ ਦੇ ਘਰ ਚਲਾ ਜਾਵਾਂ...।'' ਉਹ ਰੁਕ ਰੁਕ ਕੇ ਬੋਲੀ ਜਾ ਰਿਹਾ ਸੀ ਅਤੇ ਉਹ ਵੀ ਚੁਪ ਚਾਪ ਸੁਣ ਰਹੀ ਸੀ।

ਫਿਰ ਦੋਵੇਂ ਈ ਕੁਝ ਚਿਰ ਲਈ ਚੁਪ ਹੋ ਗਏ। ਦੁਪਹਿਰ ਦਾ ਸਮਾਂ ਸੀ। ਗਿਆਰਾਂ ਵਜੇ ਸਨ, ਏਸ ਲਈ ਘਰ ਵੀ ਬਿਲਕੁਲ ਖਾਮੋਸ਼ ਸੀ। ਥੱਲੇ ਰਸੋਈ ਵਿਚ

ਰੋਟੀ ਪਕਾਣ ਵਾਲੀ ਬੁਢੀ ਮਹਾਰਾਜਿਨ ਵੀ ਸੌਂ ਰਹੀ ਸੀ। ਘਰ ਅਤੇ ਗਲੀ ਦੋਵੇਂ ਸੁਨਸਾਨ ਹੋ ਗਏ ਸਨ।

"ਵੇਣੂ...ਅਚਾਨਕ ਤੇਰੇ ਲਈ ਇਹ ਕਿਵੇਂ ਇਕ ਸਮੱਸਿਆ ਬਣ ਗਈ?... ਹਾਂ ਏ ਨਾ ਤਾਂ ਮੈਂ ਸਮਝ ਸਕਦੀ ਹਾਂ ਕਿ ਦਾਦਾ ਜੀ ਨੇ ਘਰ ਅਤੇ ਏਥੋਂ ਵਾਤਾਵਰਨ ਵਿਚ ਕਾਫ਼ੀ ਅੰਤਰ ਹੈ। ਪਰ ਤੇਰੀ ਉਮਰ ਦੇ ਹਿਸਾਬ ਨਾਲ ਵੇਖਿਆ ਜਾਵੇ ਤਾਂ ਅਸਲ ਵਿਚ ਤੈਨੂੰ ਦਾਦਾ ਜੀ ਦੇ ਘਰ ਵਿਚ ਬੋਰੀਅਤ ਮਹਿਸੂਸ ਹੋਣੀ ਚਾਹੀਦੀ ਹੈ...ਖ਼ੈਰ, ਆਖਿਰ ਆਦਮੀ ਦੀ ਪਸੰਦ ਅਤੇ ਰੁਚੀਆਂ ਉਹਦੀਆਂ ਆਦਤਾਂ ਦਾ ਹੀ ਨਤੀਜਾ ਹੁੰਦੀਆਂ ਹਨ...ਫਿਰ ਵੀ ਤੇਰਾ ਘਰ ਤਾਂ ਇਹੀ ਹੈ। ਤੂੰ ਜਿਸ ਢੰਗ ਨਾਲ ਰਹਿਣਾ ਚਾਹੇਂ, ਰਹੁ, ਤੈਨੂੰ ਕੌਣ ਰੋਕਦਾ ਹੈ? ਚਾਹੇ ਜੋ ਵੀ ਹੋਵੇ, ਦੂਜੇ ਦੀ ਆਜ਼ਾਦੀ ਵਿਚ ਦਖਲ ਦੇਣਾ ਅਤੇ ਉਹਦੇ ਤੇ ਹੱਕ ਜਮੌਣ ਦੀ ਆਦਤ ਸਾਡੇ ਘਰ ਵਿਚ ਕਿਸੇ ਨੂੰ ਵੀ ਨਹੀਂ ਹੈ। ਤੈਨੂੰ ਕਿਥੋਂ ਤਕ ਚੇਤੇ ਹੈ, ਮੈਨੂੰ ਪਤਾ ਨਹੀਂ—ਜਦੋਂ ਤੇਰੇ ਦਾਦਾ ਦਾਦੀ ਪਿੰਡ ਮੁੜਨ ਲਈ ਟੁਰ ਪਏ ਤਾਂ ਉਹਨਾਂ ਨਾਲ ਜਾਣ ਲਈ ਤੂੰ, ਜ਼ਿਦ ਫੜ ਲਈ ਸੀ। ਉਹ ਵੀ ਤੈਨੂੰ ਆਪਣੇ ਕੋਲ ਰਖਣਾ ਚਾਹੁੰਦੇ ਸਨ।...ਤੇਰੀ ਖ਼ੁਸ਼ੀ ਲਈ ਹੀ ਮੈਂ ਵੀ ਤੈਨੂੰ ਭੇਜ ਦਿੱਤਾ ਸੀ...ਬੱਚਿਆਂ ਦੀ ਆਜ਼ਾਦੀ ਦੀ ਏਥੇ ਸਦਾ ਕਦਰ ਕੀਤੀ ਗਈ ਹੈ। ਏਥੇ ਆਪਣੀ ਮਰਜ਼ੀ ਅਨੁਸਾਰ ਰਹਿਣ ਦੀ ਤੈਨੂੰ ਕਿਹੜੀ ਰੁਕਾਵਟ ਹੈ?...ਹਾਂ...ਕਹੁ ਵੇਣੂ।" ਉਹਨਾਂ ਨੇ ਉਹਦੇ ਵੱਲ ਵੇਖਿਆ; ਉਹ ਚੁੱਪ ਚਾਪ ਉਹਦਾ ਮੰਹ ਤੱਕ ਰਿਹਾ ਸੀ।

"ਮੈਨੂੰ ਲਗਦਾ ਏ ਸ਼ਾਇਦ ਕੋਈ ਹੋਰ ਹੀ ਕਾਰਨ ਹੈ ਜਿਸ ਲਈ ਤੂੰ ਪਿੰਡ ਵਾਪਸ ਜਾਣਾ ਚਾਹੁੰਦਾ ਹੈਂ? ਠੀਕ ਕਹਿ ਰਹੀ ਹਾਂ ਨ...?"

"ਹਾਂ...ਕਾਰਨ ਤਾਂ ਹੋਰ ਹੀ ਹੈ...।" ਵੇਣੂ ਨੇ ਕਿਹਾ ਅਤੇ ਆਪਣੇ ਮਨ ਨੂੰ ਦੁਖੀ ਕਰਨ ਵਾਲੀਆਂ ਕਈ ਸੱਚਾਈਆਂ ਨੂੰ ਪ੍ਰਗਟ ਕਰਨ ਲਈ ਸ਼ਬਦ ਲਭਣ ਦਾ ਅਸਫਲ ਯਤਨ ਕਰਨ ਲੱਗਾ।

"ਵੇਣੂ ਏਨਾ ਹੀ ਨਹੀਂ...ਤੂੰ ਕੁਝ ਹੋਰ ਗੱਲਾਂ ਵੀ ਕਹਿ ਰਿਹਾ ਹੈਂ—ਇਹ ਕੀ ਹੈ? ਕਿਵੇਂ ਤੂੰ ਏਨੀ ਛੇਤੀ ਏਸ ਫ਼ੈਸਲੇ ਤੇ ਪੁਜਿਆ?...ਤੂੰ ਕਿਸ ਵਿਖਾਵੇ ਦੀ ਗੱਲ ਕਰ ਰਿਹਾ ਹੈਂ? ਇੰਜ ਲਗਦਾ ਏ ਕਿ ਤੇਰੇ ਦਿਲ ਨੂੰ ਕੋਈ ਬਹੁਤ ਹੀ ਡੂੰਘੀ ਸੱਟ ਲੱਗੀ ਏ; ਨਹੀਂ ਤਾਂ ਇਹ ਸ਼ਬਦ ਤੇਰੇ ਮੰਹ 'ਚੋਂ ਨਹੀਂ ਨਿਕਲਦੇ। ਦੱਸ ਨਾ ਕੀ ਗੱਲ ਹੈ...।"

ਉਹਨੇ ਆਪਣੀ ਜੇਬ 'ਚੋਂ ਰੁਮਾਲ ਕਢ ਕੇ ਆਪਣਾ ਨੱਕ ਅਤੇ ਚਿਹਰਾ ਪੂੰਝਿਆ। ਉਹਦਾ ਚਿਹਰਾ ਲਾਲ ਹੋ ਗਿਆ ਸੀ। "ਮਾਂ—ਮੈਨੂੰ ਪਿਤਾ ਜੀ ਦਾ ਚਾਲ-ਚਲਨ ਪਸੰਦ ਨਹੀਂ ਹੈ...।" ਉਹਨੇ ਮੂੰਹ ਭੁਆ ਕੇ ਆਕਾਸ਼ ਵੱਲ ਵੇਖਦਿਆਂ ਕਿਹਾ। ਉਹਨੂੰ ਕੋਈ ਜਵਾਬ ਨਹੀਂ ਮਿਲਿਆ। ਉਹ ਉਂਜ ਈ ਅੱਗੇ ਕਹਿਣ ਲੱਗਾ—

"ਮੈਂ ਇਹੀ ਸੋਚ ਕੇ ਏਨੇ ਦਿਨ ਚੁਪ ਬੈਠਾ ਸਾਂ ਕਿ ਤੁਹਾਡੇ ਵਿਚਕਾਰ ਝਗੜਾ ਹੋ ਜਾਵੇਗਾ ਅਤੇ ਤੁਹਾਡੇ ਜੀਵਨ ਦੀ ਸ਼ਾਂਤੀ ਮੇਰੇ ਕਾਰਨ ਨਸ਼ਟ ਹੋ ਜਾਵੇਗੀ। ਕਿੰਨੇ ਦਿਨ ਵਿਗੜਦੇ ਜੀਵਨ ਦੀ ਸ਼ਾਂਤੀ ਨਾਰਾਜ਼ ਹੋ ਜਾਣ ਨਾਲ ਵਿਗੜ ਜਾਵੇਗੀ? ਮਾਂ, ਉਹ

ਤੁਹਾਨੂੰ ਧੋਖਾ ਦੇ ਰਹੇ ਹਨ। ਇਹ ਗੱਲ ਜਾਣ ਲੈਣ ਦੇ ਪਿਛੋਂ ਵੀ ਮੈਂ ਚੁਪ ਬੈਠਾ ਰਿਹਾ ਹਾ...ਏਸ ਲਈ ਅਪਮਾਨ ਕਰਤਾ ਪਰਿਵਾਰ ਵਿਚ ਨਹੀਂ ਰਹਿਣਾ ਚਾਹੀਦਾ.... ਉਹਨਾਂ ਨੂੰ ਮੈਂ ਕਿਵੇਂ ਸੁਧਾਰ ਸਕਦਾ ਹਾਂ...ਹੋ ਸਕੇ ਤਾਂ ਤੁਸੀਂ ਹੀ ਉਹਨਾਂ ਨੂੰ ਸਹੀ ਰਸਤੇ ਤੇ ਲਿਆਓ—ਇਹ ਤੁਹਾਡੇ ਦੋਹਾ ਦਾ ਮੁਆਮਲਾ ਹੈ...ਮੈਂ ਜਾ ਰਿਹਾ ਹਾਂ...।'' ਇਕੋ ਸਾਹੇ ਸਭ ਕੁਝ ਕਹਿ ਕੇ ਮਾਂ ਨੂੰ ਬਿਨ੍ਹਾ ਵੇਖੇ ਉਹ ਓਥੋਂ ਭੱਜ ਜਾਣ ਲਈ ਤੜਪ ਰਿਹਾ ਸੀ।

ਉਹਨੂੰ ਜਾਪਿਆ ਕਿ ਉਹ ਰੋ ਪਵੇਗੀ, ਕਰਕੇ ਕੇ ਉਹਦੇ ਕੋਲੋਂ ਗੱਲ ਪੁਛੇਗੀ, ਕਰੋਧ ਵਿਚ ਆ ਕੇ ਆਪਣੇ ਧੋਖੇਬਾਜ਼ ਪਤੀ ਬਾਰੇ ਭਲਾ-ਬੁਰਾ ਕਹੇਗੀ, ਏਨੇ ਦਿਨ ਮਨ ਵਿਚ ਛੁਪਾਇਆ ਭੇਦ ਆਪਣੇ ਪੁੱਤਰ ਨੂੰ ਪਤਾ ਲੱਗ ਜਾਣ ਤੇ ਆਪਣਾ ਅਪਮਾਨ ਮਹਿਸੂਸ ਕਰੇਗੀ। ਅਤੇ ਇਹ ਸਭ ਸੋਚ ਕੇ ਉਹ ਅਪਰਾਧੀ ਵਾਂਗ ਓਥੋਂ ਦਫਾ ਹੋ ਜਾਣ ਦੀ ਕੋਸ਼ਿਸ਼ ਕਰ ਰਿਹਾ ਸੀ।

''ਵੇਣੂ !'' ਅਤਿਅੰਤ ਸ਼ਾਂਤ ਪਰ ਭਾਵਾਂ ਕਾਰਨ ਭਰੀ ਜਿਹੀ ਮਾਂ ਦੀ ਆਵਾਜ਼ ਨੇ ਉਹਨੂੰ ਰੋਕ ਦਿੱਤਾ।

ਉਹਨਾਂ ਦੇ ਚਿਹਰੇ ਤੇ ਕੋਈ ਵੀ ਸਪੱਸ਼ਟ ਭਾਵ ਨਹੀਂ ਸੀ। ਉਹਨਾਂ ਪਿਆਰ ਨਾਲ ਕਿਹਾ, ''ਬੈਠੋ'' ਅਤੇ ਤੁਰਨ ਲਈ ਤਿਆਰ ਵੇਣੂ ਫਿਰ ਤੋਂ ਕੁਰਸੀ ਤੇ ਬੈਠ ਗਿਆ। ''ਮੈਂ ਸੋਚਿਆ ਸੀ ਤੂੰ ਆਪਣੀ ਕਿਸੇ ਸਮੱਸਿਆ ਨੂੰ ਲੈ ਕੇ ਆਇਆ ਹੈਂ। ਇਹ ਤਾਂ ਤੇਰੇ ਪਿਤਾ ਜੀ ਦੇ ਬਾਰੇ ਵਿਚ ਹੈ।...ਅੱਛਾ ਮਜ਼ਾਕ ਹੈ...।'' ਉਹਨਾਂ ਨੂੰ ਹਾਸੀ ਆ ਗਈ।'' ਤਾਂ ਤੁਸੀਂ ਪਹਿਲਾਂ ਤੋਂ ਹੀ ਇਹਦੇ ਬਾਰੇ ਜਾਣਦੇ ਹੋ ?''

''ਮੈਂ ਇਹਨਾਂ ਗੱਲਾਂ ਬਾਰੇ ਕੁਝ ਵੀ ਜਾਣਨਾ ਜ਼ਰੂਰੀ ਨਹੀਂ ਸਮਝਿਆ ਹੈ ਵੇਣੂ...।''

ਉਹ ਗੰਭੀਰ ਹੋ ਕੇ ਕਹਿ ਰਹੀ ਸੀ।

''ਇਹ ਵੇਖੋ। ਉਹ ਤੇਰੇ ਪਿਤਾ ਅਤੇ ਮੇਰੇ ਪਤੀ ਹਨ। ਇਹ ਗੱਲ ਜਿੰਨੀ ਸੱਚ ਹੈ ਓਨੀ ਹੀ ਉਹ ਇਕ ਪ੍ਰੋਫੈਸਰ, ਗੁਣੀ ਗਿਆਨੀ ਅਤੇ ਬਾ ਹੈਸੀਅਤ ਆਦਮੀ ਹਨ—

ਇਹ ਵੀ ਹੈ, ਹੈ ਨ ?''

ਉਹਨੇ ਕੋਈ ਉਤਰ ਨਹੀਂ ਦਿੱਤਾ।

''ਜਿਹੜੀਆਂ ਗੱਲਾਂ ਲਈ ਤੁਸੀਂ ਆਪਣੇ ਪਿਤਾ ਤੇ ਮਾਣ ਕਰ ਸਕਦੇ ਹੋ। ਉਹਨਾਂ ਸਾਰੀਆਂ ਗੱਲਾਂ ਨੂੰ ਛੱਡ ਕੇ ਜਿਨ੍ਹਾਂ ਬਾਰੇ ਤੈਨੂੰ ਠੀਕ ਪਤਾ ਵੀ ਨਹੀਂ ਹੈ, ਜਿਹੜੀ ਬੜੀ ਹੀ ਅੰਤਰ ਮੁਖੀ ਗੱਲ। ਉਹਨੂੰ ਕੁਰੇਦ ਕੇ ਦੁੱਖੀ ਜਾਂ ਅਪਮਾਨਿਤ ਹੋਣਾ ਕੀ ਤੈਨੂੰ ਸਹੀ ਲਗਦਾ ਏ ?''

ਉਹ ਫੌਰਨ ਗੁੱਸੇ ਨਾਲ ਬੋਲ ਉਠਿਆ—ਪੂਰੀ ਜਾਣਕਾਰੀ ਪ੍ਰਾਪਤ ਕਰਕੇ ਹੀ ਤਾਂ ਬੋਲ ਰਿਹਾ ਹਾਂ ਮਾਂ ! ਮੈਂ ਸਾਬਤ ਕਰਕੇ ਵਿਖਾ ਸਕਦਾ ਹਾਂ...ਉਹਨਾ ਨੂੰ ਆਈ ਉਹ ਟੈਲੀਫੂਨ ਕਾਲ...ਉਹਨਾਂ ਦੀਆਂ ਗੱਲਾਂ ਮੈਂ ਆਪਣੇ ਕੰਨਾਂ ਨਾਲ ਸੁਣੀਆਂ— ਏਸ ਲਈ ਓਸ ਰਾਤ ਥੇਟਰ ਜਾ ਕੇ ਮੈਂ ਸਭ ਕੁਝ ਆਪਣੀ ਅੱਖੀਂ ਵੀ ਵੇਖਿਆ—

ਉਹਨਾਂ ਦੇ ਕਮਰੇ ਦੇ ਦਰਾਜ਼ ਵਿਚ ਪ੍ਰੇਮ-ਪੱਤਰਾਂ ਦੀ ਇਕ ਫਾਈਲ ਰੱਖੀ ਹੈ ਉਹਨਾਂ ਨੇ...ਮੈਂ ਉਸਨੂੰ ਉਹਨਾਂ ਦੇ ਹੀ ਮੂੰਹ ਤੇ ਸੁਟ ਦਿੱਤਾ ਸੀ—ਉਹ ਇਨਕਾਰ ਕਰ ਹੀ ਨਹੀਂ ਸਕੇ...।"

"ਓਹ ! ਇਟ ਇਜ਼ ਸ਼ੇਮ ਆਨ ਯੂ ! ਬੜੇ ਪਰੂਫ ਲਿਆਇਆ ਏ । ਮਸ਼ਹੂਰ ਲੋਕਾਂ ਦੀ ਬਦਨਾਮੀ ਕਰਨ ਦਾ ਧੰਦਾ ਕਰਨ ਵਾਲੀਆਂ ਕੁਝ ਹੈਰਾਨ ਕਰਨ ਵਾਲੀਆਂ ਪੱਤਰਕਾਵਾਂ ਵੇਖਿਆ ਹਨ ਨ । ਉਹਨਾਂ ਪਾਸ ਵੀ ਹੋਣਗੇ ਪਰੂਫ । ਕੀ ਸ਼ਰੀਫ ਲੋਕ ਏਸ ਲਈ ਇਹਨਾਂ ਅਖਬਾਰਾਂ ਨੂੰ 'ਯੈਲੋ ਪੇਪਰਜ਼' ਕਹਿ ਕੇ ਦੂਰ ਹਟਾਉਂਦੇ ਹਨ, ਕਿ ਇਹਨਾਂ ਪਾਸ ਪਰੂਫ ਨਹੀਂ ਹਨ । ਇਹ ਆਦਮੀ ਦਾ ਗੌਰਵ, ਉਹਨਾਂ ਦੇ ਮਾਣ ਨੂੰ ਛੱਡ ਕੇ ਉਹਨਾਂ ਦੇ ਬਹੁਤ ਹੀ ਨਾਜ਼ਕ ਅਤੇ ਅੰਦਰਲੀਆਂ ਕਮਜ਼ੋਰੀਆਂ ਦੀ ਖੁਲ੍ਹੇ ਤੌਰ ਤੇ ਚਰਚਾ ਕਰ ਕੇ ਆਪਣਾ ਪੇਟ ਪਾਲਦੇ ਹਨ । ਇਸ ਨਾਲ ਸਮਾਜ ਅਤੇ ਸੰਸਕ੍ਰਿਤੀ ਦਾ ਨੁਕਸਾਨ ਹੁੰਦਾ ਹੈ ਲਾਭ ਨਹੀਂ ਅਤੇ ਏਸੇ ਲਈ ਅਸੀਂ ਇਹਨਾਂ ਅਖਬਾਰਾਂ ਤੋਂ ਪ੍ਰਹੇਜ਼ ਰਖਦੇ ਹਾਂ । ਹੁਣ ਤੂੰ ਜੋ ਕੁਝ ਵੀ ਕੀਤਾ ਹੈ ਉਸ ਵਿਚ ਤੇ ਇਸ ਵਿਚ ਦੱਸ ਕੀ ਫ਼ਰਕ ਹੈ ? ਮੈਨੂੰ ਤੇਰੇ ਤੇ ਬਹੁਤ ਅਫ਼ਸੋਸ ਹੋ ਰਿਹਾ ਹੈ । ਸ਼ੇਮ ! ਇਟ ਇਜ਼ ਏ ਸ਼ੇਮ ਆਨ ਯੂ !" ਰਮਣੀ ਅਮਾਂ ਨੇ ਆਪਣੇ ਕੰਨਾਂ ਤੇ ਹੱਥ ਰੱਖਦਿਆਂ ਕਿਹਾ— "ਸੱਚਮੁਚ ਈ ਕੀ ਤੈਂ ਇਹ ਸਭ ਕੀਤਾ ? ਵੇਣੂ...ਏਡੇ ਵੱਡੇ ਆਦਮੀ ਦੇ ਨਾਲ ਤੂੰ ਕਿੰਨਾ ਭੱਦਾ ਵਿਹਾਰ ਕੀਤਾ ਹੈ ।" ਉਹ ਕੰਬ ਰਹੀ ਸੀ ।

ਉਹਨਾਂ ਦੀਆਂ ਤਿਓੜੀਆਂ ਚੜ੍ਹੀਆਂ ਵੇਖ ਉਹਨਾਂ ਨੂੰ ਸਮਝਾਉਣ ਦਾ ਯਤਨ ਕਰਦਿਆਂ ਵੇਣੂ ਨੇ ਕਿਹਾ—"ਮਾਂ ਤੁਹਾਡੀ ਅਤੇ ਇਸ ਪਰਿਵਾਰ ਦੀ ਭਲਾਈ ਸੋਚ ਕੇ ਹੀ ਮੈਂ ਜਾਣ ਬੁਝ ਕੇ ਇਹ ਸਭ ਕੀਤਾ ।"

"ਵੇਣੂ...ਮੈਨੂੰ ਬਹੁਤ ਬੁਰਾ ਲੱਗ ਰਿਹਾ ਏ...ਉਹਨਾਂ ਬਾਰੇ ਸੋਚ ਕੇ ਨਹੀਂ... ਤੇਰੇ ਲਈ...ਤੈਨੂੰ ਅਜਿਹਾ ਨਹੀਂ ਕਰਨਾ ਚਾਹੀਦਾ ਸੀ...ਇਕ ਪਿਤਾ ਬਾਰੇ ਪੁੱਤਰ ਦਾ ਅਜਿਹਾ ਵਿਚਾਰ ? ਮੈਂ ਤਾਂ ਸੋਚ ਵੀ ਨਹੀਂ ਸਕਦੀ ।"

"ਇਹ ਜਾਣਦੇ ਹੋਏ ਵੀ ਕਿ ਉਹ ਤੁਹਾਨੂੰ ਧੋਖਾ ਦੇ ਰਹੇ ਹਨ...।"

"ਇਟ ਇਜ਼ ਮਾਈ ਪ੍ਰਾਬਲਮ ।" ਉਹਨਾਂ ਉਹਦੀ ਗੱਲ ਕਟਦਿਆਂ ਕਿਹਾ । "ਉਹ ਮੇਰਾ ਮੁਆਮਲਾ ਹੈ...ਤੈਨੂੰ ਸਾਡੇ ਗ੍ਰਿਹਸਤੀ ਜੀਵਨ ਵਿਚ ਲੱਤ ਅੜਾਉਣ ਦਾ ਕੀ ਹੱਕ ਹੈ ?" ਗੁੱਸੇ ਨਾਲ ਉਹ ਕੰਬ ਉਠੀ ।

"ਹੁਣ ਸੁਣੋ ! ਅਸਾਂ ਪੰਝੀ ਵਰ੍ਹੇ ਸ਼ਾਂਤੀ ਨਾਲ ਲੰਘਾਏ ਹਨ । ਅੰਤ ਤਕ ਇਸ ਤਰ੍ਹਾਂ ਹੀ ਰਹਾਂਗੇ । ਏਸ ਲਈ ਏਸ ਸ਼ਾਂਤੀ ਅਤੇ ਏਸ ਖੁਸ਼ੀ ਨੂੰ ਬਰਬਾਦ ਕਰਨ ਵਾਲੀ ਕਿਸੇ ਵੀ ਗੱਲ ਵਿਚ ਦਖਲ ਨਹੀਂ ਦੇਂਦੀ । ਮੈਨੂੰ ਵੀ ਉਡਦੀ ਉਡਦੀ ਖ਼ਬਰ ਮਿਲੀ ਹੈ । ਤਾਂ ਕੀ ਹੋਇਆ ? ਮੈਥੋਂ ਵੱਧ ਪਿਆਰਾ ਸਾਥ ਉਹਨਾਂ ਨੂੰ ਕਿਧਰੇ ਨਹੀਂ ਮਿਲੇਗਾ ? ਜਿਵੇਂ ਤੂੰ ਕਹਿੰਦਾ ਹੈਂ ਮੈਨੂੰ ਜ਼ਰੂਰ ਇਸ ਗੱਲ ਦਾ ਦੁੱਖ ਹੈ—।" ਕਹਿੰਦਿਆਂ ਉਹਨਾਂ ਦੇ ਦਿਲ ਵਿਚ ਪੱਥਰ ਵਾਂਗ ਕਠੋਰ ਅਤੇ ਬੋਝਲ ਬਣੀ ਉਹ ਤੀਬਰ ਪੀੜ ਹੁਣ ਦਬਾਇਆ ਦਬ ਨਹੀਂ ਰਹੀ ਸੀ, ਸਗੋਂ ਪਿਘਲਣ ਲੱਗੀ

ਸੀ। ਚਸ਼ਮਾ ਲਾਹ ਕੇ ਵਗਦੇ ਅੱਥਰੂਆਂ ਨੂੰ ਪੂੰਝਦਿਆਂ ਹੋਇਆਂ ਉਹ ਕੁਰਸੀ ਤੋਂ ਉਠ ਖਲੋਤੀ ਅਤੇ ਬਰਾਮਦੇ ਵਿਚ ਜ਼ਰਾ ਦੂਰ ਜਾ ਕੇ ਖਲੋ ਗਈ। ਫਿਰ ਸੰਭਲ ਕੇ ਵਾਪਸ ਕੁਰਸੀ ਤੇ ਆ ਕੇ ਬੈਠ ਗਈ।

ਵੇਣੂ! ਜਿਵੇਂ ਤੂੰ ਸਮਝਦਾ ਹੈਂ, ਜੀਵਨ ਏਨਾ ਸਿਧਾ ਸਾਧਾ ਨਹੀਂ ਹੈ। ਇਹ ਬਹੁਤ ਗੁੰਝਲਦਾਰ ਅਤੇ ਉਲਝਣਾਂ ਪੈਦਾ ਕਰਨ ਵਾਲਾ ਹੁੰਦਾ ਹੈ ਅਤੇ ਇਸ ਗੁੰਝਲ ਵਿਚ ਰਹਿ ਕੇ ਵੀ ਗ੍ਰਿਹਸਤੀ ਨੂੰ ਸ਼ਾਂਤ ਅਤੇ ਹੱਸ ਖੇਡ ਕੇ ਚਲਾਉਣਾ ਹੀ ਜੀਵਨ ਦੀ ਕਲਾ ਹੈ। ਜੇ ਮੈਂ ਤੇਰੇ ਵਰਗੀਆਂ ਹਰਕਤਾਂ ਕੀਤੀਆਂ ਹੁੰਦੀਆਂ ਤਾਂ ਇਸ ਘਰ ਦੀ ਸ਼ਾਂਤੀ ਅਤੇ ਉਹਨਾਂ ਦਾ ਮਾਣ ਮਿੱਟੀ ਵਿਚ ਮਿਲ ਜਾਣ ਦਾ ਕਾਰਨ ਬਣਾ ਜਾਂਦੀ... ਆਪਣੀ "ਪੋਜ਼ੈਸਸਨੈੱਸ" ਦੇ ਕਾਰਨ ਉਹਨਾਂ ਨੂੰ ਆਪਣੀ ਮੁਠੀ ਵਿਚ ਰਖਣ ਲਈ, ਇਸ ਘਰ ਦੀ ਸ਼ਾਂਤੀ, ਉਹਨਾਂ ਦਾ ਮਾਣ, ਮੇਰੇ ਬੱਚਿਆਂ ਦਾ ਭਵਿਸ਼ ਸਭ ਦਾ ਮੁੱਲ ਤਾਰ ਕੇ ਮੇਰਾ ਸੁਆਰਥੀ ਬਣ ਜਾਣਾ ਕਿੰਨੀ ਬੁਰੀ ਗੱਲ ਹੋਵੇਗੀ।...ਮੇਰਾ ਇਹ ਸਭ ਕਹਿਣਾ ਸੁਣ ਕੇ ਇਹ ਨਾ ਸਮਝਣਾ ਕਿ ਮੈਂ ਕਿਸੇ ਭੇਦ ਭਰੇ ਦੁੱਖ ਨੂੰ ਦਿਲ ਵਿਚ ਛੁਪਾ ਕੇ ਜੀ ਰਹੀ ਹਾਂ! ਇਕ ਛੋਟੀ ਜਿਹੀ ਕਸਕ ਮੇਰੇ ਦਿਲ ਵਿਚ ਜ਼ਰੂਰ ਹੈ। ਪੂਰਨ ਰੂਪ ਵਿਚ ਅਨੰਦ ਪ੍ਰਾਪਤ ਕਰਨਾ ਏਨੀ ਸੌਖੀ ਗੱਲ ਤਾਂ ਨਹੀਂ ਹੈ।...ਬੋਲਣ ਦਾ ਅਧਿਕਾਰ ਮੈਨੂੰ ਹੈ ਜਾਂ ਨਹੀਂ ਏਥੇ ਇਹ ਸਵਾਲ ਹੀ ਨਹੀਂ ਹੈ। ਏਥੇ ਇਹ ਸੋਚਣਾ ਹੈ ਕਿ ਬੋਲਣ ਨਾਲ ਆਖਿਰ ਲਾਭ ਕੀ ਹੈ? ਮੈਂ ਤਾਂ ਸੋਚਿਆ ਸੀ ਕਿ ਇਸ ਨਾਲ ਕਿੰਨੀ ਹਾਨੀ ਹੋ ਸਕਦੀ ਹੈ?...ਮੇਰਾ ਏਸ ਸੰਬੰਧ ਵਿਚ ਚੁਪ ਰਹਿਣਾ ਇਕ ਤਰ੍ਹਾਂ ਦੀ ਕੁਲੀਨਤਾ ਹੈ ਵੇਣੂ! ਅਸੀਂ ਕਿਸੇ ਦੀ ਇਜ਼ਤ ਕਰਦੇ ਹਾਂ ਤਾਂ ਆਖਰ ਇਸਦਾ ਕੀ ਮਤਲਬ ਹੈ? ਉਹਨਾਂ ਦੀ "ਪ੍ਰਾਈਵੇਸੀ" ਉਹਨਾਂ ਦੇ ਅੰਤਰੀਵ ਵਿਚ ਜ਼ਬਰਦਸਤੀ ਘੁਸ ਕੇ ਉਸ ਨੂੰ ਜਾਨਣ ਦੀ ਕੋਸ਼ਿਸ਼ ਨਾ ਕਰਨਾ। ਕਿਸੇ ਨਾਲ ਪਿਆਰ ਕਰਨ ਦਾ ਮਤਲਬ ਕੀ ਹੈ? ਓਸ ਵਿਅਕਤੀ ਦੀ ਅੰਦਰਲੀ ਕਮਜ਼ੋਰੀ ਜਾਣਦੇ ਹੋਏ ਵੀ ਸਿਰਫ਼ ਓਸ ਕਮਜ਼ੋਰੀ ਲਈ ਉਹਦੇ ਅਨੇਕ ਗੁਣਾਂ ਤੇ ਗੌਰਵ ਨੂੰ ਨਸ਼ਟ ਕਰਨ ਦੀ ਬਜਾਏ, ਓਸ ਕਮਜ਼ੋਰੀ ਦੇ ਨਾਲ ਉਹਦੇ ਅਸਤਿਤਵ ਨੂੰ ਸਮਝਣ ਦੀ ਕੋਸ਼ਿਸ਼ ਕਰਨ ਦਾ ਨਾਂ ਹੀ ਤਾਂ ਪਿਆਰ ਹੈ...।

"ਉਹ ਵਿਅਕਤੀ ਦਾ ਅੰਤਰੀਵ ਕਿੰਨੀ ਪਵਿੱਤਰ ਚੀਜ਼ ਹੁੰਦੀ ਹੈ! ਇਟ ਇਜ਼ ਸਮਥਿੰਗ ਸੇਕਰਡ ਵੇਣੂ! ਇਸ ਵਿਚ ਕਿਸੇ ਦੂਜੇ ਦਾ ਦਖਲ! ਉਹ ਕੋਈ ਵੀ ਹੋਵੇ, ਜੰਗਲੀ ਅਤੇ ਘਿਨਾਉਣਾ ਹੁੰਦਾ ਹੈ।"

"ਮਾਂ!—ਤੁਸੀਂ ਉਹਨਾਂ ਦੀ ਪਤਨੀ ਹੋ?"

"ਸੋ ਵਾਟ? ਓਸ ਅਧਿਕਾਰ ਦੀ ਕੁਵਰਤੋਂ ਕਰਨ ਨਾਲ ਮੈਨੂੰ ਇਹ ਅਧਿਕਾਰ ਨਕਾਰਾ ਕਰ ਸਕਦਾ ਹੈ, ਹੈ ਕਿ ਨਹੀਂ?"

"ਐਸੇ ਸਿਲਸਿਲੇ ਵਿਚ ਕੀ ਉਹ ਵੀ ਤੁਹਾਡੇ ਨਾਲ ਏਸੇ ਤਰ੍ਹਾਂ ਪੇਸ਼ ਆਉਣਗੇ?"

"ਆਉਣਗੇ ਕੀ! ਔਂਦੇ ਰਹੇ ਹਨ ਵੇਣੂ...ਪਤੀ ਲਈ ਆਪਣੀ ਪਤਨੀ ਤੇ ਜਾਂ ਪਤਨੀ ਲਈ ਆਪਣੇ ਪਤੀ ਤੇ ਸ਼ੱਕ ਕਰਨ ਦੀਆਂ, ਆਪਣੀਆਂ ਮਰਯਾਦਾ ਭੁਲ ਕੇ

ਦੂਜੇ ਦੇ ਧੁਰ ਅੰਦਰ ਬਾਰੇ ਜਾਣਕਾਰੀ ਹਾਸਿਲ ਕਰਨ ਦੀ ਕੋਈ ਵਜ੍ਹਾ ਨਹੀਂ ਹੁੰਦੀ। ਵੇਣੂ ! ਸਿਰਫ਼ ਇਕ ਹੀ ਵਜ੍ਹਾ ਹੋ ਸਕਦੀ ਹੈ। ਉਹ ਹੁੰਦੀ ਹੈ। ਉਹਨਾਂ ਦੀ ਧਾਰਨਾ ਕਿ ਉਹਨਾਂ ਨੂੰ ਇਸ ਦਾ ਅਧਿਕਾਰ ਹੈ।...

"ਪਤੀ—ਪਤਨੀ, ਪੁੱਤਰ-ਮਾਂ, ਪਿਤਾ ਸਾਰੇ ਰਿਸ਼ਤੇ ਦੇ ਧਾਗੇ ਨਾਲ ਬੰਨ੍ਹੇ ਹੁੰਦੇ ਹਨ। ਫਿਰ ਵੀ ਕੀ ਉਹ ਅੱਡ ਅੱਡ ਵਿਅਕਤਿਤਵ, ਅੱਡੋ ਅੱਡ ਇਕਾਈਆਂ ਨਹੀਂ ਹਨ। ਹਰ ਵਿਅਕਤੀ ਦਾ ਆਪਣਾ ਇਕ ਵਖਰਾ ਅੰਤਰੀਵ ਹੁੰਦਾ ਹੈ। ਇਸਦਾ ਸਾਨੂੰ ਸਨਮਾਨ ਕਰਨਾ ਚਾਹੀਦਾ ਹੈ ਵੇਣੂ...ਖਾਸਕਰ ਜਿਸ ਨੂੰ ਅਸੀ ਪਿਆਰ ਕਰਦੇ ਹਾਂ ਉਸਦੇ ਅੰਤਰੀਵ ਦੀ ਰੱਖਿਆ ਬੜੇ ਸੁਚੇਤ ਹੋ ਕੇ ਸਾਨੂੰ ਕਰਨੀ ਚਾਹੀਦੀ ਹੈ। ਤੂੰ ਆਪਣੇ ਪਿਤਾ ਜੀ ਨੂੰ ਕੀ ਸਮਝ ਰੱਖਿਆ ਹੈ ? ਮੈਨੂੰ ਜੋ ਕੁਝ ਵੀ ਕਹਿ ਰਿਹਾ ਹੈਂ, ਉਹਨਾਂ ਨੂੰ ਕਹਿਣ ਦਾ ਹੌਸਲਾ ਤੈਨੂੰ ਕਿਵੇਂ ਹੋਇਆ ? ਮੈਂ ਤਾਂ ਸੁਫਨੇ ਵਿਚ ਵੀ ਨਹੀਂ ਸੋਚ ਸਕਦੀ...

ਓਹ ਵੇਣੂ ਤੂੰ ਇਹ ਕੀ ਕੀਤਾ ?

"ਖੈਰ, ਰਹਿਣ ਦਿਓ ! ਤੁਹਾਡੇ ਪਿਤਾ ਜੀ ਬਹੁਤ 'ਸਟਰਾਂਗ ਆਦਮੀ ਹਨ। ਇਸ ਨੂੰ ਝੱਲ ਲੈਣਗੇ। ਉਹ ਆਪਣੀਆਂ ਕਮਜ਼ੋਰੀਆਂ ਵੀ ਲੰਘ ਕੇ ਆ ਜਾਣਗੇ... ਜੀਵਨ ਬਹੁਤ ਗੁੰਝਲਦਾਰ ਹੁੰਦਾ ਏ ਵੇਣੂ ! ਜੀਵਨ ਨੂੰ ਠੀਕ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ। ਇਹ ਕਿਤਾਬ ਪੜ੍ਹ। ਇਸ ਤਰ੍ਹਾਂ ਦੇ ਵਿਚਾਰ ਤੈਨੂੰ ਵਿਸ਼ਾਲ ਦ੍ਰਿਸ਼ਟੀ ਪ੍ਰਦਾਨ ਕਰਨਗੇ।"

ਵੇਣੂ ਬੇਹਦ ਉਲਝਣ ਵਿਚ ਪੈ ਗਿਆ ਸੀ। ਉਹਦੀ ਦ੍ਰਿਸ਼ਟੀ ਵਿਚ ਸਿਰਫ਼ ਉਹਦੇ ਦਾਦਾ-ਦਾਦੀ ਹੀ ਆਦਰਸ਼ ਗ੍ਰਿਹਸਤੀ ਸਨ।

ਵੇਣੂ ਦੀ ਸਮਝ ਵਿਚ ਕੁਝ ਵੀ ਨਹੀਂ ਆਇਆ। ਇਹ ਗੱਲ ਵੀ ਨਹੀਂ ਕਿ ਆਖਰ ਉਹਦੇ ਦਾਦਾ-ਦਾਦੀ ਨੇ ਵੀ ਸਿਰਫ਼ ਦਾਦਾ ਦਾਦੀ ਬਣ ਕੇ ਹੀ ਆਪਣੀ ਜ਼ਿੰਦਗੀ ਨਹੀਂ ਲੰਘਾਈ ਸੀ।

ਕੁਝ ਦਿਨਾਂ ਦੇ ਪਿਛੋਂ ਇਕ ਸ਼ਾਮ ਕਾਲਜੋਂ ਪਰਤ ਕੇ ਸੁੰਦਰਮ ਕਪੜੇ ਬਦਲ ਰਹੇ ਸਨ। ਦੋ ਦਿਨ ਪਹਿਲਾਂ ਕਹੇ ਬਿਨਾਂ ਘਰੋਂ ਚਲੇ ਗਏ ਵੇਣੂ ਦੀ ਆਈ ਚਿੱਠੀ ਰਮਣੀ ਅੰਮਾ ਨੇ ਲਿਆ ਕੇ ਉਹਨਾਂ ਦੇ ਹੱਥ ਵਿਚ ਦੇ ਦਿੱਤੀ। ਉਸਦੀਆਂ ਆਖਰੀ ਸਤਰਾਂ ਇਹੀ ਸਨ। "ਮੈਂ ਦਾਦਾ ਜੀ ਦਾ ਪੋਤਾ ਬਣ ਕੇ ਰਹਿਣ ਦੇ ਹੀ ਲਾਇਕ ਹਾਂ। ਏਸ ਲਈ ਚਲਾ ਆਇਆ। ਤੁਸਾਂ ਲੋਕਾਂ ਦੇ ਜੀਵਨ ਦੇ ਸੂਖਸ਼ਮ ਗੁੰਝਲਦਾਰ ਧਾਗਿਆਂ ਨੂੰ ਬਿਨਾ ਸਮਝੇ ਮੈਂ ਕੋਈ ਭੁੱਲ ਵੀ ਕੀਤੀ ਹੋਵੇ ਤਾਂ ਖਿਮਾਂ ਚਾਹੁੰਦਾ ਹਾਂ।"

ਤੁਹਾਡਾ
ਵੇਣੂ।

ਖਤ ਪੜ੍ਹ ਕੇ ਦੋਵਾਂ ਨੇ ਇਕ ਦੂਜੇ ਵੱਲ ਅਰਥਪੂਰਨ ਦ੍ਰਿਸ਼ਟੀ ਨਾਲ ਵੇਖਿਆ।

"ਰੂੜੀਵਾਦੀ ਸੱਤਰ ਸਾਲ ਦੀ ਉਮਰ ਤੋਂ ਉਪਰ ਵਾਲਿਆਂ ਵਿਚ ਵੀ ਨਹੀਂ

ਹੁੰਦੇ—ਵੀਹ ਸਾਲ ਦੀ ਉਮਰ ਵਾਲਿਆਂ ਵਿਚ ਵੀ ਹੋ ਸਕਦੇ ਹਨ...।" ਉਹਨਾਂ ਹੱਸਦਿਆਂ ਕਿਹਾ।

ਰਮਣੀ ਅੰਮਾ ਕੁਝ ਦੇਰ ਤੀਕ ਵਿਆਕੁਲਤਾ ਨਾਲ ਉਹਨਾਂ ਨੂੰ ਵੇਖਦੀ ਰਹੀ... ਉਹਨਾਂ ਦੀਆਂ ਅੱਖਾਂ ਲਾਲ ਹੋ ਕੇ ਭਰ ਆਈਆਂ।

ਫਿਰ ਆਪਣੇ ਡੂੰਘੇ ਦੁੱਖ ਨੂੰ ਹਾਸੀ ਵਿਚ ਬਦਲਦੇ ਹੋਏ ਉਹਨਾਂ ਪੁੱਛਿਆ—"ਕੀ ਅਜੇ ਵੀ ਆਪ...ਆਪ...ਆਪ...

ਅਤੇ ਉਹਦੇ ਕੰਬਦੇ ਬੁਲ੍ਹ ਸੁੰਦਰਮ ਦੀਆਂ ਗਲ੍ਹਾਂ ਵਿਚ ਧਸ ਗਏ...ਸੁੰਦਰਮ ਨੇ ਉਹਨਾਂ ਨੂੰ ਆਪਣੀਆਂ ਬਾਹਾਂ ਵਿਚ ਘੁੱਟ ਲਿਆ ਸੀ।

—ਉਸ ਪਿਛੋਂ ਜੋ ਕੁਝ ਵੀ ਹੋਇਆ, ਉਹ ਉਹਨਾਂ ਦਾ ਅੰਦਰੂਨੀ ਮੁਆਮਲਾ ਹੈ।

# 4. ਹਨੇਰੇ ਵੱਲ

ਪੂਰੇ ਦਸ ਵਰ੍ਹਿਆਂ ਪਿਛੋਂ ਰੱਕੂ ਅਤੇ ਪੱਟੂ ਦੀ ਬਿਲਕੁਲ ਅਪ੍ਰਤੱਖ ਰੂਪ ਵਿਚ ਸ਼ਹਿਰ ਦੇ ਭਰੇ ਬਾਜ਼ਾਰ ਵਿਚ ਅਚਾਨਕ ਮੁਲਾਕਾਤ ਹੋ ਗਈ ਅਤੇ ਦੋਵੇਂ ਉਸ ਰੈਸਟੋਰੈਂਟ ਦੇ ਫੈਮਿਲੀ-ਰੂਮ ਵਿਚ ਆ ਕੇ ਬੈਠ ਗਈਆਂ ਕਾਫ਼ੀ ਪੀਣ ਅਤੇ ਥੋੜ੍ਹੀ ਦੇਰ ਖੁਲ੍ਹ ਕੇ ਗੱਲਾਂ ਕਰਨ ਲਈ ਚੰਗੀ ਥਾਂ ਸੀ।

ਜ਼ਿੰਦਗੀ ਦੇ ਮੋੜ ਤੇ ਦੋ ਇਨਸਾਨਾਂ ਦਾ ਮਿਲਣਾ ਜਿੰਨੀ ਸਾਧਾਰਨ ਅਤੇ ਆਮ ਗੱਲ ਹੈ, ਦੋ ਜਣਿਆਂ ਦਾ ਵਿਛੜਣਾ ਵੀ ਓਨੀ ਹੀ ਸਾਧਾਰਨ ਅਤੇ ਆਮ ਗੱਲ ਹੁੰਦੀ ਹੈ...

ਦਸ ਸਾਲਾਂ ਦੇ ਸਮੇਂ ਵਿਚ ਦੋਹਾਂ ਨੂੰ ਕਿੰਨੀਆਂ ਹੀ ਸਹੇਲੀਆਂ ਮਿਲੀਆਂ ਸਨ—ਅੱਡ ਅੱਡ ਕਿਸਮ ਦੀਆਂ, ਵੰਨ ਸੁਵੰਨੀਆਂ ਸਹੇਲੀਆਂ। ਜ਼ਿੰਦਗੀ ਵੀ ਕਿੰਨੀ ਹੀ ਅੱਡ ਅੱਡ ਅਤੇ ਕਿਸਮ ਕਿਸਮ ਦੀ ਸਥਿਤੀ ਵਿਚੋਂ ਹੋ ਕੇ ਲੰਘੀ ਸੀ। ਵਿਛੜੇ ਸਨੇਹ ਦੀ ਯਾਦ ਹੌਲੀ ਹੌਲੀ ਘਸ ਰਹੀ ਸੀ, ਜਾਂ ਇਓਂ ਕਹੋ ਕਿ ਜੀਵਨ ਦੇ ਨਵੇਂ ਨਵੇਂ ਪਰਵਰਤਨ ਅਤੇ ਨਵੀਆਂ ਨਵੀਆਂ ਮੁਲਾਕਾਤਾਂ ਉਸ ਨੂੰ ਢੱਕ ਰਹੀਆਂ ਸਨ—ਕਿ ਅਚਾਨਕ ਸ਼ਹਿਰ ਦੇ ਭਰੇ ਬਾਜ਼ਾਰ ਦੇ ਵਿਚ ਜਿਥੇ ਸਮੁੰਦਰ ਦੀਆਂ ਲਹਿਰਾਂ ਵਾਂਗ ਉਭਰਦੇ ਡੁਬਦੇ ਹਜ਼ਾਰਾਂ ਅਣਜਾਣੇ ਚਿਹਰਿਆਂ ਦੀ ਆਵਾਜਾਈ ਤੇਜ਼ ਰਫ਼ਤਾਰ ਚਲਦੀ ਰਹਿੰਦੀ ਹੈ। ਦੋਵੇਂ ਇਕ ਦੂਜੀ ਨਾਲ ਟਕਰੌਣੋ ਬਚ ਗਈਆਂ ਸਨ ਅਤੇ ਸਹਿਵਨ ਦੋਹਾਂ ਦੀਆਂ ਨਜ਼ਰਾਂ ਮਿਲ ਗਈਆਂ ਸਨ।

ਮਨੁੱਖ ਭਲੇ ਹੀ ਮਸ਼ੀਨ ਦੀ ਤੇਜ਼ੀ ਨਾਲ ਦੌੜ ਰਿਹਾ ਹੋਵੇ ਪਰ ਉਹ ਯੰਤਰ ਹੀ ਤਾਂ ਨਹੀਂ ਬਣ ਜਾਂਦਾ...?

ਆਪਣੀ ਮੁਲਾਕਾਤ ਤੋਂ ਬਚਣ ਲਈ ਪਲ ਭਰ ਲਈ ਪੱਟੂ ਨੇ ਆਪਣੀ ਨਜ਼ਰ ਮੋੜ ਲਈ; ਫਿਰ ਦੂਜੇ ਪਲ ਹੀ ਸੰਭਲ ਗਈ ਅਤੇ ਅਚਾਨਕ ਮੁਲਾਕਾਤ ਦਾ ਆਨੰਦ ਉਸ ਨੇ ਸਵੀਕਾਰ ਕਰ ਲਿਆ। ਅਤੇ ਆਪਣੀ ਪਲ ਭਰ ਦੀ ਹਿਚਕਚਾਹਟ ਤੇ ਉਹ ਮਨ ਹੀ ਮਨ ਥੋੜ੍ਹੀ ਸ਼ਰਮਿੰਦੀ ਹੋਈ। ਪਰ ਰੱਕੂ ਨੂੰ ਲੱਗਿਆ ਕਿ ਖ਼ੁਸ਼ੀ ਅਤੇ ਹੈਰਾਨੀ ਦੇ ਕਾਰਨ ਹੀ ਪੱਟੂ ਇੰਜ ਥਿੜਕ ਗਈ ਸੀ ਅਤੇ ਇਸ ਪਲ...ਸਚਾਈ ਵੀ ਏਹੀ ਸੀ।

ਦੋਹਾਂ ਨੇ ਅਵਾਕ ਹੋ ਕੇ ਪਿਆਰ ਨਾਲ ਇਕ ਦੂਜੇ ਦਾ ਹੱਥ ਫੜ੍ਹ ਲਿਆ।

'ਪੱਟੂ....' 'ਰੱਕੂ...' ਦੋਵੇਂ ਚੁਪ ਹੋ ਕੇ ਇਕ ਦੂਜੀ ਨੂੰ ਆਵਾਜ਼ ਦੇ ਰਹੀਆਂ ਸਨ, ਉਨ੍ਹਾਂ ਦੇ ਚਿਹਰਿਆਂ ਤੇ ਮਨ ਦੀ ਖੁਸ਼ੀ ਪ੍ਰਗਟ ਹੋ ਰਹੀ ਸੀ। ਹੱਥਾਂ ਦੀ ਪਕੜ ਵੀ ਹੌਲੀ ਹੌਲੀ ਮਜ਼ਬੂਤ ਹੁੰਦੀ ਜਾ ਰਹੀ ਸੀ।

ਦੋਵੇਂ ਇਸ ਭੀੜ ਤੋਂ ਲਾਂਭੇ ਹੋ ਕੇ ਗੱਲਾਂ ਕਰਨ ਲੱਗੀਆਂ। ਪਤਾ ਲੱਗਾ ਕਿ ਦੋਹਾਂ ਨੂੰ ਹੀ ਕੋਈ ਕਾਹਲੀ ਨਹੀਂ ਸੀ। ਜ਼ਰਾ ਆਰਾਮ ਨਾਲ ਗੱਲਾਂ ਕਰਨ ਦੇ ਇਰਾਦੇ ਨਾਲ ਦੋਵੇਂ ਏਸ ਰੈਸਟੋਰੈਂਟ ਵਿਚ ਆ ਗਈਆਂ।

ਰੈਸਟੋਰੈਂਟ ਦੇ ਫੈਮਿਲੀ ਰੂਮ ਵਿਚ ਇਕ ਦੂਜੀ ਸਾਹਮਣੇ ਬੈਠ ਕੇ ਹੀ ਦੋਹਾਂ ਨੂੰ ਇਕ ਦੂਜੇ ਵੱਲ ਧਿਆਨ ਨਾਲ ਵੇਖਣ ਦਾ ਮੌਕਾ ਮਿਲਿਆ। ਸਾਹਮਣੇ ਸ਼ੀਸ਼ੇ ਵਿਚ ਦੋਹਾਂ ਨੂੰ ਆਪਣਾ ਆਪਣਾ ਰੂਪ ਵੀ ਦਿਸ ਰਿਹਾ ਸੀ—ਏਸ ਲਈ ਇਕ ਦੂਜੀ ਦੀ ਤੁਲਨਾ ਕਰਨਾ ਵੀ ਆਪੇ ਸੰਭਵ ਹੋ ਗਿਆ ਸੀ।

ਅਚਾਨਕ ਉਹਨਾਂ ਇਕੋ ਵੇਲੇ ਇਕ ਦੂਜੀ ਵੱਲ ਵੇਖਿਆ ਅਤੇ ਦੋਵੇਂ ਜ਼ੋਰ ਨਾ ਲ ਹੱਸ ਪਈਆਂ। ਫਿਰ ਤੁਰਤ ਉਹਨਾਂ ਦੀ ਗੱਲ ਖ਼ਤਮ ਹੋ ਗਈ ਅਤੇ ਆਪਣੇ ਆਪਣੇ ਦਿਲ ਦੀ ਉਦਾਸੀ ਉਹਨਾਂ ਦੇ ਚਿਹਰਿਆਂ ਤੇ ਆ ਗਈ। ਦੋਹਾਂ ਵਿਚੋਂ ਕਿਸੇ ਨੂੰ ਕਿਸੇ ਵੀ ਤਰ੍ਹਾਂ ਦਾ ਖੁਸ਼ੀ ਦੇਣ ਵਾਲਾ ਪਰਿਵਰਤਨ ਨਹੀਂ ਆਇਆ ਸੀ। ਰੱਕੂ ਦੀ ਪੱਲੇ ਨਾਲ ਢੱਕੀ ਹੋਈ ਗਰਦਨ ਖਾਲੀ ਸੀ। ਪੱਟੂ ਦੇ ਗੱਲ ਵਿਚ ਇਕ ਭੜਕੀਲੀ ਪਰ ਸਸਤੀ ਮੋਤੀਆਂ ਦੀ ਮਾਲਾ ਪਈ ਹੋਈ ਸੀ। ਰੱਕੂ ਦੇ ਮੱਥੇ ਤੇ ਕੁਮਕੁਮ ਦਾ ਗੋਲ ਟਿਕਾ ਸੀ। ਪੱਟੂ ਦੇ ਮੱਥੇ ਤੇ ਲਾਲ ਲੰਮਾ ਤਿਲਕ ਲੱਗਾ ਹੋਇਆ ਸੀ। ਦੋਹਾਂ ਨੇ ਵੈਲ ਦੀਆਂ ਸਾਦਾ ਸਾੜ੍ਹੀਆਂ ਪਾਈਆਂ ਹੋਇਆਂ ਸਨ। ਫਿਰ ਵੀ ਪਹਿਨਣ ਦੇ ਢੰਗ ਵਿਚ ਕਾਫ਼ੀ ਅੰਤਰ ਸੀ।

ਚਾਦਰ ਵਾਂਗ ਸਾਰੇ ਸਰੀਰ ਤੇ ਲੈ ਰੱਖੀ, ਬੇਰੰਗ ਹੋ ਰਹੀ ਨੀਲੀ ਸਾੜੀ ਦੇ ਪੱਲੇ ਦੀ ਨੁਕਰ ਨੂੰ ਰੱਕੂ ਨੇ ਕਮਰ ਤੋਂ ਬਾਹਰ ਖਿੱਚ ਲਿਆ ਅਤੇ ਪੱਲੇ ਨਾਲ ਹੱਥ ਤੇ ਗਲ ਪੂੰਝ ਲਿਆ। ਫਿਰ ਹੱਥ ਵਿਚ ਰੱਖਿਆ ਇਕ ਲੰਮਾ ਮੈਲਾ ਕਾਗਜ਼ ਮੇਜ਼ ਉੱਤੇ ਰੱਖ ਦਿੱਤਾ ਅਤੇ ਉਪਰ ਚਲਦੇ ਹੋਏ ਪੱਖੇ ਦੀ ਹਵਾ ਦਾ ਮਜ਼ਾ ਲੈਂਦੀ ਰਹੀ। ਉਹਦਾ ਨਿਹਕਲੰਕ ਗੋਰਾ ਚਿਹਰਾ ਫਿੱਕਾ ਪੈ ਗਿਆ ਸੀ ਅਤੇ ਉਹਦੇ ਉਪਰ ਦੀ ਚਮਕ ਕਿਤੇ ਗੁਆਚ ਗਈ ਸੀ।

ਪੱਟੂ ਨੇ ਚਿਹਰੇ ਤੇ ਕਾਫ਼ੀ ਪਾਊਡਰ ਥੱਪ ਰੱਖਿਆ ਸੀ ਪਰ ਪਸੀਨਾ ਆ ਜਾਣ ਕਾਰਨ ਉਹਦਾ ਚਿਹਰਾ ਥਾਂ ਥਾਂ ਤੋਂ ਗਿੱਲਾ ਤੇ ਧੱਬਿਆਂ ਵਾਲਾ ਹੋ ਗਿਆ ਸੀ। ਉਹਦੀ ਕਾਲੀ ਵਿਚ ਚਾਂਦੀ ਦੇ ਫੁਲ ਚਮਕ ਰਹੇ ਸਨ। ਪੱਟੂ ਦੇ ਵਾਲ ਵੀ ਰੱਕੂ ਦੀ ਤਰ੍ਹਾਂ ਸੁਆਰੇ ਹੋਏ ਨਹੀਂ ਸਨ। ਵਾਲਾਂ ਨੂੰ ਖਿਲਰੇ ਖਿਲਰੇ ਹੀ ਵਾਹ ਲਿਆ ਗਿਆ ਸੀ। ਕੰਨ ਲਾਗਲੀ ਲਿਟ ਜਾਣ ਬੁਝ ਕੇ ਘੁੰਘਰਾਲੀ ਬਣਾਈ ਗਈ ਸੀ। ਲੋ ਕਟ ਬਲਾਊਜ਼ ਸੀ ਅਤੇ ਜਿਸ ਢੰਗ ਨਾਲ ਸਾੜ੍ਹੀ ਪਹਿਨੀ ਹੋਈ ਸੀ—ਸਰੀਰ ਦਾ ਉਭਾਰ ਸਪੱਸ਼ਟ ਹੋ ਗਿਆ ਸੀ। ਉਹਨਾਂ ਦੋਹਾਂ ਵਿਚ ਜੋ ਫ਼ਰਕ ਸੀ, ਇਹੀ ਸੀ।

ਪੱਟੂ ਦੀ ਖਾਸੀਅਤ ਸੀ ਉਹਦੀ ਲੰਮੀ ਠੋਡੀ, ਸੁੰਦਰ ਲਚਕਦਾਰ ਲੰਮਾ ਕੱਦ ।

ਰੱਕੂ ਦੇ ਬੁਲ੍ਹ ਮਹਿਕਾਂ ਭਰੇ ਹਾਸਾ ਖਿੱਚਣ ਵਾਲੇ ਸਨ । ਗੁੱਡੀ ਵਰਗਾ ਛੋਟਾ ਜਿਹਾ ਸਰੀਰ—ਇਸ ਨੂੰ ਛੱਡ ਬਾਲ ਵਿਧਵਾ ਜਿਹੀ ਸਾਦਗੀ ਵੀ ਰੱਕੂ ਦੀ ਵਿਸ਼ੇਸ਼ਤਾ ਸੀ ।

ਕਹਿਣ ਲਈ ਏਨਾ ਸਭ ਕੁਝ ਸੀ ਕਿ ਦੋਵੇਂ ਕਹਿਣ ਤੇ ਆ ਨਹੀਂ ਰਹੀਆਂ ਸਨ । ਬਸ ਚੁਪ ਹੋ ਕੇ ਇਕ ਦੂਜੀ ਵੱਲ ਵੇਖ ਰਹੀਆਂ ਸਨ । ਸਮਝੋ ਇਕ ਦੂਜੀ ਦੇ ਦਿਲ ਦਾ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕਰ ਰਹੀਆਂ ਸਨ ਜਾਂ ਆਪਸ ਵਿਚ ਤੁਲਣਾ ਕਰ ਰਹੀਆਂ ਹੋਣ ।

ਮਿੱਠੀ ਹਾਸੀ ਨਾਲ ਆਖਿਰ ਰੱਕੂ ਨੇ ਗੱਲਬਾਤ ਸ਼ੁਰੂ ਕੀਤੀ, "ਦਾਦੀ..."ਅਤੇ ਉਹ ਰੁਕ ਗਈ । ਪੱਟੂ ਨੇ ਮੋਢੇ ਝਾੜਦਿਆਂ ਕਿਹਾ, "ਦੋ ਸਾਲ ਹੋ ਗਏ ।"

"ਤਾਂ ਕੀ ਫਿਰ ਤੂੰ ਏਥੇ ਇਕੱਲੀ ਰਹਿੰਦੀ ਹੈਂ ? ਕਦੋਂ, ਕੀਹਦੇ ਨਾਲ ਤੂੰ ਸ਼ਹਿਰ ਆਈ ਹੈ ?" ਰੱਕੂ ਹੈਰਾਨ ਹੋ ਕੇ ਪੁੱਛ ਰਹੀ ਸੀ ।

"ਦਾਦੀ ਤੋਂ ਪਿਛੋਂ ਮੇਰਾ ਓਥੇ ਹੈ ਈ ਕੌਣ ? ਉਹ ਬੋਹੜ ਦੇ ਰੁੱਖ ਹੇਠਾਂ ਰਹਿਣ ਵਾਲੀ ਮਾਮੀ ਸੀ ਨਾ, ਉਹ ਹੀ ਲੈ ਗਈ ਸੀ ਮੈਨੂੰ ਆਪਣੇ ਘਰ...ਆਪਣੀਆਂ ਗੱਲਾਂ ਵਿਚ ਸ਼ਹਿਦ ਘੋਲ ਕੇ ਗਧੇ ਵਾਂਗ ਕੰਮ ਕਰਵਾਣ ਵਿਚ ਮਾਮੀ ਦਾ ਤਾਂ ਜਵਾਬ ਹੀ ਨਹੀਂ...ਪਰ ਮੈਂ ਵੀ ਕਦੀ ਇਸਦਾ ਬੁਰਾ ਨਹੀਂ ਮੰਨਿਆ, ਕਦੀ ਕੁਝ ਨਾ ਕਿਹਾ । ਆਖ਼ਰ ਦੋ ਵਕਤ ਰੋਟੀ ਮਿਲਦੀ ਸੀ । ਪਹਿਨਣ ਨੂੰ ਕਪੜੇ ਸਨ ਅਤੇ ਸਿਰਫ਼ ਏਥੇ...ਇਕ ਪਰਿਵਾਰ ਵਿਚ ਇੱਜ਼ਤ ਨਾਲ ਰਹਿਣ ਨੂੰ ਮਿਲਦਾ ਸੀ । ਪਰ ਉਹ ਵੀ ਬਰਬਾਦ ਹੋ ਗਈਆਂ । ਮਾਮੀ ਜੀ ਨੇ ਕਿਸੇ ਦੀ ਜ਼ਮੀਨ-ਪੱਤਰ ਤੇ ਦਸਤਖ਼ਤ ਕੀਤੇ ਸਨ—ਉਹ ਆਦਮੀ ਚਕਮਾ ਦੇ ਗਿਆ—ਸਭ ਕੁਝ ਲੁਟਿਆ ਗਿਆ ।...ਤਾਂ ਮਾਮੀ ਦੇ ਰਿਸ਼ਤੇਦਾਰ ਉਹਨੂੰ ਮਨਾ ਕੇ ਫ਼ਿਲਮ ਵਿਚ ਕੰਮ ਕਰਨ ਦਾ ਵਾਇਦਾ ਕਰ ਕੇ ਮੈਨੂੰ ਨਾਲ ਲੈ ਆਏ...ਫਿਰ ਉਹਦਾ ਕੁਝ ਨਹੀਂ ਹੋਇਆ...ਹੁਣ ਮੈਂ ਆਪ ਵੀ ਇਕ ਸਹੇਲੀ ਨਾਲ ਅੱਡ ਰਹਿੰਦੀ ਹਾਂ—"। ਉਹ ਇੰਜ ਬੋਲ ਰਹੀ ਸੀ ਜਿਵੇਂ ਕਿਸੇ ਤੇ ਰੋਸ-ਪੱਤਰ ਪੜ੍ਹ ਰਹੀ ਹੋਵੇ ।

ਪੱਟੂ ਦੇ ਧਿਆਨਾਂ ਵਿਚ ਹਿਚਕਚਾਹਟ ਅਤੇ ਰੁਖੇਪਨ ਤੋਂ ਰੱਕੂ ਸਮਝ ਗਈ ਕਿ ਝੂਠ ਬੋਲ ਰਹੀ ਹੈ ।

"ਤੂੰ ਕਿਹਾ ਕਿਸੇ ਦੇ ਨਾਲ ਰਹਿੰਦੀ ਹੈ । ਕੌਣ ਹੈ ਉਹ ਲੜਕੀ ?"

"ਹੂੰ ..ਤੂੰ ਨਹੀਂ ਜਾਣਦੀ ਉਹਨੂੰ..." ਉਹਨੇ ਦ੍ਰਿੜ੍ਹਤਾ ਨਾਲ ਕਿਹਾ ਜਿਵੇਂ ਕਹਿਣਾ ਚਾਹੁੰਦੀ ਹੋਵੇ, 'ਤੇਰਾ ਜਾਣਨਾ ਜ਼ਰੂਰੀ ਵੀ ਨਹੀਂ ਹੈ ।"

ਰੱਕੂ ਸੋਚ ਰਹੀ ਸੀ । "ਇਨ੍ਹਾਂ ਦਸਾਂ ਸਾਲਾਂ ਵਿਚ ਮੈਨੂੰ ਨਾਵਾਕਿਫ; ਪਰ ਮੈਥੋਂ ਕਿਤੇ ਵੱਧ ਪਿਆਰੀਆਂ ਸਹੇਲੀਆਂ ਇਹਨੂੰ ਮਿਲੀਆਂ ਹੋਣਗੀਆਂ । ਤਾਂ ਕੀ ਹੋਇਆ ? ਇਹਦਾ ਮਤਲਬ ਇਹ ਤਾਂ ਨਹੀਂ ਕਿ ਮੇਰੇ ਬਾਰੇ ਜਾਣਨ ਦੀ ਇਹਨੂੰ ਕੋਈ ਇੱਛਾ ਨਹੀਂ ਹੋਵੇਗੀ ।...ਮੈਂ ਵੀ ਬੋਲਦੀ ਜਾ ਰਹੀ ਹਾਂ...ਕਿਤੇ ਅਜਿਹਾ ਤਾਂ ਨਹੀਂ ਕਿ ਉਹਨੂੰ ਮੈਨੂੰ ਮਿਲ ਕੇ ਖੁਸ਼ੀ ਹੀ ਨਹੀਂ ਹੋਈ...?"

ਤਾਂ ਹੀ ਪੱਟੂ ਨੇ ਪੁੱਛਿਆ, "ਤੇਰੇ ਪਿਤਾ ਜੀ ਦੀ ਸਿਹਤ ਕੈਸੀ ਹੈ—ਠੀਕ ਹੋ ਗਏ ਹਨ ਨਾ—ਉਹਨਾਂ ਦੀ ਬੀਮਾਰੀ ਦਾ ਇਲਾਜ ਕਰਵਾਣ ਲਈ ਹੀ ਤਾਂ ਤੁਸੀਂ ਦੋਵੇਂ ਏਥੇ ਕਿਸੇ ਰਿਸ਼ਤੇਦਾਰ ਕੋਲ ਠਹਿਰੇ ਹੋਏ ਸੋ ਨਾ।"

ਤਾਂ ਪੱਟੂ ਨੂੰ ਸਭ ਕੁਝ ਯਾਦ ਸੀ।...ਪੱਟੂ ਬਾਰੇ ਜੋ ਧਾਰਨਾ ਕਾਹਲੀ ਵਿਚ ਹੁਣੇ ਹੁਣੇ ਬਣਾਈ ਸੀ, ਉਹਦੇ ਲਈ ਰੱਕੂ ਪਛਤਾਣ ਲੱਗੀ। ਫਿਰ ਉਹਦੇ ਚਿਹਰੇ ਤੇ ਦਿਖਾਵੇ ਦੀ, ਓਪਰੀ ਹਾਸੀ ਵੇਖ ਕੇ ਰੱਕੂ ਨੂੰ ਜਾਪਿਆ ਕਿ ਇਹ ਲੜਕੀ ਦੋਹਰੀ ਜ਼ਿੰਦਗੀ ਜੀ ਰਹੀ ਹੈ ਅਤੇ ਉਹਦੀ ਮਨੋਦਸ਼ਾ ਅਤੇ ਉਹਦੀ ਹਾਲਤ ਦੋਵੇਂ ਦੁਬਿਧਾ ਵਿਚ ਹਨ।

ਫਿਰ ਵੀ ਉਹਨੂੰ ਸਵਾਲ ਦਾ ਜਵਾਬ ਦੇਂਦੇ ਹੋਏ ਕਿਹਾ, "ਹੁਣੇ...ਆਣ ਕੇ ਕੁਝ ਹੀ ਦਿਨਾਂ ਪਿਛੋਂ ਪਿਤਾ ਜੀ ਦੀ ਮੌਤ ਹੋ ਗਈ।"

ਤਾਂ ਰੈਸਟੋਰੈਂਟ ਦੇ ਬਹਿਰੇ ਨੇ ਦਰਵਾਜ਼ੇ ਦੇ ਉਪਰੋਂ ਅੰਦਰ ਝਾਕਦਿਆਂ ਉਹਨਾਂ ਨੂੰ ਵੇਖਿਆ ਤੇ ਅੰਦਰ ਆ ਗਿਆ।

"ਕੀ ਮੰਗਵਾਈਏ ?"...ਰੱਕੂ ਨੇ ਪੁੱਛਿਆ।

"ਬਸ ਕਾਫ਼ੀ !..."

"ਇਹ ਵੀ ਕੋਈ ਗੱਲ ਹੋਈ ? ਏਨੇ ਦਿਨਾਂ ਪਿਛੋਂ ਮਿਲ ਰਹੀਆਂ ਹਾਂ ਅਤੇ..." ਤੇ ਉਹਨੇ ਮੁਸਕਰਾਂਦੇ ਹੋਏ ਬਹਿਰੇ ਨੂੰ ਕਿਹਾ, "ਦੋ ਸਪੈਸ਼ਲ ਸਵੀਟਸ਼ ਲਿਆਓ ?"

ਰੱਕੂ ਜਦੋਂ ਬਹਿਰੇ ਨੂੰ ਹੁਕਮ ਦੇ ਰਹੀ ਸੀ, ਪੱਟੂ ਸਿਰ ਨੀਵਾਈ ਪਤਾ ਨਹੀਂ ਕਿਹੜੀਆਂ ਸੋਚਾਂ ਵਿਚ ਗੁਆਚੀ ਹੋਈ ਸੀ। ਬੈਰੇ ਦੇ ਚਲੇ ਜਾਣ ਪਿਛੋਂ ਰੱਕੂ ਨੇ ਪੱਟੂ ਵੱਲ ਵੇਖਿਆ ਅਤੇ ਉਹਦੇ ਮਨ ਦੀ ਦਸ਼ਾ ਨੂੰ ਸਮਝਣ ਦੀ ਅਸਫਲ ਕੋਸ਼ਿਸ਼ ਕਰਦਿਆਂ ਉਹਦੇ ਵੱਲ ਤਕਦੀ ਰਹਿ ਗਈ।

ਅਚਾਨਕ ਪੱਟੂ ਨੇ ਸਿਰ ਚੁਕ ਕੇ ਵੇਖਿਆ। ਅਤੇ ਰੱਕੂ ਵੱਲ ਵੇਖ ਫਿਰ ਝੂਠੀ ਮੁਸਕਰਾਹਟ ਆਪਣੇ ਮੂੰਹ ਤੇ ਲੈ ਆਂਦੀ ਤੇ ਚਿਹਰੇ ਤੇ ਝੂਠੀ ਚਮਕ ਲਿਆਉਣ ਦੀ ਕੋਸ਼ਿਸ਼ ਕਰਦਿਆਂ ਪੁੱਛਿਆ,, "ਹੂੰ...ਤੂੰ ਹੁਣ ਓਸੇ ਰਿਸ਼ਤੇਦਾਰ ਦੇ ਕੋਲ ਰਹਿ ਰਹੀ ਹੈਂ ?"

"ਹਾਂ ਓਥੇ ਰਹਿੰਦੀ ਹਾਂ ! ਪਰ ਅੱਡ ਜਹੀ..."

"ਅੱਡ ? ਤਾਂ ਫਿਰ ਕੋਈ ਨੌਕਰੀ ਕਰ ਰਹੀ ਹੈਂ ?" ਕਹਿੰਦਿਆਂ ਮੇਜ਼ ਤੇ ਪਏ ਰੱਕੂ ਦੇ ਉਸ ਗੰਦੇ, ਲੰਮੇ ਕਾਗਜ਼ ਦੇ ਟੁਕੜੇ ਨੂੰ ਚੁਕਦਿਆਂ ਪੁੱਛਿਆ, "ਵੇਖਾਂ ?"

ਹੌਲੀ ਜਿਹੀ ਸਿਰ ਹਿਲਾਕੇ ਰੱਕੂ ਨੇ ਸਹਿਮਤੀ ਦੇ ਪੱਟੂ ਨੂੰ ਅੰਦਰ ਬਾਹਰੋਂ ਅਜ਼ਮਾਣ ਦੀ ਕੋਸ਼ਿਸ਼ ਕਰਦਿਆਂ ਉਹਦੇ ਵੱਲ ਧਿਆਨ ਨਾਲ ਵੇਖਣ ਲੱਗੀ।

ਤਾਂ ਹੀ ਬੈਰੇ ਨੇ ਦੋ ਪਲੇਟਾਂ ਲਿਆ ਕੇ ਦਿੱਤੀਆਂ। ਕਾਫ਼ੀ ਅਤੇ ਕੋਈ ਨਮਕੀਨ ਚੀਜ਼ ਲਿਆਉਣ ਲਈ ਕਹਿ ਕੇ ਰੱਕੂ ਨੇ ਉਹਨੂੰ ਭੇਜ ਦਿੱਤਾ। ਪੱਟੂ ਨੇ ਓਸ ਕਾਗਜ਼ ਨੂੰ ਖੋਲ ਕੇ ਵੇਖਿਆ ਅਤੇ ਉਹ ਚੀਕ ਉਠੀ। ਅਤੇ ਘਬਰਾ ਕੇ ਨਫ਼ਰਤ ਭਰੀਆਂ

ਨਜ਼ਰਾਂ ਨਾਲ ਉਹ ਓਸ ਚੌੜੇ ਕਾਗਜ਼ ਦੇ ਉਪਰੋਂ ਰੱਕੂ ਵੱਲ ਵੇਖਣ ਲੱਗੀ ।

ਰੱਕੂ ਦੇ ਚਿਹਰੇ ਤੇ ਸੁਭਾਵਿਕ ਹਾਸਾ ਸੀ ।

ਕਿਸੇ ਦੇ ਆਉਣ ਦੀ ਆਵਾਜ਼ ਸੁਣ ਕੇ ਪੱਟੂ ਨੇ ਛੇਤੀ ਕਾਗਜ਼ ਨੂੰ ਮੁੜ ਤੋਂ ਤਹਿ ਕਰ ਕੇ ਰੱਖ ਦਿੱਤਾ ਅਤੇ ਚੋਰ ਵਾਂਗ ਏਧਰ ਓਧਰ ਬਚਾਵ-ਨਜ਼ਰਾਂ ਨਾਲ ਤਕਣ ਲੱਗੀ । ਤਦੇ ਬੈਰੇ ਨੇ ਅੰਦਰ ਆ ਕੇ ਖਾਣ ਦੀਆਂ ਚੀਜ਼ਾਂ ਮੇਜ਼ ਤੇ ਰੱਖ ਦਿੱਤੀਆਂ ਤੇ ਚਲਾ ਗਿਆ ।

ਉਹਦੇ ਜਾਂਦਿਆਂ ਹੀ ਪੱਟੂ ਨੇ ਪੁੱਛਿਆ—"ਛੀ ! ਇਹ ਕੀ ਹੈ..."

ਰੱਕੂ ਨੇ ਹੱਸਦਿਆਂ ਕਿਹਾ, "ਛੀ ਕਰਨ ਵਾਲੀ ਕਿਹੜੀ ਗੱਲ ਹੈ ਇਹਦੇ ਵਿਚ ? ਜੇ ਤੈਨੂੰ ਇਹ ਗੱਲ ਖਰਾਬ ਲੱਗਦੀ ਹੈ ਤਾਂ ਤੂੰ ਮੈਂ—ਸਾਰੀ ਦੁਨੀਆ ਹੀ ਖਰਾਬ ਹੈ । ਧਿਆਨ ਨਾਲ ਵੇਖੋ...ਕਿਓਂ ਵੇਖਣ ਨਾਲ ਈ ਡਰ ਲੱਗ ਰਿਹਾ ਏ ਕੀ ?...ਖੁਲ੍ਹੇ ਦਿਲ ਨਾਲ ਵੇਖ ।"

ਪੱਟੂ ਨੇ ਭਵਾਂ ਸਿਕੋੜ ਲਈਆਂ ਤੇ ਫਿਰ ਕਾਗਜ਼ ਖੋਲ੍ਹ ਕੇ ਵੇਖਿਆ । ਉਹਦੇ ਵਿਚ ਚੌਂਕੜੀ ਮਾਰੇ ਇਕ ਪਾਸੇ ਝੁਕ ਕੇ ਬੈਠੀ ਇਕ ਨਗਨ ਯੁਵਤੀ ਦਾ ਚਿੱਤਰ ਸੀ ।

ਪਹਿਲੀ ਵਾਰ ਵੇਖਣ ਤੇ ਓਭੜ ਅੱਖਾਂ ਨੂੰ ਉਹ ਚਿੱਤਰ ਦਿਲ ਵਿਚ ਜੰਮੀ ਮੈਲ ਕਾਰਨ ਫਜ਼ੂਲ ਲੱਗਿਆ ਸੀ । ਉਹੀ ਚਿੱਤਰ ਹੁਣ ਡੂੰਘਿਆਈ ਨਾਲ ਵੇਖਣ ਤੇ ਚੰਗਾ ਲਗਣ ਲੱਗਾ । ਬੈਠਣ ਦਾ ਉਹ ਢੰਗ, ਖੱਬੇ ਪਾਸੇ ਮੁੜੇ ਹੋਏ ਪੈਰ, ਲੰਮੇ ਗੋਡਿਆਂ ਨੂੰ ਮਿਲਾ ਉਹ ਸੁੰਦਰ ਆਕਾਰ, ਕਮਰ ਦੀ ਲਚਕ, ਜ਼ਮੀਨ ਤੇ ਟਿਕਾਇਆ ਹੋਇਆ ਸੱਜਾ ਹੱਥ, ਸੱਜੇ ਪਾਸੇ ਮੂੰਹ ਮੋੜ ਕੇ ਮੋਢੇ ਤੇ ਟਿਕਿਆ ਹੋਇਆ ਸਿਰ, ਪੇਟ ਸੀਨੇ ਦਾ ਉਭਾਰ ਅਤੇ ਇਨ੍ਹਾਂ ਸਾਰਿਆਂ ਦਾ ਪ੍ਰਛਾਵਾਂ । ਜਿੰਨੇ ਧਿਆਨ ਨਾਲ ਉਹ ਵੇਖਣ ਲੱਗੀ, ਓਨਾ ਈ ਉਹਨੂੰ ਉਹ ਚਿੱਤਰ ਹੋਰ ਚੰਗਾ ਲਗਦਾ ਗਿਆ ਅਤੇ ਉਹਨੂੰ ਸਮਝਦਿਆਂ ਦੇਰ ਨਹੀਂ ਲੱਗੀ ਕਿ ਉਹ ਰੱਕੂ ਦਾ ਹੀ ਚਿੱਤਰ ਸੀ ਪੱਟੂ ਨੇ ਵਾਰੀ ਵਾਰੀ ਚਿੱਤਰ ਤੇ ਰੱਕੂ ਵੱਲ ਵੇਖਿਆ ।

"ਇਹ ਤੂੰ ਈ ਏ ਨਾ ?" ਪੱਟੂ ਦੇ ਸਵਾਲ ਤੇ ਰੱਕੂ ਨੇ ਮਾਨ ਨਾਲ ਆਪਣਾ ਸਿਰ ਹਿਲਾਇਆ ।

"ਜੀਹਨੇ ਇਹ ਚਿੱਤਰ ਬਣਾਇਆ, ਉਹ ਆਦਮੀ ਹੈ ਜਾਂ ਔਰਤ ?"

ਹਲਕੀ ਹਾਸੀ ਨਾਲ ਰੱਕੂ ਨੇ ਉੱਤਰ ਦਿੱਤਾ, "ਜੇ ਮੈਂ ਕਹਾਂਗੀ ਕਿ ਉਹ ਇਕ ਆਰਟਿਸਟ ਹੈ—ਤਾਂ ਤੂੰ ਨਹੀਂ ਮੰਨੇਂਗੀ ਨਾ !" ਉਹ ਫਿਰ ਇਕ ਵਾਰ ਹੱਸ ਪਈ ਤੇ ਕਿਹਾ, "ਆਦਮੀ ਈ ਹੈ ।"

"ਕੀ ਇਹਦੇ ਲਈ ਉਹ ਤੈਨੂੰ ਪੈਸੇ ਦੇਂਦਾ ਹੈ ?"

"ਹਾਂ ਦੇਂਦੇ ਤਾਂ ਹਨ...ਤੂੰ ਪੁੱਛਿਆ ਸੀ ਕਿ ਨੌਕਰੀ ਕਰ ਰਹੀ ਹਾਂ ।"

ਰੱਕੂ ਦੀ ਮੁਸਕਾਨ ਵੇਖ ਕੇ ਪੱਟੂ ਉਹਦਾ ਮੂੰਹ ਤਕਦੀ ਰਹਿ ਗਈ । ਰੱਕੂ ਨੇ ਪਿੱਛੇ ਲੱਗੇ ਸ਼ੀਸ਼ੇ ਵਿਚ ਵੀ ਆਪਣੇ ਆਪ ਨੂੰ ਵੇਖਿਆ । ਰੱਕੂ ਵਿਚ ਉਸ ਤੋਂ ਕਿਤੇ ਵੱਧ ਸੁਸ਼ੀਲਤਾ ਤੇ ਸਾਦਗੀ ਸੀ । ਦੋਹਾਂ ਮੋਢਿਆਂ ਨੂੰ ਬੁਕਲ ਵਿਚ ਲਪੇਟ ਕੇ ਹੀ ਘਰੋਂ

ਬਾਹਰ ਨਿਕਲਣ ਵਾਲੀ ਰੱਕੂ ਨੂੰ ਆਪਣਾ ਢਿੱਡ ਭਰਨ ਲਈ ਪਤਾ ਨਹੀਂ ਕਿਸ ਕਿਸ ਤਰ੍ਹਾਂ ਦੇ ਲੋਕਾਂ ਅੱਗੇ ਨੰਗੀ ਹੋ ਕੇ ਖਲੋਣਾ ਪੈਂਦਾ ਸੀ। ਸੋਚ ਕੇ ਪੱਟੂ ਦੀਆਂ ਅੱਖਾਂ ਭਰ ਆਈਆਂ।

"ਹਾਂ, ਤਾਂ ਤੂੰ ਕੀ ਕਰ ਰਹੀ ਹੈਂ ? ਤੇਰੀ ਉਹ ਸਹੇਲੀ ਕੀ ਕੰਮ ਕਰਦੀ ਹੈ—ਮੈਨੂੰ ਦਸੇਂਗੀ ?" ਰੱਕੂ ਦੇ ਪੁੱਛਦਿਆਂ ਹੀ ਪੱਟੂ ਦਾ ਦਿਲ ਭਰ ਗਿਆ। ਉਹਦੇ ਬੁਲ੍ਹ ਰੋਣ ਲਈ ਬਿਹਬਲ ਹੋਣ ਲੱਗੇ।

ਸੁਰੂ ਵਿਚ...ਮੁਲਾਕਾਤ ਹੁੰਦਿਆਂ ਈ—ਪੱਟੂ ਨੇ ਸੋਚਿਆ ਸੀ ਕਿ ਰੱਕੂ ਉਹਦੇ ਵਾਂਗ ਨਾ ਹੋ ਕੇ ਇਜ਼ਤ ਨਾਲ ਜੀ ਰਹੀ ਹੈ; ਇਸ ਲਈ ਉਹ ਆਪਣੇ ਅਸਲੀ ਰੂਪ ਨੂੰ ਛੁਪਾ ਕੇ, ਉਹਦੇ ਨਾਲ ਕੁਝ ਸੰਕੋਚ ਕੇ ਹੀ ਗੱਲਾਂ ਕਰ ਰਹੀ ਸੀ। ਹੁਣ ਇਹ ਜਾਣ ਕੇ ਕਿ ਰੱਕੂ ਵੀ ਉਹਦੇ ਵਾਂਗ ਬਦਨਾਮ ਅਤੇ ਨੀਵੇਂ ਕੰਮ ਕਰ ਰਹੀ ਹੈ, ਉਹਦਾ ਦਿਲ ਰੱਕੂ ਦੇ ਲਾਗੇ ਆ ਗਿਆ। ਚੰਗੇ ਸਰੀਫ਼ ਪਰਿਵਾਰ ਵਿਚ ਦੋਵੇਂ ਪੈਦਾ ਹੋਈਆਂ ਸਨ ਅਤੇ ਅੱਜ ਮਿਲੀਆਂ ਸਨ—ਤਾਂ ਕਿਹੋ ਜਿਹੀ ਹਾਲਤ ਵਿਚ ਕਿੰਨੀ ਗਿਰੀ ਹੋਈ ਜ਼ਿੰਦਗੀ ਜੀਂਦੇ ਹੋਇਆਂ। ਸੋਚਦਿਆਂ ਪੱਟੂ ਦਾ ਦਿਲ ਕੁੜਤਣ ਨਾਲ ਭਰ ਗਿਆ। ਫਿਰ ਵੀ ਉਹਨੂੰ ਤਸਲੀ ਹੋ ਰਹੀ ਸੀ ਕਿ ਆਖ਼ਰ ਆਪਣੀ ਅਸਥਿਰ ਜ਼ਿੰਦਗੀ ਵਿਚ ਉਹਨੂੰ ਇਕ ਆਦਮੀ ਮਿਲਿਆ ਸੀ ਜਿਹੜਾ ਉਹਦੇ ਵਾਂਗ ਹੀ ਬੇਸ਼ਰਮੀ ਦੀ ਜ਼ਿੰਦਗੀ ਜੀ ਰਿਹਾ ਸੀ। ਇਕ ਪੁਰਾਣੇ ਸੰਬੰਧ ਨੂੰ ਮੁੜ ਤੋਂ ਜ਼ਿੰਦਾ ਹੁੰਦਾ ਵੇਖ, ਉਸ ਦੁੱਖ ਵਿਚ ਵੀ ਪੱਟੂ ਨੂੰ ਇਕ ਤਰਫ਼ੋਂ ਖੁਸ਼ੀ ਹੋ ਰਹੀ ਸੀ। ਫਿਰ ਵੀ ਰੱਕੂ ਦੇ ਸਵਾਲ ਦਾ ਜਵਾਬ ਸੋਚਦੇ ਹੋਏ ਪੱਟੂ ਨੇ ਸ਼ਰਮ ਨਾਲ ਸਿਰ ਨੀਵਾਂ ਕਰ ਲਿਆ।

"ਪੱਟੂ ! ਤੈਨੂੰ ਬੁਰਾ ਲੱਗਿਆ ? ਤੈਨੂੰ ਦੁਖਾਣ ਵਾਲੀ ਕੋਈ ਗੱਲ ਮੈਂ ਨਹੀਂ ਕਹਾਂਗੀ। ਹੋ ਸਕੇ ਤਾਂ ਤੇਰੀ ਸਹਾਇਤਾ ਕਰਨ ਦੇ ਇਰਾਦੇ ਨਾਲ ਹੀ ਮੈਂ ਪੁੱਛਿਆ...ਮੇਰੇ ਵੱਲ ਵੇਖ...ਰੱਕੂ ਨੇ ਮੇਜ਼ ਤੇ ਆਪਣਾ ਹੱਥ ਵੱਧਾ ਕੇ ਪੱਟੂ ਦੀ ਸੁੰਦਰਤਾ ਦਾ ਜ਼ਾਇਜ਼ਾ ਲੈਂਦਿਆਂ ਉਹਦੀ ਉਹ ਲੰਮੀ ਠੋਡੀ ਆਪਣੀਆਂ ਉਂਗਲਾਂ ਵਿਚ ਫੜ ਉਹਦਾ ਸਿਰ ਉੱਚਾ ਚੁਕਿਆ। ਕਜੱਲ ਲਗਾਏਂਗੀ, ਲਾਲ ਹੋਈਆਂ ਅੱਖਾਂ ਭਰ ਜਾਣ ਦੇ ਕਾਰਨ ਪਲਕਾਂ ਭਿੱਜ ਗਈਆਂ ਸਨ।

ਪੱਟੂ ਇਕ ਦਮ ਆਪਣਾ ਮੂੰਹ ਹੱਥਾਂ ਨਾਲ ਢੱਕ ਕੇ ਰੋਣ ਲੱਗੀ। ਰੱਕੂ ਸਮਝ ਗਈ ਥੋੜ੍ਹੀ ਦੇਰ ਪਿੱਛੋਂ ਪੱਟੂ ਨੇ ਅੱਖਾ ਪੂੰਝ ਲਈਆਂ ਅਤੇ ਭਰੀ ਹੋਈ ਆਵਾਜ਼ 'ਚ ਕਿਹਾ, "ਰੱਕੂ, ਤੇਰੇ ਕੋਲੋਂ ਮੈਂ ਆਪਣੇ ਬਾਰੇ ਬਹੁਤ ਕੁਝ ਲੁਕਾ ਕੇ ਹੀ ਰੱਖਿਆ। ਕਿਸੇ ਪਰਿਵਾਰ ਨਾਲ ਚਲੇ ਜਾਣ ਦੀ ਗੱਲ ਝੂਠ ਸੀ। ਸਿਨਮਾ ਵਿਚ ਕੰਮ ਕਰਨ ਦੇ ਇਰਾਦੇ ਨਾਲ ਸਾਡੇ ਈ ਪਿੰਡ ਦੇ ਇਕ ਆਦਮੀ ਨਾਲ ਮਾਮੀ ਨੂੰ ਦਸੇ ਬਿਨਾਂ ਹੀ ਭੱਜ ਆਈ। ਓਸ ਧੋਖੇ ਲਈ ਖੂਬ ਸਜ਼ਾ ਭੁਗਤ ਰਹੀ ਹਾਂ ਇਕ ਸਾਲ ਤੋਂ....ਜੋ ਧੰਦਾ ਕਰਕੇ ਜੀ ਰਹੀ ਹਾਂ ਉਹਦਾ ਨਾਂ ਜ਼ਬਾਨ ਤੇ ਲਿਆਉਣ ਦੀ ਹਿੰਮਤ ਹੀ ਨਹੀਂ ਹੋ ਰਹੀ ਹੈ...ਹਰ ਪਲ ਲੱਗਦਾ ਏ ਇਹ ਸਭ ਛੱਡ ਕੇ ਕਿਤੇ ਦੂਰ ਭੱਜ ਜਾਵਾਂ...ਕਿੱਥੇ ਜਾਵਾਂਗੀ ? ਤੂੰ ਹੀ ਦੱਸ...ਤਕਦੀਰ ਦੀ ਖੇਡ ਹੈ ਹੋਰ ਕੀ..." ਉਸ ਤੋਂ ਅੱਗੇ ਉਹ ਬੋਲ ਨਹੀਂ ਸਕੀ। ਇਕ ਲੰਮੀ ਸਾਹ ਖਿੱਚ ਕੇ ਰਹਿ ਗਈ।

ਰੱਕੂ ਚੁਪ ਚਾਪ ਕੁਝ ਸੋਚਦੀ ਹੋਈ ਪਲੇਟ ਵਿਚ ਰੱਖਿਆ ਟਿਫਿਨ ਖਾਨ ਲੱਗੀ। "ਖਾ ਲੈ..." ਉਹਨੇ ਪੱਟੂ ਨੂੰ ਕਿਹਾ। ਚੁਪ ਚਾਪ ਦੋਹਾਂ ਨੇ ਖਾਣਾ ਖ਼ਤਮ ਕਰ ਦਿੱਤਾ।

ਸਹਿ ਸੁਭਾ ਰੱਕੂ ਦੇ ਮੂੰਹੋਂ ਨਿਕਲ ਗਿਆ, "ਹਾਂ, ਤਕਦੀਰ ਈ ਹੈ ਹੋਰ ਕੀ ? ਤਕਦੀਰ ਨੇ ਸਾਨੂੰ ਗ਼ਰੀਬ ਘਰਾਂ ਵਿਚ ਜਨਮ ਦਿੱਤਾ। ਸਾਨੂੰ ਅਨਾਥ ਵੀ ਬਣਾ ਦਿੱਤਾ। ਇਕ ਵਕਤ ਦੇ ਖਾਣੇ ਅਤੇ ਇਕ ਸਾੜ੍ਹੀ ਲਈ ਵੀ ਸਾਨੂੰ ਮੁਹਤਾਜ ਬਣਾ ਦਿੱਤਾ। ਆਪਣੀ ਤਕਦੀਰ ਕਾਰਨ ਗ਼ਰੀਬ ਹੋ ਗਈਆਂ; ਪਰ ਇਸ ਤਰ੍ਹਾਂ ਆਪਣਾ ਸ਼ੀਲ ਗੁਆਣ ਦਾ ਕਾਰਨ ਤੇਰੀ ਤਕਦੀਰ ਨਹੀਂ; ਤੂੰ ਹੈ !" ਰੱਕੂ ਦਾ ਸਭਿਅਕ ਪਰ ਦ੍ਰਿੜ ਸਵਾਲ ਸੁਣ ਕੇ ਪੱਟੂ ਨੇ ਆਪਣੇ ਬੁਲ੍ਹ ਦੰਦਾਂ ਥੱਲੇ ਦੱਬ ਲਏ ਅਤੇ ਅਪਰਾਧੀ ਵਾਂਗ ਸਿਰ ਝੁਕਾ ਲਿਆ। ਰੱਕੂ ਨੇ ਅੱਗੇ ਕਿਹਾ, "ਦ੍ਰਿੜ੍ਹਤਾ ਵਿਚ ਹੀ ਆਦਰਸ਼ ਦੀ ਜ਼ਰੂਰਤ ਹੁੰਦੀ ਹੈ। ਕਮਜ਼ੋਰ ਸਰੀਰ ਤੇ ਰੋਗ ਦੇ ਕਿਟਾਣੂ ਜਿਸ ਤਰ੍ਹਾਂ ਹਮਲਾ ਕਰ ਦਿੰਦੇ ਹਨ, ਦਿਲ ਕਮਜ਼ੋਰ ਹੋ ਜਾਣ ਤੇ ਵੀ ਓਸੇ ਤਰ੍ਹਾਂ ਸਾਰੇ ਔਗੁਣਾਂ ਦਾ ਪਰਵੇਸ਼ ਹੋ ਜਾਂਦਾ ਹੈ। ਗ਼ਰੀਬੀ ਦੇ ਕਾਰਨ ਦਿਲ ਵਿਚ ਪਕਿਆਈ ਆਉਣੀ ਚਾਹੀਦੀ ਹੈ। ਕਠਿਨਾਈਆਂ ਔਂਦੀਆਂ ਵੇਖ ਗਲਤ ਰਾਹ ਤੇ ਪੈ ਕੇ ਜੀਵਨ ਵਿਗਾੜ ਲੈਣ ਨਾਲ ਕੀ ਕਠਿਨਾਈਆਂ ਘੱਟ ਜਾਣਗੀਆਂ ? ਇਸ ਤਰ੍ਹਾਂ ਡਿੱਗ ਪੈਣਾ ਦੁਰਬਲਤਾ ਨਹੀਂ ਤਾਂ ਹੋਰ ਕੀ ਹੈ ? ਇਹ ਸਭ ਏਸ ਲਈ ਕਹਿ ਰਹੀ ਹਾਂ ਕਿ ਮੇਰੀ ਵੀ ਅਜਿਹੀ ਹੀ ਹਾਲਤ ਬਣ ਸਕਦੀ ਹੈ...ਉਹ ਕੁਝ ਸਪੱਸ਼ਟ ਕਰਨਾ ਚਾਹੁੰਦੀ ਸੀ, ਜਦ ਬੈਰੇ ਨੇ ਅੰਦਰ ਝਾਕਦਿਆਂ ਪੁੱਛਿਆ, "ਕਾਫ਼ੀ ਹੀ ਲਿਆਉਣੀ ਏ ਨਾ..." ਰੱਕੂ ਨੇ "ਹਾਂ" ਵਿਚ ਸਿਰ ਹਿਲਾਇਆ।

ਪੱਟੂ ਸੋਚ ਰਹੀ ਸੀ, ਔਰਤ ਨੂੰ ਭਲੇ ਈ ਸਾਦਗੀ ਨਾਲ ਰਹਿਣਾ ਪਵੇ—ਡਿੱਗਣਾ ਨਹੀਂ ਚਾਹੀਦਾ...ਕਹਿ ਤਾਂ ਰਹੀ ਹੈ ਪਰ ਆਪ ਵੀ ਗੰਦਾ ਕੰਮ ਕਰ ਕੇ ਹੀ ਤਾਂ ਆਪਣਾ ਪੇਟ ਪਾਲ ਰਹੀ ਹੈ...ਉਹਨੇ ਫਿਰ ਇਕ ਵਾਰ ਉਹ ਕਾਗਜ਼ ਥੋੜ੍ਹਾ ਜਿਹਾ ਖੋਲ੍ਹ ਕੇ ਵੇਖਿਆ। ਉਹਦੇ ਬੁਲ੍ਹਾਂ ਦੀਆਂ ਨੁਕਰਾਂ ਤੋਂ ਉਭਰੀ ਵਿਅੰਗ ਭਰੀ ਹਾਸੀ ਨੂੰ ਰੱਕੂ ਦੀਆਂ ਨਜ਼ਰਾਂ ਨੇ ਕੈਦ ਕਰ ਲਿਆ।

ਓਸ ਚਿੱਤਰ ਵੱਲ ਘੂਰਦਿਆਂ ਪੱਟੂ ਨੇ ਪੱਥਰ ਬੋਲਾਂ ਨਾਲ ਪੁੱਛਿਆ, "ਤੂੰ ਸਦਾ ਸੂਝ ਬੂਝ ਦੇ ਨਾਲ ਸਭ ਕੁਝ ਕਰਦੀ ਰਹੀ ਹੈ। ਸੰਜਮੀ ਹੈਂ—ਮੇਰੇ ਵਾਂਗ ਆਵੇਗ ਨਹੀਂ ਹੈ—ਇਹ ਸਭ ਹੁੰਦਿਆਂ ਹੋਇਆਂ ਵੀ—ਤੇਰੀ ਹਾਲਤ ਵੀ ਤਾਂ ਮੇਰੇ ਵਰਗੀ ਹੀ ਹੋ ਗਈ ਨਾ..." ਪੱਟੂ ਨੇ ਅਪਰਾਧ ਅਤੇ ਦੁੱਖ ਭਰੀਆਂ ਅੱਖਾਂ ਨਾਲ ਰੱਕੂ ਨੂੰ ਸਿਰ ਤੋਂ ਪੈਰਾਂ ਤੀਕ ਵੇਖਿਆ। ਉਹਦੀ ਅਭਿਜਤਾ ਤੇ ਰੱਕੂ ਨੂੰ ਤਰਸ ਆ ਗਿਆ ਅਤੇ ਉਹਦੇ ਮਤਲਬ ਨੂੰ ਅਸਵੀਕਾਰ ਕਰਦੇ ਹੋਏ ਉਹਨੇ ਆਪਣਾ ਸਿਰ ਹਿਲਾਇਆ।

"ਤੇਰੇ ਕਹਿਣ ਤੇ ਕੀ ਮੈਂ ਇਕ ਨਿਕੰਮੀ ਜ਼ਿੰਦਗੀ ਜੀ ਰਹੀ ਹਾਂ, ਮੈਨੂੰ ਭੋਰਾ ਵੀ ਦੁੱਖ ਨਹੀਂ ਹੋ ਰਿਹਾ ਹੈ। ਕਿਉਂਕਿ ਸ਼ੁਰੂ ਸ਼ੁਰੂ ਵਿਚ ਮੈਂ ਵੀ ਅਜਿਹਾ ਹੀ ਸੋਚਦੀ ਸਾਂ। ਕੋਈ ਮਾਮੂਲੀ ਆਦਮੀ ਸ਼ੁਰੂ ਵਿਚ ਇਵੇਂ ਹੀ ਸੋਚਦਾ ਹੈ..." ਉਹ ਜ਼ਰਾ

ਰੁਕ ਗਈ ਕਿ ਬੈਰੇ ਨੇ ਮੇਜ਼ ਤੇ ਲਿਆ ਕੇ ਕਾਫ਼ੀ ਰੱਖ ਦਿੱਤੀ। ਕਾਫ਼ੀ ਦੇ ਨਾਲ ਬਿਲ ਵੀ ਮੇਜ਼ ਦੇ ਉੱਤੇ ਰੱਖ ਦਿੱਤਾ ਤੇ ਕਮਰੇ ਵਿਚੋਂ ਬਾਹਰ ਚਲਾ ਗਿਆ। ਖੱਬੇ ਹੱਥ ਨਾਲ ਇਕ ਅੱਖ ਅਤੇ ਮੂੰਹ ਨੂੰ ਢੱਕ ਕੇ ਰੱਕੂ ਥੋੜ੍ਹੀ ਦੇਰ ਚੁਪ ਚਾਪ ਬੈਠੀ ਪੱਟੂ ਨੂੰ ਸਮਝਾਣ ਲਈ ਮਨ ਹੀ ਮਨ ਸ਼ਬਦ ਲੱਭਦੀ ਹੋਈ ਸੋਚ ਰਹੀ ਸੀ। ਉਹਦੀ ਸਮਝ ਵਿਚ ਨਹੀਂ ਆ ਰਿਹਾ ਸੀ ਕਿ ਕਿਵੇਂ ਇਹਦੇ ਸਾਹਮਣੇ ਇਹ ਗੱਲ ਪ੍ਰਮਾਣਤ ਕਰ ਦੇਵੇ ਕਿ ਉਹ ਜੋ ਕੰਮ ਕਰ ਰਹੀ ਸੀ, ਉਸ ਵਿਚ ਕੋਈ ਵੀ ਬੁਰਾਈ ਨਹੀਂ ਸੀ ਸਗੋਂ ਉਹ ਇਕ ਮਾਣ ਵਾਲੀ ਗੱਲ ਸੀ।

ਪੱਟੂ ਨੂੰ ਡਰ ਲੱਗਿਆ ਕਿ ਕਿਤੇ ਰੱਕੂ ਰੋ ਤਾ ਨਹੀਂ ਪਵੇਗੀ: ਪਰ ਥੋੜ੍ਹੀ ਦੇਰ ਪਿੱਛੋਂ ਇਕ ਮੁਸਕਾਨ ਦੇ ਨਾਲ ਉਹਨੇ ਬੋਲਣਾ ਸ਼ੁਰੂ ਕੀਤਾ, "ਹੁਣੇ ਹੁਣੇ ਤੂੰ ਕਿਹਾ ਕਿ ਸ਼ੁਰੂ ਵਿਚ ਮੈਥੋਂ ਕੁਝ ਗੱਲਾਂ ਛੁਪਾਈ ਰੱਖੀਆਂ—ਇਹ ਵੀ ਕਿ ਤੂੰ ਕੁਝ ਝੂਠੀਆਂ ਗੱਲਾਂ ਵੀ ਕਹੀਆਂ ਹਨ ਨਾ! ਪਰ ਮੈਂ ਤੈਥੋਂ ਕੁਝ ਵੀ ਨਹੀਂ ਛੁਪਾਇਆ। ਜੇ ਮੈਂ ਆਪਣੇ ਕੰਮ ਨੂੰ ਇਕ ਨੀਚ ਅਤੇ ਬੁਰਾ ਕੰਮ ਨਹੀਂ ਮੰਨਦੀ ਤਾਂ ਕਦੇ ਵੀ ਤੈਨੂੰ ਮੇਰਾ ਇਹ ਕਾਗਜ਼ ਵੇਖਣ ਦੀ ਇਜਾਜ਼ਤ ਨਾ ਦੇਂਦੀ। ਇਹ ਵੀ ਨਾ ਮੰਨਦੀ ਕਿ ਉਸ ਵਿਚ ਚਿਤਰੀ ਹੋਈ ਔਰਤ ਮੈਂ ਹੀ ਹਾਂ। ਮੈਂ ਸੱਚਮੁਚ ਇਜ਼ਤ ਨਾਲ ਹੀ ਜੀ ਰਹੀ ਹਾਂ। ਪਰ ਸ਼ੁਰੂ ਵਿਚ—ਮੇਰੇ ਅੱਗੇ ਜਦੋਂ ਇਹ ਸੁਝਾਓ ਰੱਖਿਆ ਗਿਆ ਸੀ, ਮੇਰੇ ਸਰੀਰ ਦਾ ਅੰਗ ਅੰਗ ਸੁੰਗੜ ਉਠਿਆ ਸੀ, ਇਕ ਦਮ ਰੋਣ ਆ ਗਿਆ ਸੀ ਮੈਨੂੰ...।" ਉਹਦਾ ਗਲਾ ਬੈਠ ਗਿਆ। ਅਤੇ ਸ਼ਬਦ ਗਲੇ ਵਿਚ ਹੀ ਅਟਕ ਕੇ ਰਹਿ ਗਏ।

ਥੋੜ੍ਹੀ ਦੇਰ ਚੁਪ ਚਾਪ ਕਾਫ਼ੀ ਜ਼ਰਾ ਠੰਡੀ ਕਰ ਲਈ। ਫਿਰ ਇਕ ਘੁਟ ਪੀ ਕੇ ਸਾਫ਼ ਆਵਾਜ਼ ਵਿਚ ਰੱਕੂ ਨੇ ਕਿਹਾ—

"ਪਿਤਾ ਜੀ ਤੋਂ ਪਿੱਛੋਂ ਮੈਂ ਵੀ ਤੇਰੇ ਵਾਂਗ ਯਤੀਮ ਹੋ ਗਈ। ਅਤੇ ਓਸ ਘਰ ਦੇ ਲੋਕ ਵੀ ਤੇਰੇ ਵਾਂਗ ਕਹਿਣ ਲੱਗੇ, ਪਿੰਡ ਜਾ ਕੇ ਜਾਣ-ਪਛਾਣ ਦੇ ਦੋ ਚਾਰ ਘਰਾਂ ਵਿਚ ਕੰਮ ਕਿਉਂ ਨਹੀਂ ਲੱਭ ਲੈਂਦੀ? ਸ਼ਹਿਰ ਵਿਚ ਤੇਰੇ ਲਈ ਕੀ ਰੱਖਿਆ ਹੈ?—ਉਹ ਕੀ ਜਾਣਨ? ਪਿੰਡ ਵਿਚ ਵੀ ਮੇਰੇ ਲਈ ਕੁਝ ਨਹੀਂ ਰੱਖਿਆ ਹੈ? ਇਹ ਤਾਂ ਸਿਰਫ਼ ਮੈਂ ਹੀ ਜਾਣਦੀ ਸਾਂ। ਤਾਂ ਹੀ ਖਿਆਲ ਆਇਆ, ਮੈਂ ਅਠਵੀਂ ਕਰਨ ਪਿੱਛੋਂ ਪੜ੍ਹਾਈ ਕਿਉਂ ਛੱਡ ਦਿੱਤੀ? ਇਹੋ ਜਿਹੇ ਮੌਕਿਆਂ ਤੇ ਮਿਹਨਤ ਮਜ਼ਦੂਰੀ ਕਰ ਕੇ ਪੇਟ ਪਾਲਣ ਦਾ ਕਿਹੜਾ ਆਦੀ ਨਹੀਂ ਹੈ, ਅਜਿਹੀ ਨੌਜਵਾਨ ਕੁੜੀ ਨੂੰ ਚੋਰੀ ਛਿਪੇ ਦੇਸ਼ ਦੁਨੀਆ ਵਿਚ ਜੋ ਮਦਦ ਮਿਲਦੀ ਹੈ, ਉਹ ਇਹੋ ਜਿਹੇ ਕੰਮ ਹੁੰਦੇ ਹਨ ਜੋ ਤੂੰ ਹੁਣ ਕਰ ਰਹੀ ਹੈਂ। ਇਕ ਵਾਰ ਇਕ ਪਰਦਰਸ਼ਨੀ ਵਿਚ ਮੈਂ ਕੰਮ ਲਈ ਗਈ ਸਾਂ। ਰੋਜ਼ਾਨਾ ਦੋ ਰੁਪੈ ਲੈ ਕੇ ਮੇਰੀ ਖੁਸ਼ੀ ਦਾ ਕੋਈ ਅੰਤ ਨਹੀਂ ਸੀ। ਓਥੇ ਆਉਣ ਵਾਲੇ ਲੋਕਾਂ ਦੇ ਜ਼ਰੂਰੀ-ਗੈਰ ਜ਼ਰੂਰੀ ਸਵਾਲਾਂ ਦਾ ਹੱਸ ਹੱਸ ਜਵਾਬ ਦਿੰਦੇ ਰਹਿਣਾ ਸੀ।

ਜਿੱਥੇ ਮੈਂ ਕੰਮ ਕਰਨ ਗਈ ਸੀ, ਉਹ ਸੀ ਪਾਊਡਰ ਸਨੋ ਦਾ ਇਕ ਸਟਾਲ। ਕੰਮ ਤੇ ਜਾਣ ਤੋਂ ਬਾਅਦ ਦੂਜੇ ਦਿਨ ਸੇਲਜ਼ ਮੈਨੇਜਰ ਨੇ ਬੁਲਾ ਕੇ ਮੈਨੂੰ ਕਿਹਾ

ਕਿ ਲੋਕਾਂ ਨੂੰ ਆਪਣਾ ਮਾਲ ਦੇਣ ਤੋਂ ਸਾਨੂੰ ਖ਼ੁਦ ਇਸਦਾ ਪ੍ਰਯੋਗ ਕਰਨਾ ਚਾਹੀਦਾ ਹੈ। ਉਹਦੇ ਕਹਿਣ ਤੇ ਮੈਂ ਥੋੜ੍ਹੀ ਠੀਕ ਠਾਕ ਹੋ ਕੇ ਹੀ ਕੰਮ ਤੇ ਜਾਂਦੀ ਸਾਂ। ਜਿੱਥੇ ਮੈਂ ਰਹਿੰਦੀ ਸਾਂ, ਓਥੋਂ ਦੇ ਲੋਕਾਂ ਨੇ ਤਦ ਮੇਰੇ ਬਾਰੇ ਕਿੰਨੀਆਂ ਹੀ ਚੰਗੀਆਂ ਮੰਦੀਆਂ ਗੱਲਾਂ ਕਹੀਆਂ, ਤਾਂ ਹੀ ਮੈਂ ਫ਼ੈਸਲਾ ਕਰ ਲਿਆ ਸੀ ਕਿ ਘਰ ਦੇ ਮਾਲਿਕ ਨੂੰ ਕਹਿ ਕੇ ਓਸੇ ਘਰ ਵਿਚ ਅੱਡ ਕਮਰਾ ਲੈ ਕੇ ਰਹਾਂਗੀ।

"ਦੋ ਮਹੀਨੇ ਜਦ ਤੱਕ ਪਰਦਰਸ਼ਨੀ ਚਲਦੀ ਰਹੀ, ਮੇਰਾ ਜੀਵਨ ਵੀ ਕਿਸੇ ਤਰ੍ਹਾਂ ਦੀ ਰੁਕਾਵਟ ਬਿਨ੍ਹਾਂ ਆਰਾਮ ਨਾਲ ਲੰਘਿਆ। ਪਰਦਰਸ਼ਨੀ ਦੀ ਸਮਾਪਤੀ ਦੇ ਅਖੀਰਲੇ ਦਿਨ ਓਸ ਸੇਲਜ਼ ਮੈਨੇਜਰ ਸਾਹਿਬ ਨੇ ਬਹੁਤ ਹੀ ਨਿਮਰਤਾ ਨਾਲ ਮੇਰੇ ਬਾਰੇ ਪੁਛਗਿਛ ਕੀਤੀ। ਉਮਰੋਂ ਮੇਰੇ ਪਿਤਾ ਜੀ ਦੇ ਹਾਣੀ ਸਨ। ਸੋ ਮੈਂ ਉਹਨਾਂ ਨੂੰ ਆਪਣੀ ਡਾਵਾਂ ਡੋਲ ਸਥਿਤੀ ਬਾਰੇ ਦੱਸਿਆ। ਉਹਨਾਂ ਨੇ ਇਕ ਪਤਾ ਦੇ ਕੇ ਅਗਲੇ ਦਿਨ ਓਸ ਪਤੇ ਤੇ ਮਿਲਣ ਲਈ ਕਿਹਾ। ਜਦੋਂ ਮੈਂ ਓਥੇ ਗਈ—ਹੂੰ! ਕੀ ਕਹੀਏ? ਉਹਨਾਂ ਨੇ ਮੈਨੂੰ ਜੋ ਰਸਤਾ ਦੱਸਿਆ ਉਹ ਉਹੀ ਸੀ ਜਿਸ ਤੇ ਤੂੰ ਹੁਣ ਚੱਲ ਰਹੀ ਹੈਂ। ਮੈਂ ਬਹੁਤ ਸੋਚਿਆ: ਕੀ ਇਹੀ ਰਸਤਾ ਹੈ...ਕੀ ਇਹ ਇਕੋ ਹੀ ਰਸਤਾ ਹੈ: ਕੀ ਕੋਈ ਹੋਰ ਰਾਹ ਹੈ ਈ ਨਹੀਂ ਜੀਣ ਲਈ?...ਇੰਜ ਸੋਚਦੇ ਰਹਿਣ ਨਾਲ ਤਾਂ ਦੂਸਰਾ ਰਸਤਾ ਨਿਕਲਦਾ ਹੀ ਨਹੀਂ, ਤਾਂ ਹੀ ਫ਼ੈਸਲਾ ਕਰ ਲਿਆ ਕਿ ਭੁੱਖ ਦੀ ਮਾਰੀ ਲਾਸ਼ ਬਣ ਜਾਵਾਂਗੀ ਪਰ ਇਹ ਕੰਮ ਨਹੀਂ ਕਰਾਂਗੀ। ਮੈਂ ਤੁਰਤ ਪਰਤ ਆਈ।"

ਰੱਕੂ ਇਕ ਦਮ ਰੁਕ ਗਈ। ਦੂਜੀ ਪਿਆਲੀ ਵਿਚ ਉਪਰੋਂ ਕਾਫ਼ੀ ਪਾ ਕੇ ਥੋੜ੍ਹੀ ਠੰਡੀ ਕਰ ਲਈ ਤੇ ਗਟ ਗਟ ਇਕ ਹੀ ਘੁੱਟ ਵਿਚ ਪੀ ਗਈ।

"ਜਿਸ ਘਰ ਵਿਚ ਮੈਂ ਰਹਿੰਦੀ ਸੀ, ਉਸਦੀ ਉਪਰਲੀ ਮੰਜ਼ਲ ਤੇ ਇਕ ਸਜਨ ਰਹਿੰਦੇ ਸਨ। ਪੱਟੂ ਨੇ ਵੇਖਿਆ ਕਿ ਕਹਿੰਦੇ ਹੋਏ ਰੱਕੂ ਦੀ ਆਵਾਜ਼ ਵਿਚ ਕਾਫ਼ੀ ਅਤਰ ਆ ਗਿਆ ਹੈ, ਉਹਦਾ ਚਿਹਰਾ ਖਿੜ ਉਠਿਆ ਅਤੇ ਉਹਦੀਆ ਅੱਖਾਂ ਵਿਚ ਨਵੀਂ ਚਮਕ ਉੱਤਰ ਆਈ ਹੈ।

"ਜਦੋਂ ਵੀ ਮੈਂ ਮੁਸ਼ਕਿਲ ਵਿਚ ਹੁੰਦੀ, ਅਸਮਰੱਥ ਹੋ ਕੇ ਰੋਣ ਲੱਗ ਪੈਂਦੀ, ਉਹ ਰਿਸ਼ਤੇਦਾਰ ਜਦੋਂ ਵੀ ਮੈਨੂੰ ਸੜੀਆਂ ਬੁਝੀਆਂ ਸੁਣਾਂਦੇ, ਤਕ ਉਹ ਜਿਸ ਨਜ਼ਰ ਨਾਲ ਮੈਨੂੰ ਵੇਖਕੇ, ਉਸ ਨਾਲ ਮੈਨੂੰ ਤਸਲੀ ਮਿਲਦੀ। ਮੈਨੂੰ ਲੱਗਦਾ ਕਿ ਉਹ ਮੇਰੀ ਮਦਦ ਕਰ ਸਕਣਗੇ ਅਤੇ ਕਰਨਗੇ ਵੀ। ਓਸ ਸੇਲਜ਼ ਮੈਨੇਜਰ ਨੂੰ ਮਿਲ ਕੇ ਨਿਰਾਸ਼ ਹੋਈ ਜਦ ਮੈਂ ਪਰਤ ਰਹੀ ਸਾਂ, ਉਹ ਰਸਤੇ ਵਿਚ ਮਿਲ ਗਏ। ਮੇਰੇ ਵਿਸ਼ਵਾਸ ਅਨੁਸਾਰ ਹੀ ਸਹਾਇਤਾ ਕਰਨ ਲਈ ਉਹਨਾਂ ਨੇ ਆਪਣਾ ਹੱਥ ਵਧਾਇਆ... 'ਤੂੰ ਕਿੱਥੋਂ ਆ ਰਹੀ ਹੈਂ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ...' ਕਹਿ ਕੇ ਜਦੋਂ ਉਹਨਾਂ ਬੋਲਣਾ ਸ਼ੁਰੂ ਕੀਤਾ, ਮੇਰਾ ਦਿਲ ਬੈਠ ਗਿਆ। ਸੋਚਣ ਲੱਗੀ ਕਿ ਇਹ ਤਾਂ ਮੈਨੂੰ ਹੁਣ ਗਲਤ ਸਮਝ ਬੈਠੇ ਹੋਣਗੇ। ਮੈਂ ਰੋਣਹਾਕੀ ਹੋ ਗਈ ਸਾਂ।

"ਪਰ ਹੱਸਦਿਆਂ ਹੋਇਆਂ ਉਹਨਾਂ ਅੱਗੇ ਕਿਹਾ, 'ਕੋਈ ਗੱਲ ਨਹੀਂ। ਬਿਨਾਂ ਕੁਝ ਜਾਣਿਆਂ ਹੀ ਤਾਂ ਤੂੰ ਓਥੇ ਚਲੀ ਗਈ ਸੈਂ। ਇਹ ਵੀ ਮੰਨਦਾ ਹਾਂ ਕਿ

ਤੈਨੂੰ-ਉਹ ਪਸੰਦ ਨਹੀਂ ਆਇਆ ਅਤੇ ਪਰਤ ਆਈ। ਹੁਣ ਅੱਗੋਂ ਲਈ ਕੀ ਸੋਚ ਰੱਖਿਆ ਹੈ ?...' ਮੇਰੇ ਲਈ ਏਨੀ ਹਮਦਰਦੀ ਵਰਤਦੇ ਵੇਖ ਕੇ ਪਲ ਭਰ ਲਈ ਜਾਪਿਆ ਕਿ ਉਹਨੂੰ ਕਹਿ ਦਿਆਂ ਕਿ ਜਿਵੇਂ ਤੁਸੀਂ ਕਹੋਗੇ। ਪਰ ਮੈਥੋਂ ਕੁਝ ਕਿਹਾ ਨਾ ਗਿਆ। ਚੁਪ ਚਾਪ ਖੜੀ ਰਹੀ। ਫਿਰ ਉਹ ਹੀ ਬੋਲੇ, 'ਮੈਂ ਤੈਨੂੰ, ਤੇਰੇ ਦਿਲ ਅਤੇ ਵਿਚਾਰਾਂ ਨੂੰ ਚੰਗੀ ਤਰ੍ਹਾਂ ਸਮਝਦਾ ਹਾਂ—ਸ਼ਾਇਦ ਤੈਨੂੰ ਹੈਰਾਨੀ ਹੋਵੇਗੀ। ਆਸ ਹੈ ਤੂੰ ਵੀ ਬੁਰਾ ਨਹੀਂ ਮਨਾਏਂਗੀ। ਜੇ ਤੂੰ ਕੱਲ ਮੇਰੇ ਨਾਲ ਚਲੇਂਗੀ ਤਾਂ ਤੈਨੂੰ ਇਕ ਚੰਗੇ ਕੰਮ ਵਿਚ ਲਗਾਣਾ ਚਾਹੁੰਦਾ ਹਾਂ।' ਜਦੋਂ ਉਹਨਾਂ ਇਹ ਸਭ ਕਿਹਾ ਤਾਂ ਮੈਨੂੰ ਲੱਗਾ ਕਿ ਮੇਰੇ ਭਾਗ ਜਾਗ ਪਏ ਹਨ ਅਤੇ ਮੈਂ ਖੁਸ਼ੀ ਵਿਚ ਫੁੱਲੀ ਨਹੀਂ ਸਮਾ ਰਹੀ ਸਾਂ..." ਰੱਕੂ ਨੇ ਇਕ ਲੰਮਾ ਸਾਹ ਲਿਆ।

ਬੈਰੇ ਨੇ ਇਕ ਵਾਰ ਫੇਰ ਅੰਦਰ ਝਾਕ ਕੇ ਵੇਖਿਆ। ਰੱਕੂ ਨੇ ਪੱਟੂ ਨੂੰ ਪੁੱਛਿਆ, "ਇਕ ਹੋਰ ਕਾਫ਼ੀ ਮੰਗਵਾਈਏ ?"

"ਮੈਨੂੰ ਨਹੀਂ ਚਾਹੀਦੀ..." ਪੱਟੂ ਦੀ ਨਾਂਹ ਤੇ ਰੱਕੂ ਨੇ ਕਿਹਾ ਕਾਫ਼ੀ ਲਈ ਨਹੀਂ ਮੈਂ ਕਹਿ ਰਹੀ...ਕੁਝ ਦੇਰ ਹੋਰ ਬੈਠ ਸਕਾਂਗੇ...ਫਿਰ ਉਹ ਪਹਿਲਾਂ ਵਾਲੀ ਕਾਫ਼ੀ ਵੀ ਕਾਫ਼ੀ ਠੰਡੀ ਹੋ ਗਈ ਸੀ।—ਚੰਗਾ ਇਕ ਹੀ ਮੰਗਵਾ ਕੇ ਅੱਧੀ ਅੱਧੀ ਪੀਆਂਗੇ। ਕਿਓਂ ?" ਉਹਨੇ ਬੈਰੇ ਨੂੰ ਇਕ ਕਾਫ਼ੀ ਲਿਆਉਣ ਲਈ ਕਿਹਾ।

"ਅਗਲੇ ਦਿਨ ਉਹਨਾਂ ਨਾਲ ਓਥੇ ਚਲੀ ਗਈ। ਤਦ ਤੀਕ ਮੈਨੂੰ ਪਤਾ ਨਹੀਂ ਸੀ ਕਿ ਉਹ ਬਹੁਤ ਵੱਡੇ ਕਲਾਕਾਰ ਹਨ। ਉਹ ਥਾਂ ਹੀ ਸੀ ਇਕ ਪਵਿੱਤਰ ਮੰਦਰ ਵਰਗਾ। ਚਿੱਤਰ, ਸ਼ਿਲਪ ਕਲਾ ਦਾ ਨਾਂ ਤੂੰ ਸੁਣਿਆ ਹੈ ?...ਓਥੇ ਗਈ ਸੀ ਮੈਂ। ਬਾਹਰ ਦੇ ਬਰਾਂਡੇ ਵਿਚ ਪੰਦਰਾਂ ਵੀਹ ਵਿਦਿਆਰਥੀ ਮੋਮ ਦੀਆਂ ਮੂਰਤੀਆਂ ਬਣਾ ਰਹੇ ਸਨ। ਅੰਦਰ ਦੇ ਇਕ ਵਿਹੜੇ ਵਿਚ ਕਲਾਸ ਚੱਲ ਰਹੀ ਸੀ। ਮੈਨੂੰ ਉਪਰਲੀ ਮੰਜ਼ਲ ਵਿਚ ਲੈ ਗਏ। ਓਥੇ ਕੰਧ ਤੇ ਟੰਗੇ ਚਿੱਤਰਾਂ ਨੂੰ ਦੇਖ ਕੇ ਮੈਂ ਅੰਦਰ ਬਾਹਰ ਕੰਬ ਉਠੀ ਸਾਂ।

"—ਤੂੰ ਇਹ ਸਭ ਵਿੰਹਦੀ ਰਹੁ...ਕਹਿਕੇ ਉਹ ਥੱਲੇ ਉੱਤਰ ਕੇ ਚਲੇ ਗਏ। ਮੈਂ ਓਸ ਹਾਲ ਨੂੰ ਚੰਗੀ ਤਰ੍ਹਾਂ ਘੁੰਮ ਕੇ ਵੇਖ ਲਿਆ। ਹਾਲ ਦੇ ਵਿਚੋ ਵਿਚ ਇਕ ਵੱਡਾ ਸਾਰਾ ਮੰਚ ਸੀ। ਉਹਦੇ ਚਾਰੇ ਪਾਸੇ ਅਤੇ ਉਪਰ ਵੀ ਵੱਡੀਆਂ ਵੱਡੀਆਂ ਬੱਤੀਆਂ ਸਨ। ਓਸ ਸਟੇਜ ਨੂੰ ਕਿਸੇ ਵੀ ਪਾਸੇ ਚਾਹੋ ਜਿਵੇਂ ਘੁਮਾਇਆ ਜਾ ਸਕਦਾ ਸੀ। ਉਹਦੇ ਆਲੇ ਦੁਆਲੇ ਸਟੈਂਡ ਅਤੇ ਉਹਦੇ ਕੋਲ ਸਟੈਂਡ ਰੱਖੇ ਹੋਏ ਸਨ ਜਿਨ੍ਹਾਂ ਤੇ ਚਿੱਤਰ ਬਨਾਉਣ ਲਈ ਜ਼ਰੂਰੀ ਰੰਗ, ਪੈਨਸਿਲ, ਬੁਰਸ਼—ਬਹੁਤ ਸਾਰੀਆਂ ਚੀਜ਼ਾਂ ਰੱਖੀਆਂ ਸਨ। ਉਹ ਸਾਰੇ ਚਿੱਤਰ ਜੋ ਤੂੰ ਹੁਣੇ ਹੁਣੇ ਵੇਖਿਆ, ਉਸ ਤੋਂ ਕਈ ਗੁਣਾ ਵੱਡੇ, ਰੰਗ ਬਰੰਗੀ ਜਾਂ ਕਾਲੀਆਂ ਲੀਕਾਂ ਨਾਲ ਵਾਹੇ ਹੋਏ ਸਨ—ਇਸਤਰੀ ਪੁਰਸ਼ ਦੋਹਾਂ ਦੇ ਸਨ ਅਤੇ ਸਾਰੇ ਨੰਗੇ। ਉਹਨਾਂ ਵਿਚ ਪਹਿਲੇ ਮੈਨੂੰ ਜੋ ਅਸ਼ਲੀਲਤਾ ਦਾ ਅਭਿਆਸ ਹੋਇਆ ਸੀ, ਉਹ ਪਿੱਛੋਂ ਮੇਰਾ ਭਰਮ ਸਾਬਤ ਹੋਇਆ। ਉਹਨਾਂ ਚਿੱਤਰਾਂ ਦੇ ਥੱਲੇ ਇਕ ਨੁਕਰੇ ਲਿਖਿਆ 'ਰੁਦਰਾ' ਹਾਂ ਉਹੀ ਉਹਦਾ ਨਾਂ ਸੀ।

"ਥੋੜ੍ਹੀ ਹੀ ਦੇਰ ਪਿੱਛੋਂ ਬਰਫ਼ ਤਰਦੇ ਕੱਚ ਦੇ ਗਲਾਸ ਵਿਚ ਉਹ ਕੋਲਡ

ਡਰਿੰਕਸ ਲੈ ਕੇ ਆ ਗਏ । ਮੈਨੂੰ ਵੇਖ ਕੇ ਉਹ ਮੁਸਕਰਾ ਰਹੇ ਸਨ । ਉਹਦੇ ਵਿਚ ਕਿਸੇ ਵੀ ਤਰ੍ਹਾਂ ਬੁਰਾਈ ਜਾਂ ਨੀਚਤਾ ਦਾ ਅਹਿਸਾਸ ਮੈਨੂੰ ਨਹੀਂ ਹੋ ਸਕਿਆ ।

ਉਹਨਾਂ ਮੇਰੇ ਹੱਥ ਵਿਚ ਇਕ ਗਲਾਸ ਫੜਾ ਦਿੱਤਾ ਅਤੇ ਹੱਥ ਵਾਲੇ ਗਲਾਸ ਵਿਚੋਂ ਹੌਲੀ ਹੌਲੀ ਇੱਕ ਇੱਕ ਘੁੱਟ ਪੀਂਦੇ ਹੋਏ ਚੁਫੇਰੇ ਰੱਖੇ ਚਿੱਤਰਾਂ ਤੇ ਆਪਣੀ ਨਜ਼ਰ ਘੁਮਾਈ ।...ਇਹ ਸਾਰੀਆਂ ਤੇਰੇ ਵਰਗੀਆਂ ਹੀ ਗ਼ਰੀਬ ਲੜਕੀਆਂ ਹਨ । ਉਹਨਾਂ ਕਿਹਾ । ਮੈਂ ਕੋਈ ਉਤਰ ਨਹੀਂ ਦਿੱਤਾ । ਫਿਰ ਉਹਨਾਂ ਅੱਗੇ ਕਿਹਾ—'ਇਹ ਥਾਂ ਇਕ ਮੰਦਰ ਦੀ ਤਰ੍ਹਾਂ ਹੈ । ਸੁੰਦਰਤਾ ਹੀ ਏਥੋਂ ਦਾ ਦੇਵਤਾ ਹੈ ਅਤੇ ਪ੍ਰਕਿਰਤੀ ਹੀ ਸੁੰਦਰਤਾ ਹੈ । ਮੰਨ ਲਉ ਇਕ ਸੁੰਦਰ ਗਾਂ ਜਾਂ ਮੋਰ ਜਾਂ ਹਿਰਨ ਨੂੰ ਅਸੀਂ ਦਸ ਗਜ਼ ਲੰਮੇ ਕਪੜੇ ਵਿਚ ਲਪੇਟ ਦਿੱਤਾ ਹੈ—ਹੁਣ ਤੂੰ ਹੀ ਸਮਝ ਲੈ ਕਿ ਉਹਦੀ ਸੁੰਦਰਤਾ ਕਿੰਨੀ ਵਿਗੜ ਜਾਏਗੀ...' ਉਹ ਕਹਿ ਰਹੇ ਸਨ ।

''—ਵਸਤਰਾਂ ਵਿਚ ਲਪੇਟੀ ਸੁੰਦਰਤਾ ਹੀ ਅੱਜ ਆਦਮੀ ਦੀ ਸੁੰਦਰਤਾ ਹੋ ਗਈ ਏ...ਕਪੜਿਆਂ ਦੀ ਆਪਣੀ ਇਕ ਅੱਡ ਸੁੰਦਰਤਾ ਹੁੰਦੀ ਹੈ । ਉਹਦੇ ਲਈ ਏਥੇ ਇਕ ਵੱਖਰੀ ਜਮਾਤ ਹੈ । ਓਥੇ ਡਿਜ਼ਾਈਨ, ਐਂਗਰਵਿੰਗਜ਼ ਆਦਿ ਸਿਖਦੇ ਹਨ । ਆਦਮੀ ਦੀ ਸੁੰਦਰਤਾ ਸਿਰਫ਼ ਉਹਦੇ ਕਪੜਿਆਂ ਦੀ ਹੀ ਸੁੰਦਰਤਾ ਨਹੀਂ ਹੋ ਸਕਦੀ । ਸਹੀ ਗੱਲ ਤਾਂ ਇਹ ਹੈ ਕਿ ਕਪੜੇ-ਵਪੜੇ, ਗਹਿਣੇ ਸ਼ਿੰਗਾਰ ਹੀ ਅਸਲ ਵਿਚ ਕੋਝ ਹੈ । ਆਖ਼ਰ ਕੋਝ ਕੀ ਹੁੰਦਾ ਹੈ ? ਸੁੰਦਰਤਾ ਨੂੰ ਵਿਗਾੜਨ ਵਾਲੀ ਚੀਜ਼ ਹੀ ਨੂੰ ਹੀ ਤਾਂ ਅਸੀਂ ਕੋਝ ਕਹਿੰਦੇ ਹਾਂ । ਜਦੋਂ ਮੈਂ ਇਹ ਸਭ ਕਹਿ ਰਿਹਾ ਹਾਂ । ਇਕ ਗੱਲ ਤੇਰੀ ਸਮਝ ਵਿਚ ਸਾਫ਼ ਸਾਫ਼ ਆ ਜਾਣੀ ਚਾਹੀਦੀ ਹੈ ਕਿ ਐਸੀ ਕੋਝੀ ਧਾਰਾ ਏਸ ਕਲਾ ਦੀ ਰੋਸ਼ਨੀ ਦੇ ਸਾਹਮਣੇ, ਇਸ ਹਾਲ ਨੂੰ ਲੰਘ ਕੇ ਅੰਦਰ ਆ ਨਹੀਂ ਸਕਣਗੀਆਂ—ਨਾ ਉਹਨਾਂ ਨੂੰ ਆਉਣਾ ਹੀ ਚਾਹੀਦਾ ਹੈ ।'

''—ਕਲਾਕਾਰ ਦਾ ਮਨ ਸਾਫ਼ ਹੋਇਆ ਕਰਦਾ ਹੈ । ਦੁਨੀਆਂ ਦਾ ਦਿਲ ਛਲ-ਕਪਟ ਅਤੇ ਧੋਖੇ ਨਾਲ ਭਰਿਆ ਹੁੰਦਾ ਹੈ । ਏਸ ਸੁੰਦਰਤਾ ਦੇ ਤੇਜ਼ ਪ੍ਰਕਾਸ਼ ਅੱਗੇ ਦੁਨੀਆ ਦੀਆਂ ਅੱਖਾਂ ਠਹਿਰ ਨਹੀਂ ਸਕਣਗੀਆਂ । ਇਸਦਾ ਮਤਲਬ ਇਹ ਹੋਇਆ ਕਿ ਜਿਨ੍ਹਾਂ ਦੇ ਦਿਲ ਵਿਚ ਕਪਟ ਹੈ, ਉਹ ਸੁੰਦਰਤਾ ਨੂੰ ਸਲਾਹੁਣ ਨਹੀਂ ਜਾਣਦੇ । ਏਥੇ ਸਿਰਫ਼ ਆਰਾਧਨਾ ਕਰਨ ਦੇ ਲਈ ਸੁੰਦਰਤਾ ਦੀ ਲੋੜ ਹੁੰਦੀ ਹੈ । ਪਰ ਉਥੇ ਲੋੜ ਪੈਣ ਤੇ ਸਾਰੀਆਂ ਕੋਝਾਂ ਜ਼ਰੂਰਤ ਅਨੁਸਾਰ ਸੁੰਦਰ ਬਣ ਜਾਂਦੀਆਂ ਹਨ । ਚੰਗੀ ਤਰ੍ਹਾਂ ਸੋਚ ਕੇ ਵੇਖੋ...ਕੀ ਨੰਗੇਜ ਅਸ਼ਲੀਲਤਾ ਹੈ ? ਜ਼ਰਾ ਸੋਚੋ ਤਾਂ ! ਕੀ ਤੁਸੀਂ ਕਦੇ ਆਪਣੇ ਸਰੀਰ ਦੀ ਸੁੰਦਰਤਾ ਸਲਾਹੀ ਨਹੀਂ ਹੈ, ਇਕਲ ਵਿਚ ? ਕੀ ਤੁਹਾਨੂੰ ਉਸ ਪ੍ਰਸੰਸਾ ਵਿਚ ਅਸ਼ਲੀਲਤਾ ਲੱਗਦੀ ਸੀ ? ਨਹੀਂ ਨਾ ?...ਬਸ ਓਸੇ ਇਕ ਸਥਿਤੀ ਨੂੰ ਆਪਣੇ ਨਾਲ...ਸੰਸਾਰਕ ਨਾਲ—ਜੋੜ ਕੇ ਕਲਾਕਾਰ ਰੂਪਮਾਨ ਕਰ ਦਿੰਦਾ ਹੈ ।...ਉਹਦੇ ਪਿੱਛੋਂ—ਤੂੰ ਦਾ ਭੇਦ ਹੀ ਨਹੀਂ ਰਹਿ ਜਾਂਦਾ । ਫ਼ਾਨੀ ਝੂਠੀ ਸੁੰਦਰਤਾ ਤੋਂ ਇਕ ਚਿਰੰਤਨ ਪ੍ਰਤਿਭਾ ਦਾ ਨਿਰਮਾਣ ਕਰਨ ਲਈ ਕਲਾਕਾਰ ਕਲਾ ਦੀ ਆਰਾਧਨਾ ਕਰਦਾ ਰਹਿੰਦਾ ਹੈ । ਸੱਚੀ ਨਜ਼ਰ ਆਣ ਵਾਲੀ ਤੁਹਾਡੀ ਸੁੰਦਰਤਾ ਇਕ ਨਾਸ਼ਵਾਨ ਝੂਠ ਹੈ—ਇਕ ਮਾਇਆ ਹੈ । ਝੂਠਾ ਲਗਣ ਵਾਲਾ ਇਹ ਚਿੱਤਰ

ਇਕ ਕੋਰਾ ਸੱਚ ਹੈ। ਤੁਸੀਂ ਭਗਵਾਨ ਦੀ ਦੇਣ ਹੋ। ਪਰ ਭਗਵਾਨ ਕੋਲੋਂ ਕੇਵਲ ਇਕ ਝੂਠ ਦੀ ਹੀ ਸਿਰਜਣਾ ਹੋ ਸਕੀ। ਉਸ ਝੂਠ ਤੋਂ ਸੱਚ ਦਾ ਨਿਰਮਾਨ ਕੀਤਾ। ਮਨੁੱਖ ਦੇ ਹੱਥਾਂ ਨੇ ਮਨੁਖ ਤੋਂ ਨਿਰਮਤ ਕਲਾ ਹੀ ਚਿੱਤਰਣ ਸੱਚ ਹੈ... । ਅਜਿਹੇ ਮਹਾਨ ਕਾਰਜ ਵਿਚ ਨੀਚ ਅਤੇ ਦੁਸ਼ਟ ਵਿਚਾਰਾਂ ਲਈ ਥਾਂ ਹੀ ਨਹੀਂ ਹੈ। ਇਹਨਾਂ ਸਸਤੀਆ ਚੀਜ਼ਾਂ ਦੀ ਕੋਈ ਹਸਤੀ ਹੀ ਨਹੀਂ। ਅੱਗ ਵਿਚ ਪਏ ਤੀਲ੍ਹਿਆਂ ਵਾਂਗ ਹੈ ਇਹ ਸਭ ਕੁਝ।

''—ਇਸ ਮੰਚ ਤੇ ਚੜ੍ਹ ਜਾਂਦਿਆਂ ਹੀ ਆਪ ਪ੍ਰਕਿਰਤੀ ਦਾ ਹੀ ਇਕ ਅੰਗ ਬਣ ਜਾਂਦੀ ਹੈ। ਤਦ ਤੁਹਾਡੇ ਤੇ ਕਪੜੇ ਹੋ ਵੀ ਸਕਦੇ ਸਨ ਅਤੇ ਨਹੀਂ ਵੀ। ਉਹਨਾਂ ਦਾ ਕੋਈ ਮਹੱਤਵ ਨਹੀਂ ਹੈ। ਏਥੇ ਤਾਂ ਸੁੰਦਰਤਾ ਹੀ ਅਮਰ ਹੈ। ਕਲਾਕਾਰ ਦਾ ਫ਼ਰਜ਼ ਉਹਨੂੰ ਹਾਸਿਲ ਕਰਨ ਦੀ ਖ਼ਾਹਿਸ਼ ਕਰਨਾ ਨਹੀਂ ਸਗੋਂ ਉਸ ਮਾਇਆਧਾਰੀ ਚੀਜ਼ ਤੋਂ ਸੱਚਾਈ ਦਾ ਨਿਰਮਾਨ ਕਰਨਾ ਹੈ। ਉਸ ਵਿਚ ਲਿੰਗ ਭੇਦ ਨਸ਼ਟ ਹੋ ਜਾਂਦੇ ਹਨ। ਬਿਲਕੁਲ ਅਨਜਾਣ ਬੱਚੇ ਵਾਂਗ ਆਪ ਨੇ ਲੇਟੇ ਰਹਿਣਾ ਹੈ। ਬੱਚਾ ਨੰਗਾ ਹੀ ਹੁੰਦਾ ਹੈ ਨਾ। ਬੱਚਾ ਕੋਈ ਅਸ਼ਲੀਲ ਚੀਜ ਤਾਂ ਹੈ ਨਹੀਂ। ਤੁਹਾਡੇ ਰੂਪ ਨੂੰ ਚਿਤਰਨ ਵਾਲੇ ਕਲਾਕਾਰਾਂ ਵਿਚ ਜੇ ਸੰਜੋਗਵਸ ਕੋਈ ਐਸਾ ਹੋਵੇ ਜੋ ਪੂਰਾ ਕਲਾਕਾਰ ਨਾ ਹੋਵੇ—ਜੀਹਦੇ ਮਨ ਵਿਚ ਕੋਝੇ ਵਿਚਾਰ ਹੋਣ—ਤਾਂ ਵੀ ਕੀ ਹੈ ? ਕਿਹੜੀ ਚੀਜ਼ ਦੇ ਨਾਂ ਤੇ ਅੱਜ ਦੁਨੀਆ ਵਿਚ ਅਣ ਉਚਿਤ ਗੱਲਾਂ ਨਹੀਂ ਹੁੰਦੀਆਂ ? ਜਿਸ ਦਾ ਦਿਲ ਮੈਲਾ ਹੈ ਉਹ ਬੱਚਿਆਂ ਨੂੰ ਵੀ ਮੈਲੇ ਦਿਲ ਨਾਲ ਹੀ ਵੇਖੇਗਾ। ਉਹ ਬੱਚੇ ਲਈ ਸਮੱਸਿਆ ਨਹੀਂ ਹੈ। ਉਸ ਨਾਲ ਬੱਚੇ ਨੂੰ ਕਿਸੇ ਤਰ੍ਹਾਂ ਦੀ ਹਾਨੀ ਹੀ ਪੁਜਦੀ ਹੈ। ਹਾਨੀ ਹੋਵੇਗੀ ਉਸ ਵੇਖਣ ਵਾਲੇ ਦੀ!...''ਇੰਜ ਬੜੀ ਦੇਰ ਉਹ ਮੈਨੂੰ ਬਹੁਤ ਸਾਰੀਆਂ ਗੱਲਾਂ ਸਮਝੌਂਦੇ ਰਹੇ। ਮੈਂ ਕੋਈ ਵੀ ਉੱਤਰ ਨਹੀਂ ਦਿੱਤਾ। ਪਰ ਸ਼ੁਰੂ ਵਿਚ ਸਿਰ ਝੁਕਾ ਕੇ ਖਲੋਤੇ ਰਹਿਣ ਵਾਂਗ ਨਹੀਂ, ਸਗੋਂ ਹੁਣ ਸਿਰ ਚੁਕ ਕੇ ਉਹਨਾਂ ਤਸਵੀਰਾਂ ਵੱਲ ਵੇਖਿਆ। ਤਦ ਮੇਰੇ ਦਿਲ ਵਿਚ ਕੋਈ ਝਿਜਕ ਨਹੀਂ ਰਹਿ ਗਈ ਸੀ। ਮੈਂ ਉਸ ਸੁੰਦਰਤਾ ਨੂੰ ਸਮਝ ਗਈ ਸੀ।

''ਅੰਤ ਵਿਚ ਉਹਨਾਂ ਦੱਸਿਆ, ਇਹ ਧੰਦਾ ਨਹੀਂ ਹੈ...ਇਕ ਉੱਚੀ ਪੱਧਰ ਦੀ ਕਲਾ ਦੀ ਸੇਵਾ ਹੈ। ਏਸ ਲਈ ਮੈਂ ਸੋਚਿਆ ਕਿ ਇਸ ਮਹਾਨ ਕੰਮ ਵਿਚ ਤੁਹਾਡੀ ਮਦਦ ਲੈ ਲਵਾਂ। ਇਸ ਕੰਮ ਦੀ ਜੋ ਸੇਵਾ ਫ਼ਲ ਅਸੀਂ ਤੈਨੂੰ ਦੇਵਾਂਗੇ, ਕਲਾਕਾਰ ਨੂੰ ਦਿੱਤੀ ਜਾਣ ਵਾਲੀ ਪੇਸ਼ਗੀ ਹੋਵੇਗੀ। ਕੀਮਤ ਜਾਂ ਤਨਖਾਹ ਨਹੀਂ। ਇਸ ਗੱਲ ਨੂੰ ਜੇ ਤੂੰ ਸਮਝਦੀ ਅਤੇ ਸਵੀਕਾਰ ਕਰਦੀ ਹੈ ਤਾਂ ਏਥੇ 'ਮਾਡਲ' ਬਣ ਕੇ ਰਹਿ ਸਕਦੀ ਹੈ। ਨਹੀਂ, ਤਾਂ ਵੀ ਤੇਰੇ ਲਈ ਏਥੇ ਕਿਸੇ ਹੋਰ ਕੰਮ ਦਾ ਇੰਤਜ਼ਾਮ ਕਰਨ ਦੇ ਇਰਾਦੇ ਨਾਲ ਹੀ ਮੈਂ ਤੈਨੂੰ ਏਥੇ ਲਿਆਇਆ ਹਾਂ। ਹੁਣ ਨਹੀਂ ਤਾਂ ਕੁਝ ਦਿਨਾਂ ਵਿਚ ਜੇ ਤੂੰ ਸਾਡੀ ਕਲਾ ਨੂੰ ਸੁਭਾਗ ਸਮਝ ਪਾਈ ਤਾਂ ਤੂੰ ਸਾਡੀ ਮਦਦ ਕਰ ਸਕਦੀ ਹੈ।'' ਉਹਨਾਂ ਦੇ ਕਹਿੰਦਿਆਂ ਹੀ ਬਿਨਾਂ ਕਿਸੇ ਹਿਚਕਚਾਹਟ ਦੇ ਝਟ ਕਹਿ ਦਿੱਤਾ ਕਿ ਜੇ ਤੁਸੀਂ ਮੈਨੂੰ ਇਸ ਯੋਗ ਸਮਝਦੇ ਹੋ ਤਾਂ ਏਥੇ ''ਮਾਡਲ'' ਬਣ ਕੇ ਕੰਮ ਕਰਨਾ ਮੈਂ ਆਪਣੇ ਚੰਗੇ ਭਾਗ ਸਮਝਾਂਗੀ।

ਕਾਫ਼ੀ ਆ ਗਈ। ਉਸਨੂੰ ਟੇਬਲ ਤੇ ਰੱਖ ਕੇ ਬੈਰੇ ਨੇ ਬਿਲ ਚੁਕਿਆ ਤੇ ਠੀਕ ਕਰਕੇ ਵਾਪਸ ਰੱਖ ਦਿੱਤਾ। ਰੱਕੂ ਬੀਤੀਆਂ ਗੱਲਾਂ ਬਾਰੇ ਵੇਗ ਨਾਲ ਬੋਲਦੇ ਰਹਿਣ ਕਾਰਨ ਪਸੀਨੇ ਨਾਲ ਭਿੱਜ ਗਈ ਸੀ। ਕਾਫ਼ੀ ਦਾ ਅੱਧਾ ਹਿੱਸਾ ਉਹਨੇ ਗਲਾਸ ਵਿਚ ਪਾ ਕੇ ਪੱਟੂ ਨੂੰ ਦੇ ਦਿੱਤਾ ਤੇ ਬਾਕੀ ਉਹ ਪੀਣ ਲੱਗੀ।

ਪੱਟੂ ਦੀ ਸਮਝ ਵਿਚ ਕੁਝ ਨਹੀਂ ਆ ਰਿਹਾ ਸੀ। ਉਹ ਵਿਚਾਰਾਂ ਵਿਚ ਡੁਬੀ ਚੁਪਚਾਪ ਬੈਠੀ ਸੀ। ਹੁਣੇ ਹੁਣੇ ਸੁਣੀਆਂ ਸੁੱਚੀਆਂ ਅਤੇ ਪਵਿੱਤਰਤਾ ਭਰੀਆਂ ਗੱਲਾਂ ਉਹਦੇ ਦਿਲ ਤੇ ਬੋਝ ਬਣ ਕੇ ਰਹਿ ਗਈਆਂ ਸਨ ਤੇ ਉਹਦੇ ਕੋਲੋਂ ਬੋਲਿਆ ਨਹੀਂ ਜਾ ਰਿਹਾ ਸੀ। ਰੱਕੂ ਨੂੰ ਆਪਣੇ ਵਾਂਗ ਹੀਣ ਸਮਝ ਕੇ ਉਹਨੇ ਜੋ ਕੁਝ ਵੀ ਕਿਹਾ ਸੀ, ਓਸ ਲਈ ਹੁਣ ਦੁੱਖ ਹੋਣ ਲੱਗਾ ਸੀ ਅਤੇ ਰੱਕੂ ਨੂੰ ਉਹਦਾ ਜ਼ਰਾ ਵੀ ਬੁਰਾ ਨਾ ਮੰਨਦੇ ਵੇਖ ਉਹਦੇ ਦਿਲ ਦੀ ਵਿਸ਼ਾਲਤਾ ਅਤੇ ਉਦਾਰਤਾ ਤੇ ਉਹਨੂੰ ਹੈਰਾਨੀ ਹੋ ਰਹੀ ਸੀ। ਇਸ ਤੋਂ ਬਿਨਾਂ ਉਹਦੀਆਂ ਆਪਣੀਆਂ ਨਿੱਜੀ ਸਮੱਸਿਆਵਾਂ ਦਾ ਭਾਰ ਵੀ ਉਹਦੇ ਤੇ ਵੱਖਰਾ ਸਵਾਰ ਸੀ। ਰੱਕੂ ਨੂੰ ਮਿਲਣ ਤੋਂ ਪਿੱਛੋਂ ਹੁਣ ਫਿਰ ਤੋਂ ਆਪਣੀ ਓਸ ਘਣੌਣੀ, ਅਨ੍ਹੇਰੀ ਕੋਠੜੀ ਵਿਚ ਪਰਤਨ ਦੀ ਗੱਲ ਸੋਚ ਕੇ ਪੱਟੂ ਨੂੰ ਆਪਣੀ ਮਾੜੀ ਕਿਸਮਤ ਤੇ ਧਾਹਾਂ ਮਾਰ ਕੇ ਰੋਣ ਦੀ ਇੱਛਾ ਹੋ ਰਹੀ ਸੀ। ਉਭਰ-ਦੀਆਂ ਹੋਈਆਂ ਭਾਵਨਾਵਾਂ ਨੂੰ ਉਹ ਅੰਦਰੇ ਅੰਦਰ ਨਿਗਲ ਜਾਣ ਦੀ ਕੋਸ਼ਿਸ਼ ਕਰ ਰਹੀ ਸੀ ਅਤੇ ਏਸ ਕੋਸ਼ਿਸ਼ ਵਿਚ ਉਹਦਾ ਮੂੰਹ ਲਾਲ ਹੋ ਗਿਆ, ਧੌਣ ਦੀਆਂ ਨਾੜਾਂ ਆਕੜ ਗਈਆਂ ਅਤੇ ਅੱਖਾਂ ਭਰ ਆਈਆਂ।

ਕਾਫ਼ੀ ਪੀਂਦੇ ਪੀਂਦੇ ਰੱਕੂ ਕਹਿਣ ਲੱਗੀ—"ਪਵਿੱਤਰ ਭਾਵਨਾਵਾਂ ਦੇ ਨਸ਼ੇ ਵਿਚ ਹਾਮੀ ਭਰਮ ਦਾ ਹੌਸਲਾ ਕਰ ਤਾਂ ਲਿਆ ਪਰ ਪਹਿਲੇ ਦਿਨ ਜਦੋਂ ਦਸ ਪੰਦਰਾਂ ਕਲਾਕਾਰਾਂ ਦੇ ਵਿਚਕਾਰ, ਮੰਚ ਤੇ ਚੜ੍ਹ ਕੇ ਏਨੀਆਂ ਬੱਤੀਆਂ ਦੀ ਰੋਸ਼ਨੀ ਵਿਚ ਓਥੇ ਹੀ ਕਪੜੇ ਉਤਾਰ ਦੇਣ ਲਈ ਕਿਹਾ ਗਿਆ, ਮੈਂ ਥਰ ਥਰ ਕੰਬਣ ਲੱਗ ਪਈ ਸਾਂ। ਲੱਗਦਾ ਸੀ ਇਕ ਦਮ ਭੱਜ ਜਾਵਾਂ ਓਥੋਂ—ਪਰ ਉਹ ਵੀ ਨਹੀਂ ਹੋ ਸਕਿਆ। ਪੈਰ ਹਿੱਲ ਹੀ ਨਹੀਂ ਰਹੇ ਸਨ। ਓਸ ਵੇਲੇ ਉਹਨਾਂ ਦੀਆਂ ਗੱਲਾਂ ਚੇਤੇ ਆ ਗਈਆਂ।"...ਜਿੱਥੇ ਸੁੰਦਰਤਾ ਹੋ—

ਮਹਾਨ ਕੰਮਾਂ ਵਿਚ ਨੀਵੇਂ ਵਿਚਾਰਾਂ ਲਈ ਕਿਤੇ ਵੀ ਥਾਂ ਨਹੀਂ ਹੁੰਦੀ। ਉਹਨਾਂ ਦੀ ਕੋਈ ਹਸਤੀ ਹੀ ਨਹੀਂ ਹੁੰਦੀ। ਅੱਗ ਵਿਚ ਸੜਦੇ ਤੀਲ੍ਹਿਆਂ ਵਾਂਗ ਹੁੰਦੀਆਂ ਹਨ ਇਹ ਗੱਲਾਂ। ਲਓ, ਏਸ ਮੰਚ ਤੇ ਚੜ੍ਹ ਕੇ ਹੀ ਤੁਸੀਂ—ਕੁਦਰਤ ਦਾ ਇਕ ਅੰਗ ਬਣ ਜਾਂਦੀਆਂ ਹੋ। ਮੈਂ ਸੱਚੇ ਦਿਲੋਂ ਉਹਨਾਂ ਦੀਆਂ ਕਹੀਆਂ ਗੱਲਾਂ ਨੂੰ ਸਵੀਕਾਰ ਕਰ ਲਿਆ। ਤਾਂ ਜਾ ਕੇ ਕਿਤੇ ਮੇਰੇ ਸਰੀਰ ਦਾ ਕਾਂਬਾ ਘੱਟ ਹੋਇਆ। ਹੁਣ ਮੈਨੂੰ ਆਪਣੇ ਕੰਮ ਬਾਰੇ ਸੋਚਦਿਆਂ ਨਾ ਸ਼ਰਮ ਆਉਂਦੀ ਹੈ ਅਤੇ ਨਾ ਅਪਮਾਨ। ਉਹਨਾਂ ਦਾ ਕਹਿਣਾ ਠੀਕ ਈ ਹੈ। ਇਹ ਕੋਈ ਬੁਰਾ ਕੰਮ ਨਹੀਂ ਹੈ। ਸਗੋਂ ਉੱਚੀ ਪੱਧਰ ਦੀ ਕਲਾ-ਸੇਵਾ ਹੈ...।" ਕਹਿਕੇ ਹੋਰ ਵੀ ਕੁਝ ਕਹਿਣ ਦੀ ਸੋਚ ਵਿਚ ਰੱਕੂ ਚੁੱਪ ਹੋ ਗਈ।

ਏਨੀ ਦੇਰ ਚੁੱਪ ਰਹੀ ਪੱਟੂ ਨੂੰ ਅਚਾਨਕ—ਜਿਵੇਂ ਕੋਈ ਕਿਸੇ ਬਿਲਕੁਲ ਨਵੇਂ

ਕਪੜੇ ਨੂੰ ਇਕ ਦਮ 'ਚਰਕ' ਨਾਲ ਪਾੜ ਰਿਹਾ ਹੋਵੇ—ਕਰੋਧ ਅਤੇ ਵਿਅੰਗ ਭਰੇ ਸਵਰ ਵਿਚ ਆਪਣੇ ਸ਼ਬਦਾਂ ਦੇ ਜ਼ੋਰ ਦਿੰਦਿਆਂ ਕਿਹਾ—" ਆਖਿਰ ਸਾਰਾ ਕੁਝ ਪੇਟ ਲਈ ਏ ਨਾ...?"

"ਕਲਾ...ਇਹ—ਉਹ—ਤੂੰ ਚਾਹੇਂ ਜੋ ਕਹੁ; ਆਖ਼ਰ ਤੇਰਾ ਪੇਟ ਈ ਤਾਂ ਹੈ—ਤੈਨੂੰ ਓਥੇ ਕੱਕੜੇ ਉਤਾਰ ਕੇ ਖਲੋਣ ਲਈ ਮਜ਼ਬੂਰ ਕਰਦਾ ਏ ਨਾ ?...ਹੂੰ...ਚਾਹੋ ਤਾਂ ਐਸੇ ਕੰਮ ਦੇ ਬਾਰੇ ਵਧਾ ਚੜ੍ਹਾ ਕੇ ਵੱਡੀਆਂ ਵੱਡੀਆਂ ਗੱਲਾਂ ਕਰੀਆਂ ਜਾ ਸਕਦੀਆਂ ਹਨ। ਓਸੇ ਕਾਰਨ ਤਾਂ ਮੈਂ ਵੀ..." ਕਹਿੰਦੇ ਕਹਿੰਦੇ ਪੱਟੂ ਅਚਾਨਕ ਆਪਣੇ ਸ਼ਬਦ ਨਿਗਲ ਕੇ ਰਹਿ ਗਈ।

"ਹਾਂ, ਤੂੰ ਹਨੇਰੇ ਵਿਚ ਇੰਜ ਖੜੀ ਰਹਿੰਦੀ ਹੈ ਅਤੇ ਮੈਂ ਚਾਨਣ ਵਿਚ !... ਸਿਰਫ਼ ਇਹ ਕਹਿਣ ਨਾਲ ਕਿ ਹਨੇਰੇ ਅਤੇ ਚਾਨਣ ਵਿਚ ਫ਼ਰਕ ਹੁੰਦਾ ਹੈ...ਕੀ ਗੱਲ ਖਤਮ ਹੋ ਜਾਵੇਗੀ ? ਕੀ ਦੋਵੇਂ ਹੀ ਬਿਲਕੁਲ ਇਕ ਦੂਜੇ ਦੇ ਉਲਟ ਨਹੀਂ ਹਨ ? ਏਸ ਲਈ ਇਕ ਮਾਣ ਦੀ ਗੱਲ ਹੈ ਅਤੇ ਦੂਜੀ ਸ਼ਰਮ ਦੀ। ਅਤੇ ਹਾਂ। ਇਕ ਦਮ ਏਸ ਨਤੀਜੇ ਤੇ ਨਾ ਪੁਜੋ ਕਿ ਸਾਰੀਆਂ ਗੱਲਾਂ ਪੇਟ ਲਈ ਹੀ ਹੁੰਦੀਆਂ ਹਨ। ਹੋ ਸਕਦਾ ਏ ਕਲਾਕਾਰ ਪੇਟ ਲਈ ਕੁਝ ਵੀ ਨਾ ਪਾ ਕੇ ਇਕ ਦਮ ਸੁਕ ਜਾਵੇ। ਇਹ ਵੀ ਹੋ ਸਕਦਾ ਏ ਕਿ ਉਹ ਆਪਣੀ ਕਲਾ ਦੁਆਰਾ ਲੱਖਾ ਦੀ ਕਮਾਈ ਕਰ ਲਵੇ। ਪਰ ਉਹ ਕਲਾ ਦੀ ਪਰਦਰਸ਼ਨੀ ਸਿਰਫ਼ ਢਿੱਡ ਜਾਂ ਪੈਸੇ ਲਈ ਨਹੀਂ ਕਰਦਾ। ਮੈਨੂੰ ਕਿਸੇ ਨੇ ਵੀ ਇਸ ਲਈ ਮਜ਼ਬੂਰ ਨਹੀਂ ਕੀਤਾ। ਨਾ ਕਿਸੇ ਨੂੰ ਖੁਸ਼ ਕਰਨ ਲਈ ਹੀ ਮੈਂ ਇਹ ਸਭ ਕਰ ਰਹੀ ਹਾਂ। ਅਜਿਹਾ ਕੀਤਾ ਵੀ ਨਹੀਂ ਜਾ ਸਕਦਾ। ਕਲਾ ਦੀ ਆਤਮਾ ਨੂੰ ਪਹਿਲੇਂ ਸਮਝਣਾ ਹੁੰਦਾ ਹੈ—ਤਾਂ ਜਾ ਕੇ ਕਿਤੇ ਇਹ ਸਭ ਸੰਭਵ ਹੋ ਸਕਦਾ ਹੈ।

ਅੱਜ ਮੈਂ ਓਥੇ ਕੰਮ ਕਰ ਰਹੀ ਹਾਂ। ਅੱਜ ਵੀ ਮਾਡਲ ਬਣ ਕੇ ਓਥੇ ਜਾਕੇ ਖਲੋਣ ਵਿਚ ਮੈਨੂੰ ਉਚ ਕੋਟੀ ਦੀ ਖੁਸ਼ੀ ਦਾ ਅਹਿਸਾਸ ਹੁੰਦਾ ਹੈ। ਸਦਾ ਹੁੰਦਾ ਰਹੇਗਾ। ਕਾਰ ਵਿਚ ਆ ਕੇ "ਮਾਡਲ" ਬਣ ਖੜੇ ਹੋ ਜਾਣ ਵਾਲੇ ਵੱਡੇ ਲੋਕ ਵੀ ਹਨ। ਜੇ ਪੇਟ ਪਾਲਣਾ ਹੀ ਤੇਰੀ ਸਮੱਸਿਆ ਹੈ, ਤਾਂ ਕਲਾ ਤੇਰਾ ਪੇਟ ਵੀ ਪਾਲੇਗੀ। ਪਰ ਕਲਾ ਦਾ ਉਦੇਸ਼ ਸਿਰਫ ਪੇਟ ਪਾਲਣਾ ਨਹੀਂ ਕੁਝ ਹੋਰ ਹੁੰਦਾ ਹੈ। "ਰੱਕੂ ਦੀਆਂ ਗੱਲਾਂ ਸੁਣ ਪੱਟੂ ਦੀਆਂ ਅੱਖਾਂ ਰੋਣ ਲੱਗੀਆਂ, ਉਹਨੇ ਰੱਕੂ ਦਾ ਹੱਥ ਫੜ ਪਿਆਰ ਦੇ ਭਾਵ ਨਾਲ ਕਿਹਾ," ਮੈਂ ਇਹ ਸਭ ਕੀ ਜਾਣਾਂ ? ਅਣਜਾਨੇ ਵਿਚ ਮੈਂ ਕੁਝ ਭੁਲ ਵੀ ਕੀਤੀ ਹੋਵੇ ਤਾਂ ਮੈਨੂੰ ਮੁਆਫ਼ ਕਰ ਕੇ ਰੱਕੂ..." ਰੱਕੂ ਨੇ ਉਹਦਾ ਹੱਥ ਪੋਲੇ ਜਿਹੇ ਦਬ ਦਿੱਤਾ।" ਹਟ ਪਾਗਲ ! ਕਿਹੋ ਜਿਹੀਆਂ ਗੱਲਾ ਕਰ ਰਹੀ ਹੈਂ ? ਤੂੰ ਸਭ ਕੁਝ ਠੀਕ ਠੀਕ ਸਮਝੇਂ, ਏਸੇ ਲਈ ਤਾਂ ਸਾਰੀਆਂ ਗੱਲਾਂ ਕਹੀਆਂ ਹਨ ਮੈਂ ! ਤੂੰ ਕੀ ਸਮਝਦੀ ਹੈਂ ਮੈਂ ਤੇਰੇ ਨਾਲ ਨਾਰਾਜ਼ ਹੋ ਜਾਵਾਂਗੀ ?..." ਰੱਕੂ ਦੇ ਸਵਰ ਵਿਚ ਆਪਣਾਪਨ ਸੀ।

ਰੱਕੂ ਦੀਆਂ ਗੱਲਾਂ, ਉਹਦਾ ਜੀਣ ਦਾ ਢੰਗ ਵੇਖ ਕੇ ਪੱਟੂ ਉਹਦਾ ਆਦਰ ਕਰਨ ਲੱਗੀ ਸੀ।" ਤੂ ਮੇਰੇ ਨਾਲ ਆ ਕੇ ਰਹਿ ਪੈ ਨਾ ! ਤੂੰ ਇਸ ਕੰਮ ਨੂੰ ਠੀਕ

ਤਰ੍ਹਾਂ ਸਮਝ ਰਹੀ ਹੈਂ ਤਾਂ ਕੱਲ ਤੈਨੂੰ ਨਾਲ ਲੈ ਚਲਾਂਗੀ, ਕਿਓਂ ਮਨਜ਼ੂਰ ਹੈ ?"
ਰੱਕੂ ਨੇ ਸਵੀਕਾਰ ਕਰ ਲਿਆ ।

ਇਸਤਰੀ ਜਨਮ ਦੀ ਗਿਰਾਵਟ ਦੇ ਪ੍ਰਤੀਕ ਫ਼ਲਸਰੂਪ ਆਪਣੇ ਵੱਲ ਪੁਰਸ਼ ਦੀ ਛੁਹ ਤੱਕ ਤੋਂ ਦੂਰ, ਉਜਲ ਇਸਤਰੀਪਨ ਦੀ ਜੋਤ ਬਣੀ ਸਾਹਮਣੇ ਬੈਠੀ ਰੱਕੂ ਨੂੰ ਸਹਾਇਤਾ ਦਾ ਹੱਥ ਵਧਾਂਦਿਆਂ ਵੇਖ ਪੱਟੂ ਤੋਂ ਉਸਦਾ ਸੱਦਾ ਅਸ਼ਵੀਕਾਰ ਨਾ ਕੀਤਾ ਗਿਆ ।

ਉਸ ਪਵਿੱਤਰ, ਗੌਰਵਸ਼ਾਲੀ ਚਿੱਤਰ, ਸ਼ਿਲਪ ਕਲਾ ਭਵਨ ਦੀ ਉਪਰਲੀ ਮੰਜ਼ਲ ਦੇ ਵਿਸ਼ਾਲ ਦਾਲਾਨ ਵਿਚ ਸਿਰ ਝੁਕਾ ਕੇ ਝਿਜਕਦੇ ਹੋਏ ਪੱਟੂ ਨੇ ਪ੍ਰਵੇਸ਼ ਕੀਤਾ ।

ਚਿਟੇ ਹੋ ਰਹੇ ਵਾਲ, ਮੋਟੇ ਫਰੇਮ ਦਾ ਚਸ਼ਮਾ ਅੱਖਾਂ ਤੇ ਲਗਾਏ ਲੰਮੇ ਕੁੜਤੇ ਵਾਂਗ ਝੱਬਾਂ 'ਪਾਈ'—ਪ੍ਰੋਫ਼ੈਸਰ ਰੁਦਰਾ ਨੇ ਹੱਸਦੇ ਹੋਏ ਉਸਦਾ ਸਵਾਗਤ ਕੀਤਾ ਅਤੇ ਉਹਨੂੰ ਹਾਲ ਦੇ ਅੰਦਰ ਲੈ ਗਏ । ਓਸ ਮੰਚ ਦੇ ਪਿੱਛੇ ਲੱਗੇ ਪਰਦੇ ਦੀ ਓਟ ਵਿਚ ਕਪੜੇ ਉਤਾਰ ਕੇ ਓਥੇ ਰੱਖੇ ਕੁੜਤੇ ਨੂੰ ਪਹਿਨਣ ਲਈ ਰੱਕੂ ਨੇ ਪੱਟੂ ਨੂੰ ਕਿਹਾ ਸੀ । ਉਸ ਅਨੁਸਾਰ ਪੱਟੂ ਪਰਦੇ ਪਿੱਛੇ ਓਵੇਂ ਹੀ ਛਿੱਪ ਗਈ । ਬਾਹਰ ਘੰਟੀ ਵਜੀ । ਪੌੜੀਆਂ ਵਿਚ ਵਿਦਿਆਰਥੀਆਂ ਦੀ ਧੜਾ ਧੜ ਆਵਾਜ਼ ਸੁਣਾਈ ਦਿੱਤੀ । ਪਰਦੇ ਪਿੱਛੇ ਖੜੀ ਪੱਟੂ ਨੇ ਸਿਰ ਚੁੱਕ ਕੇ ਕੁਝ ਤਸਵੀਰਾਂ ਵੱਲ ਵੇਖਿਆ । ਉਹਦੀਆਂ ਅੱਖਾਂ ਚੁੰਧਿਆ ਗਈਆਂ । ਉਹ ਚਿੱਤਰ ਸੁੰਦਰ ਲੱਗ ਰਹੇ ਸਨ ਅਤੇ ਪੱਟੂ ਇਹ ਸੋਚ ਕੇ ਹੈਰਾਨ ਹੋ ਗਈ ਕਿ ਉਹਨਾਂ ਜਿਹੀ ਸੁੰਦਰਤਾ ਤੇ ਵਿਲਖਣਤਾ ਮੇਰੇ ਅੰਦਰ ਕਿੱਥੇ ਹੈ ? ਉਹਨੂੰ ਰੱਕੂ ਦਾ ਖ਼ਿਆਲ ਆਇਆ ਅਤੇ ਉਂਜ ਹੀ ਉਹਦੇ ਦਿਮਾਗ ਵਿਚ ਗ਼ੈਰ ਜ਼ਰੂਰੀ ਵਿਚਾਰ ਘੁੰਮਣ ਲੱਗੇ...ਆਪਣੇ ਪਵਿੱਤਰ ਸਰੀਰ ਉੱਤੇ ਜੋ ਮਾਣ ਰੱਕੂ ਕਰ ਸਕਦੀ ਹੈ, ਉਹ ਮੇਰੇ ਲਈ ਕਿੱਥੇ ਸੰਭਵ ਹੈ ?

ਉਹਨਾਂ ਨੇ ਸਕਰੀਨ ਦਾ ਦਰਵਾਜ਼ਾ ਹੌਲੀ ਜਿਹੀ ਖੜਕਾਇਆ । ਕੱਪੜੇ ਉਤਾਰ ਜਦੋਂ ਉਹ ਕੁੜਤਾ ਪਹਿਨਣ ਜਾ ਰਹੀ ਸੀ, ਲਾਗਲੀ ਸਟੇਜ ਤੇ ਬੱਤੀਆਂ ਜੱਗ ਪਈਆਂ ਉਹਦੇ ਲਈ ਸ਼ੇਡਜ਼ ਲਿਆਕੇ ਰੋਸ਼ਨੀ ਅਤੇ ਛਾਂ ਦੀ ਗੁੰਜਾਇਸ਼ ਰੱਖਣ ਲਈ ਤਿਆਰੀਆਂ ਹੋ ਰਹੀਆਂ ਸਨ ।

"ਬਾਪ ਰੇ ! ਏਨੀ ਰੋਸ਼ਨੀ ?...ਪੱਟੂ ਠੱਗੀ ਜਿਹੀ ਰਹਿ ਗਈ । ਸਕਰੀਨ ਦੇ ਸੁਰਾਖ ਰੱਖ ਕੇ ਉਹਨੇ ਬਾਹਰ ਵੇਖਿਆ । ਵੀਹਾਂ ਤੋਂ ਵੀ ਵੱਧ ਵਿਦਿਆਰਥੀ ਓਥੇ ਬੈਠੇ ਸਨ ।

ਪੱਟੂ ਦੇ ਸਰੀਰ ਦਾ ਕਾਂਬਾ ਅਤੇ ਹਿਰਦੇ ਦੀ ਘਬਰਾਹਟ ਵੱਧਣ ਲੱਗੀ । ਉਹਨੂੰ ਸ਼ੱਕ ਹੋਣ ਲੱਗਾ ਕਿ ਇੰਜ ਕੱਪੜੇ ਉਤਾਰ ਕੇ ਖਲੋਤੇ ਰਹਿਣਾ ਉਸ ਤੋਂ ਨਹੀਂ ਹੋ ਸਕੇਗਾ, ਏਨੀ ਸ਼ਕਤੀ ਉਹਦੇ ਅੰਦਰ ਨਹੀਂ ਸੀ । ਚਾਨਣ ਛੱਡਦੀਆਂ ਬੱਤੀਆਂ ਨੂੰ ਜਗਾ ਦੇਣ ਲਈ ਫਿਰ ਉਹਨਾਂ ਨੇ ਦਰਵਾਜ਼ਾ ਖੜਕਾਇਆ—

ਉਹ ਬਾਹਰ ਆ ਗਈ । ਅੰਦਰ ਜਾਣ ਵੇਲੇ ਜਿਹੜੇ ਕੱਪੜੇ ਪਹਿਨੇ ਸਨ, ਉਹੀ ਪਾ ਕੇ ਸਿਰ ਝੁਕਾਈਂ ਬਾਹਰ ਆ ਗਈ ।

"ਮੈਨੂੰ ਖਿਮਾ ਕਰੋ ਮੈਥੋਂ..." ਉਹ ਇੰਜ ਬੋਲ ਰਹੀ ਸੀ ਕਿ ਸਮਝਣਾ ਮੁਸ਼ਕਿਲ

ਸੀ। ਉਹ ਭਿੱਜੀ ਹੋਈ ਦਾਲਾਨ ਦੇ ਬਾਹਰ ਆ ਕੇ ਪੌੜੀਆਂ ਉਤਰਨ ਲੱਗੀ। ਥੱਲੇ ਰੱਕੂ ਖਲੋਤੀ ਸੀ।

"ਪੱਟੂ...ਪੱਟੂ...!" ਰੱਕੂ ਭੱਜ ਕੇ ਉਹਦੇ ਪਿੱਛੇ ਆ ਗਈ।

"ਮੈਨੂੰ ਖਿਮਾ ਕਰ ਦੇ ਰੱਕੂ...ਮੈਂ ਜਾ ਰਹੀ ਹਾਂ...ਮੇਥੋਂ ਨਹੀਂ ਹੁੰਦਾ...ਰੋਸ਼ਨੀ ਬਹੁਤ ਜ਼ਿਆਦਾ ਹੈ..." ਕਹਿੰਦੀ ਪੱਟੂ ਤੇਜ਼ੀ ਨਾਲ ਜਾਣ ਲਗੀ।

"ਅੱਛਾ ਠੀਕ ਹੈ...ਤੈਥੋਂ ਨਹੀਂ ਹੁੰਦਾ ਤਾਂ ਕੋਈ ਗੱਲ ਨਹੀਂ...ਤੂੰ ਜਾ ਕਿੱਥੇ ਰਹੀ ਹੈਂ ?" ਰੱਕੂ ਨੇ ਉਹਨੂੰ ਰੋਕਣ ਦੀ ਕੋਸ਼ਿਸ਼ ਕਰਦਿਆਂ ਕਿਹਾ।

"ਜਾ ਰਹੀ ਹਾਂ ਜਿੱਥੇ ਤਕਦਾਰ ਲੈ ਜਾਵੇਗੀ..." ਰੱਕੂ ਦੇ ਉੱਤਰ ਦੀ ਉਡੀਕ ਕੀਤੇ ਬਿਨਾਂ ਹੀ ਪੱਟੂ ਕੰਪਾਊਂਡ ਨੂੰ ਪਾਰ ਕਰ ਕੇ ਸੜਕ ਤੇ ਪੁਜ ਗਈ।

ਉਹਦੇ ਪਿੱਛੇ ਜਾਂਦੀ ਰੱਕੂ ਦੇ ਅੱਗੇ ਉਹ—ਆ ਗਏ।

"ਪਲੀਜ਼ ਹੈਲਪ..." ਉਹਨਾਂ ਦੇ ਕਹਿਣ ਤੇ ਰੱਕੂ ਪੌੜੀ ਚੜ੍ਹ ਕੇ ਉੱਤੇ ਚਲੀ ਗਈ।

ਥੋੜ੍ਹੀ ਦੇਰ ਪਿੱਛੋਂ ਸੁੰਦਰਤਾ ਦੀ ਪੂਜਾ ਕਰਨ ਵਾਲੇ ਓਸ ਕਲਾ ਭਵਨ ਵਿਚ ਚੁਫੇਰੇ ਜੱਗ ਮਗੌਂਦੀ ਰੋਸ਼ਨੀ ਵਿਚ ਸੁੰਦਰਤਾ ਦਾ ਹੀ ਆਵਰਨ ਪਹਿਨ ਕੇ ਕਿੰਨਿਆਂ ਹੀ ਲੋਕਾਂ ਦੇ ਸਾਹਮਣੇ ਆਪਣੇ ਰੂਪ ਦਾ ਪ੍ਰਦਰਸ਼ਨ ਕਰਦੀ ਰੱਕੂ ਖਲੋਤੀ ਸੀ।

ਠੀਕ ਓਸੇ ਸਮੇਂ ਹਨੇਰੇ ਵੱਲ—ਉਹਦੀ ਬੁਕਲ ਵਿਚ ਕਿਸੇ ਨਾਲ ਆਪਣੇ ਆਪ ਨੂੰ ਛਿਪਾਣ ਲਈ, ਸ਼ਹਿਰ ਦੀ ਇਕ ਅਨ੍ਹੇਰੀ ਬਸਤੀ ਵੱਲ ਪੱਟੂ ਭੱਜ ਰਹੀ ਸੀ।

# 5. ਗੁਰੂ ਪੀਠ

ਜਦੋਂ ਉਹ ਗਲੀ ਵਿਚੋਂ ਲੰਘਦਾ ਤਾਂ, ਪੂਰੀ ਗਲੀ ਬਦਬੂ ਨਾਲ ਭਰ ਜਾਂਦੀ। ਬਾਜ਼ਾਰ ਵਿਚ ਜਿੱਥੇ ਵੀ ਭੀਖ ਮੰਗਣ ਜਾਂ ਤਮਾਸ਼ਾ ਵੇਖਣ ਲਈ ਜਾ ਕੇ ਖਲੋ ਜਾਂਦਾ, ਓਥੇ ਸਾਰੇ ਲੋਕਾਂ ਨੂੰ ਉਸਨੂੰ ਵਿੰਹਦਿਆਂ ਹੀ ਨਫ਼ਰਤ ਹੋ ਜਾਂਦੀ ਅਤੇ ਉਹ ਉਸਨੂੰ ਭੱਜਾ ਦੇਂਦੇ। ਕੁਝ ਲੋਕ ਉਸਨੂੰ ਭਿਖਿਆ ਪਾਉਂਦੇ ਵੀ ਤਾਂ ਉਸਨੂੰ ਭਜਾਣ ਲਈ ਤੇ ਉਹ ਵੀ ਏਸ ਢੰਗ ਨਾਲ ਕਿ ਉਸਨੂੰ ਭਿਖਿਆ ਦੇ ਕੇ ਸਮਝੋ ਉਹਨਾਂ ਨੇ ਕੋਈ ਮਹਾਂ ਪਾਪ ਕਰ ਦਿੱਤਾ।

ਕੁਝ ਲੋਕਾਂ ਦਾ ਕਹਿਣਾ ਸੀ ਕਿ ਉਹ ਜੇਲ੍ਹ ਤੋਂ ਛੁਟਿਆ ਹੈ ਤੇ ਕੁਝ ਲੋਕ ਕਹਿੰਦੇ ਸਨ ਕਿ ਓਹ ਪਾਗਲਖਾਨੇਂ ਤੋਂ ਭੱਜ ਆਇਆ ਹੈ।

ਪਰ ਹੁਣ ਵੇਖਣ ਵਾਲਿਆਂ ਨੂੰ ਵਿਸ਼ਵਾਸ ਹੋ ਗਿਆ ਸੀ ਕਿ ਉਹ ਨਾ ਮਰੀਜ਼ ਹੈ ਨਾ ਪਾਗਲ। ਸੱਚ ਵੀ ਇਹੀ ਸੀ। ਸੁਸਤੀ ਅਤੇ ਬੇਸ਼ਰਮੀ ਉਹਦੇ ਸਰੀਰ ਵਿਚ ਇਸ ਤਰ੍ਹਾਂ ਰਿਸ ਗਈ ਸੀ ਕਿ ਆਪਣੀ ਘਿਨਾਉਣੀ ਹਾਲਤ ਦਾ ਉਸਨੂੰ ਜ਼ਰਾ ਵੀ ਅਹਿਸਾਸ ਨਹੀਂ ਹੋ ਰਿਹਾ ਸੀ। ਆਪਣੇ ਸੁਸਤ ਸਰੀਰ ਨੂੰ ਲੈ ਕੇ ਉਹ ਇੰਜ ਮਸਤ ਬਣਿਆ ਘੁੰਮ ਰਿਹਾ ਸੀ। ਭੁੱਖ ਹੋਵੇ ਜਾਂ ਨਾ ਹੋਵੇ, ਆਪਣੇ ਅਤੇ ਪਰਾਏ ਹੱਥਾਂ ਦੀਆਂ ਚੀਜ਼ਾਂ ਖਾਣ ਦੀ ਹਵਸ ਉਸਦੀਆਂ ਲਾਲਚੀ ਅੱਖਾਂ ਵਿਚ ਛਾਈ ਰਹਿੰਦੀ। ਖਾਣਾ ਖਾ ਰਹੇ ਬੱਚਿਆਂ ਵੱਲ ਵੀ ਉਹ ਕੁੱਤੇ ਵਾਂਗ ਵਿੰਹਦਾ ਰਹਿ ਜਾਂਦਾ। ਲੋਕ ਵੀ ਉਸਨੂੰ ਕੁੱਤੇ ਵਾਂਗ ਹੀ ਭਜਾ ਦੇਂਦੇ। ਅਤੇ ਜਦੋਂ ਵੀ ਉਸਨੂੰ ਇੰਜ ਭਜਾ ਦਿੱਤਾ ਜਾਂਦਾ, ਉਹ ਆਪਣੀਆਂ ਅੱਖਾਂ ਨਾਲ ਲੋਕਾਂ ਦੇ ਹੱਥਾਂ ਦੀਆਂ ਚੀਜ਼ਾਂ ਨੂੰ ਜੂਠੀਆਂ ਕਰ ਦੇਂਦਾ। ਸਦਾ ਉਹ ਕੁਝ ਨਾ ਕੁਝ ਖਾਂਦਾ ਰਹਿੰਦਾ। ਉਹਦੀ ਦਾਹੜੀ ਅਤੇ ਦੰਦਾਂ ਵਿਚਕਾਰ ਉਹਦੀਆਂ ਖਾਧੀਆਂ ਚੀਜ਼ਾਂ ਦੇ ਛੋਟੇ ਛੋਟੇ ਟੁਕੜੇ ਅਟਕ ਕੇ ਰਹਿ ਜਾਂਦੇ ਅਤੇ ਉੱਥੇ ਹੀ ਸੁਕ ਜਾਂਦੇ। ਕੋਈ ਸਿਗਰਟ ਬੀੜੀ ਪੀਂਦਾ ਨਜ਼ਰ ਪੈ ਜਾਂਦਾ ਤਾਂ ਉਹਦੇ ਸਾਹਮਣੇ ਵੀ ਉਹ ਹੱਥ ਵੱਧਾ ਦੇਂਦਾ। ਉਹਦੇ ਪੂਰੀ ਸਿਗਰਟ ਪੀ ਲੈਣ ਤੱਕ ਉਹ ਇੰਤਜ਼ਾਰ ਕਰਦਾ, ਫਿਰ ਸੜੇ ਹੋਏ ਛੋਟੇ ਟੁੱਕੜੇ ਨੂੰ ਬਟੋਰਦਾ ਤਲਖੀ ਨਾਲ ਪੀਂਦਾ ਕਿ ਪੀਣ ਵਾਲਾ ਆਪਣੇ ਆਪ ਨੂੰ ਅਪਮਾਣਿਤ ਮਹਿਸੂਸ ਕਰਨ ਲੱਗਦਾ।

ਜਦੋਂ ਵੀ ਬਾਜ਼ਾਰ ਵਿਚ ਆਈਆਂ ਗਵਾਰ ਕੁੜੀਆਂ ਨੂੰ ਆਪਣੇ ਬੱਚਿਆਂ ਨੂੰ ਦੁੱਧ ਪਿਲਾਂਦੇ ਵੇਖਦਾ ਜਾਂ ਉਠਦੇ ਬੈਠਦੇ ਉਹਨਾਂ ਦੇ ਆਂਚਲ ਸਰਕ ਜਾਂਦੇ, ਉਹ ਉਹਨਾਂ ਨੂੰ ਵਹਿਸ਼ੀਪੁਣੇ ਨਾਲ ਘੂਰਦਾ ਰਹਿ ਜਾਂਦਾ।

ਤੰਦਰੁਸਤੀ ਅਤੇ ਤਾਕਤ ਦੇ ਲਿਹਾਜ ਨਾਲ ਉਹ ਚੰਗਾ ਹੱਟਾ ਕੱਟਾ ਸੀ। ਫਿਰ ਵੀ ਸਦਾ ਬੀਮਾਰੀ ਦਾ ਢੌਂਗ ਰਚੌਣ ਦੀ ਉਸਨੂੰ ਆਦਤ ਪੈ ਗਈ ਸੀ। ਉਹਦੀ ਉਮਰ ਚਾਲੀ ਤੋਂ ਥੱਲੇ ਹੀ ਹੋਵੇਗੀ। ਉਹਨੇ ਕਦੇ ਹੱਡ ਤੋੜ ਮਿਹਨਤ ਨਹੀਂ ਕੀਤੀ ਸੀ। ਨਾ ਉਹਨੂੰ ਕਿਸੇ ਤਰ੍ਹਾਂ ਦੀ ਚਿੰਤਾ ਸੀ। ਏਸ ਲਈ ਉਹਦਾ ਸਰੀਰ ਇਕ ਮਸਤ ਤਕੜੇ ਸਾਨ੍ਹ ਵਰਗਾ ਹੋ ਗਿਆ ਸੀ। ਜਵਾਨ ਸਰੀਰ, ਸ਼ਕਤੀ ਅਤੇ ਤੰਦਰੁਸਤੀ ਦੇ ਬਾਵਜੂਦ ਵੀ ਉਹ ਚਿਕੜ ਵਿਚ ਪਲੇ ਸੂਰ ਵਾਂਗ ਘੁੰਮ ਰਿਹਾ ਸੀ।

ਹਾਟ ਵਾਲੇ ਮੈਦਾਨ ਅਤੇ ਰੇਲਵੇ ਲਾਈਨ ਦੇ ਵਿਚਕਾਰ ਇਕ ਤਾਲਾਬ ਸੀ। ਉਹਦੇ ਕੰਢੇ ਵਾਲੀ ਸਰਾਂ ਵਿਚ ਬੈਠ ਕੇ ਤਾਲਾਬ ਵਿਚ ਨਹਾਂਦੀਆਂ ਲੜਕੀਆਂ ਨੂੰ ਵੇਖਣਾ ਉਹਦੇ ਲਈ ਸਮਾਂ ਬਤੀਤ ਕਰਨ ਦਾ ਇਕ ਢੰਗ ਸੀ। ਪਰ ਆਪ ਉਸਨੂੰ ਇਕ ਦਿਨ ਵੀ ਨਹਾਣ ਦੀ ਇੱਛਾ ਨਹੀਂ ਹੋਈ। ਬਾਕੀ ਸਮਾਂ ਉਹ ਸਰਾਂ ਦੀ ਦੀਵਾਰ ਲਾਗਲੇ ਚਬੂਤਰੇ ਉਤੇ ਵਿੰਗਾ ਟੇਢਾ ਸੁੱਤਾ ਰਹਿੰਦਾ। ਕਦੀ ਕਦੀ ਦਿਨ ਵੇਲੇ ਵੀ ਸੌਣ ਦਾ ਢੌਂਗ ਰਕਾ ਕੇ ਜਾਣ ਬੁਝ ਕੇ ਕਪੜਿਆਂ ਨੂੰ ਬੁਰੀ ਤਰ੍ਹਾਂ ਪਾੜ ਕੇ ਸੜਕ ਤੇ ਟੁਰੇ ਫਿਰਦੇ ਲੋਕਾਂ ਨੂੰ ਹੈਰਾਨ ਕਰ ਕੇ ਮਨ ਹੀ ਮਨ ਵਿਚ ਖੁਸ਼ ਹੋ ਜਾਦਾ।

ਦੋ ਦਿਨ ਪਹਿਲਾਂ ਰਾਤ ਨੂੰ ਹਲਕੀ ਜੇ ਬਾਰਿਸ਼ ਹੋ ਰਹੀ ਸੀ ਜਦੋਂ ਇਕ ਮੰਗਤੀ ਸਰਾਂ ਵਿਚ ਆ ਕੇ ਲੇਟ ਗਈ। ਉਹਨੂੰ ਲਾਲਚ ਦੇ ਕੇ ਉਹਦੇ ਨਾਲ ਭੋਗ ਕੀਤਾ। ਉਸ ਪਿਛੋਂ ਮੰਗਤੀ ਨੇ ਆਪਣੀਆ ਝੜਦੀਆਂ ਹੋਈਆਂ ਉਂਗਲਾਂ ਵਿਖਾ ਕੇ ਉਹਨੂੰ ਦੱਸ ਦਿੱਤਾ ਸੀ ਕਿ ਉਹਨੂੰ ਕੀ ਰੋਗ ਸੀ ਅਤੇ ਬਦਲੇ ਦੀ ਖੁਸ਼ੀ ਵਿਚ ਜ਼ੋਰ ਜ਼ੋਰ ਦੀ ਹੱਸਣ ਲੱਗੀ ਸੀ। ਪਰ ਉਹ ਏਸ ਹੱਦ ਤੀਕ ਗਲੀਜ਼ ਹੋ ਚੁੱਕਾ ਸੀ ਕਿ ਉਹਨੂੰ ਭੋਰਾ ਵੀ ਨਫ਼ਰਤ ਨਾ ਹੋਈ। ਇਹ ਵੇਖ ਕੇ ਉਹ ਏਨੀ ਘਬਰਾ ਗਈ ਕਿ ਦੋ ਦਿਨ ਏਸ ਪਾਸੇ ਫਟਕੀ ਹੀ ਨਹੀਂ। ਸਾਰਾ ਦਿਨ ਉਹ ਸਿਨੇਮਾ ਦੇ ਲਾਗੇ, ਬਾਜ਼ਾਰ-ਗਲੀਆਂ ਵਿਚ ਉਹਨੂੰ ਲਭਦਾ ਫਿਰਦਾ ਰਿਹਾ ਸੀ।

ਮਨੁੱਖੀ ਰੂਪ ਧਾਰਨ ਕਰਨ ਤੇ ਵੀ ਉਹਦੇ ਅੰਦਰ ਸੁਸਤੀ ਦੀ ਮਸਤੀ ਇਸ ਤਰ੍ਹਾਂ ਰਚਾਈ ਗਈ ਸੀ ਕਿ ਆਪਣੇ ਆਲਸ ਨੂੰ ਹੀ ਖੁਸ਼ੀ ਮੰਨ ਕੇ ਉਹਦਾ ਬੋਝ ਚੁਕੇ। ਜੋ ਘਿਣੌਣੇ ਪਾਗਲ ਕੁੱਤੇ ਵਾਂਗ ਦਰ ਦਰ ਭਟਕਦਾ ਘੁੰਮ ਰਿਹਾ ਸੀ। ਢਿੱਡ ਦੀ ਭੁੱਖ ਅਤੇ ਸਰੀਰ ਦੀ ਭੁੱਖ ਨੂੰ ਪੂਰਾ ਕਰਨ ਤੋਂ ਪਿਛੋਂ ਘੁੰਮ ਘੁਮਾ ਕੇ ਬਾਕੀ ਸਮਾਂ ਉਹ ਸਰਾਂ ਵਿਚ ਪਏ ਪਏ ਸੌਂ ਕੇ ਕੱਟ ਲੈਂਦਾ ਸੀ।

ਸਵੇਰ ਦਾ ਵੇਲਾ ਸੀ—ਬਾਜ਼ਾਰ ਜਾਂਦੇ ਲੋਕਾਂ, ਰੇਲ ਦੇ ਲਾਗਲੇ ਪਿੰਡ ਜਾ ਕੇ ਪੜ੍ਹਨ ਵਾਲੇ ਵਿਦਿਆਰਥੀਆਂ ਦੀ ਚਹਿਲ-ਪਹਿਲ ਦੇ ਕਾਰਨ ਸੜਕ ਤੇ ਇਕ ਦਮ ਰੌਣਕ ਵਧ ਗਈ ਸੀ। ਸੂਰਜ ਦੀਆਂ ਤਿਖੀਆਂ ਕਿਰਨਾਂ ਸਰੀਰ ਨੂੰ ਚੁਭ ਰਹੀਆਂ ਸਨ। ਇਸ ਵੇਲੇ ਗੰਦੀਆਂ ਲੀਰਾਂ ਵਾਂਗ ਬਣੀ ਤੇੜ ਦੀ ਧੋਤੀ ਨੂੰ ਲਾਹ ਕੇ ਉਹਨੂੰ

ਸਿਰ ਤੋਂ ਪੈਰਾਂ ਤੀਕ ਲਪੇਟੀ, ਉਹਦੇ ਗਰਭ-ਪਿੰਡੇ ਤਰ੍ਹਾਂ ਦੋਹਾਂ ਹੱਥਾਂ ਪੈਰਾਂ ਵਿਚਕਾਰ ਘੁਟਨੇ ਮੋੜ ਕੇ ਉਹ ਦਬਿਆ ਘੁਟਿਆ ਪਿਆ ਸੀ।

ਇਹਦਾ ਹੀ ਨਾਂ ਹੈ ਸੁਸਤੀ। ਸਰੀਰ ਨੂੰ ਨੀਂਦ ਦੀ ਲੋੜ ਤਾਂ ਹੈ। ਪਰ ਇਸ ਤਰ੍ਹਾਂ ਬੇਵਕਤ ਸੌਣ ਦੀ ਮਜ਼ਬੂਰੀ ਢੋਣ ਦਾ ਨਾਂ ਹੀ ਸੁਸਤੀ ਹੈ ਅਤੇ ਏਸ ਆਲਸ ਨੂੰ ਹੀ ਖੁਸ਼ੀ ਮੰਨਣ ਦੀ ਧਾਰਨਾ ਦਾ ਨਾਂ ਹੈ ਉਲੂਪੁਣਾ !

ਤੇਜ਼ੀ ਨਾਲ ਚੜ੍ਹਦੀ ਧੁੱਪ ਨੇ ਉਹਨੂੰ ਹੌਲੀ ਜਿਹੀ ਛੂਹ ਲਿਆ। ਉਹ ਸੜਕ ਵੱਲ ਪਿੱਠ ਮੋੜੀ ਦੀਵਾਰ ਨਾਲ ਲੱਗ ਕੇ ਲੇਟਿਆ ਹੋਇਆ ਸੀ। ਸਰਾਂ ਦੀ ਛਾਂ ਹੌਲੀ ਹੌਲੀ ਸੁੰਘੜਨ ਲੱਗੀ। ਪਹਿਲਾਂ ਸੂਰਜ ਦੀਆਂ ਕਿਰਨਾਂ ਦੀ ਗਰਮੀ ਉਹਦੀਆਂ ਬਾਹਵਾਂ ਅਤੇ ਫਰਸ਼ ਉਪਰ ਪਈ ਪਰ ਉਹਦੇ ਸੁਸਤ ਸਰੀਰ ਨੂੰ ਮਹਿਸੂਸ ਹੋਣ ਲੱਗਿਆਂ ਦੇਰ ਲੱਗੀ। ਉਹਦੇ ਸੁਸਤ ਸਰੀਰ ਨੂੰ ਗਰਮੀ ਦੀ ਤਪਸ਼ ਦਾ ਅਹਿਸਾਸ ਹੋਣ ਦੀ ਸੰਭਾਵਨਾ ਨਾ ਹੋਣ ਦੇ ਕਾਰਨ ਉਹ ਇਕ ਸੁਸਤ ਸੁਰਾਲ ਵਾਂਗ ਬੁਰੀ ਤਰ੍ਹਾਂ ਆਪਣੇ ਸਰੀਰ ਨੂੰ ਭੰਨਦਾ ਤੋੜਦਾ ਪਾਸੇ ਮਾਰਦਾ ਪਿਆ ਰਿਹਾ। ਸੜਕ 'ਤੇ ਮਚੇ ਸ਼ੋਰ ਦੇ ਕਾਰਨ ਵਿਚ ਵਿਚ ਨੀਂਦ ਟੁੱਟ ਜਾਂਦੀ ਸੀ ਪਰ ਉਠਣ ਨੂੰ ਉਹਦਾ ਬਿਲਕੁਲ ਦਿਲ ਨਹੀਂ ਕਰ ਰਿਹਾ ਸੀ। ਏਸ ਲਈ ਉਂਜ ਈ ਲੇਟਿਆ ਪਿਆ ਰਿਹਾ। ਓਸ ਧੁੱਪ ਦੀ ਤਪਸ਼ ਤੋਂ ਹਟਣ ਲਈ ਜਿੰਨਾ ਘੱਟ ਹੋ ਸਕੇ, ਓਨੇ ਕੁ ਅਭਿਆਸ ਦੇ ਨਾਲ ਉਹ ਜ਼ਰਾ ਸਰਕ ਗਿਆ। ਥੋੜ੍ਹੇ ਹੀ ਚਿਰ ਪਿਛੋਂ ਫਿਰ ਧੁੱਪ ਉਹਨੂੰ ਚੁੱਭਣ ਲੱਗੀ। ਆਪਣੀ ਨੀਂਦ ਟੁੱਟਦਿਆਂ ਉਸ ਨੂੰ ਝੁੰਜਲਾਹਟ ਹੋਣ ਲੱਗੀ। ਫਿਰ ਵੀ ਉਹ ਉਠਿਆ ਨਹੀਂ ਤੇ ਸਰਕ ਕੇ ਕੰਧ ਨਾਲ ਬਿਲਕੁਲ ਚਿੰਬੜ ਗਿਆ।

ਸਾਹਮਣੇ ਵਾਲੀ ਚਾਹ ਦੀ ਦੁਕਾਨ ਵਿਚੋਂ ਚਾਹ ਦੀਆਂ ਪਿਆਲੀਆਂ ਟਕਰਾਉਣ ਦੀ ਆਵਾਜ਼ ਆ ਰਹੀ ਸੀ। ਉਸ ਆਵਾਜ਼ ਨੂੰ ਸੁਣਦੇ ਹੋਏ ਉਹ ਮਨ ਹੀ ਮਨ ਵਿਚ ਚਾਹ ਪੀਣ ਦਾ ਕਿਆਸ ਕਰਨ ਲੱਗਾ।

ਧੁੱਪ ਨੇ ਫਿਰ ਉਸਦਾ ਪਿਛਾ ਕਰ ਕੇ ਉਸਨੂੰ ਜਾ ਕੱਟਿਆ ਅਤੇ ਅੱਗੇ ਸਰਕਣੋ ਕੰਧ ਨੇ ਮਨ੍ਹਾ ਕਰ ਦਿੱਤਾ। ਪਾਸੇ ਕੰਧ ਅਤੇ ਦੂਜੇ ਪਾਸੇ ਧੁੱਪ ਦੀ ਕੈਂਚੀ ਵਿਚ ਆ ਜਾਣ ਦੇ ਕਾਰਨ ਖਿਝ ਕੇ ਉਹ ਉਠ ਬੈਠਾ। ਉਸਦੀਆਂ ਅੱਖਾਂ ਚੁੰਧਿਆ ਗਈਆਂ। ਇਕ ਅੱਖ ਤਾਂ ਖੁਲ੍ਹ ਹੀ ਨਹੀਂ ਰਹੀ ਸੀ। ਅੱਖਾਂ ਦਾ ਚਿਕੜ ਸੁਕ ਕੇ ਉਸਦੀਆਂ ਝਿੰਮਣਾਂ ਜੰਮ ਗਈਆਂ ਸਨ।

ਉਸਨੇ ਇਕ ਹੱਥ ਨਾਲ ਅੱਖ ਮਲਦੇ ਹੋਏ ਦੂਜੇ ਹੱਥ ਨਾਲ ਸਿਰਹਾਣੇ ਇਕੱਠੀਆਂ ਕਰ ਕੇ ਰੱਖੀਆਂ ਹੋਈਆਂ ਬੀੜੀਆਂ ਦੇ ਟੁੱਕੜਿਆਂ ਵਿਚੋਂ ਇਕ ਟੁੱਕੜਾ ਚੁਕਿਆ। ਬੀੜੀ ਨੂੰ ਸੁਲਘਾ ਕੇ ਧੂੰਆਂ ਬਾਹਰ ਛੱਡਦੇ ਹੋਏ ਉਸਦੀਆਂ ਅੱਧੀਆਂ ਬੰਦ ਅੱਖਾਂ ਨੂੰ ਸਾਹਮਣੇ ਖੜੇ ਕਿਸੇ ਆਦਮੀ ਦੀ ਧੁੰਦਲੀ ਸੂਰਤ ਨਜ਼ਰ ਆਈ। ਧੂੰਆਂ ਹਟਾ ਕੇ ਉਹਨੇ ਅੱਖਾਂ ਖੋਲ੍ਹ ਕੇ ਵੇਖਿਆ।

ਉਹਦੇ ਸਾਹਮਣੇ ਇਕ ਆਦਮੀ ਹੱਥ ਜੋੜ ਕੇ, ਸਾਰਾ ਸਰੀਰ ਇਕੱਠਾ ਕਰ ਕੇ ਉਸਨੂੰ ਪ੍ਰਣਾਮ ਕਰਨ ਦੇ ਅੰਦਾਜ਼ ਵਿਚ ਖੜਾ ਸੀ। ਉਹ ਥੋੜ੍ਹਾ ਠੀਕ ਹੋ ਕੇ ਸਰਕ

ਕੇ ਬੈਠ ਗਿਆ ਅਤੇ ਪਿਛੇ ਮੁੜ ਕੇ ਵੇਖਣ ਲੱਗਾ ਕਿ ਕਿਤੇ ਕੰਧ ਤੇ ਕੋਈ ਬੁੱਤ ਜਾਂ ਚਿੱਤਰ ਤਾਂ ਨਹੀਂ ਹੈ। ਉਹਦੇ ਏਸ ਨਵੇਂ ਪੈਂਤੜੇ ਵਿਚ ਵੀ ਸ਼ਾਇਦ ਉਸਨੂੰ ਵੇਖਣ ਵਾਲੇ ਨੂੰ ਕਿਸੇ ਵੱਡੀ ਸ਼ਕਤੀ ਦੀ ਝਲਕ ਨਜ਼ਰ ਆਈ ਸੀ ਤੇ ਉਹ ਆਦਰ ਨਾਲ ਹੋਰ ਵੀ ਸੁੰਗੜ ਕੇ ਖਲੋ ਗਿਆ।

ਉਸਦੀ ਉਮਰ ਵੀਹਾਂ ਤੋਂ ਥੱਲੇ ਹੀ ਹੋਵੇਗੀ। ਮੂੰਹ ਤੇ ਥੋੜ੍ਹੀ ਜਿਹੀ ਦਾਹੜੀ ਆ ਗਈ ਸੀ। ਧੌਣ ਤੀਕ ਸੰਘਣੇ ਵਾਲ ਵਧੇ ਹੋਏ ਸਨ। ਅੱਖਾਂ ਵੱਡੀਆਂ ਵੱਡੀਆਂ ਤੇ ਪ੍ਰਭਾਵਸ਼ਾਲੀ ਸਨ। ਨੰਗਾ ਸਰੀਰ, ਲੱਕ ਦੁਆਲੇ ਤੌਲੀਆ ਬੰਨ੍ਹ ਰੱਖਿਆ ਸੀ ਅਤੇ ਸਰੀਰ ਤੇ ਥਾਂ ਥਾਂ ਸੁਆਹ ਦੀਆਂ ਲਕੀਰਾਂ ਸਨ। ਉਹ ਇਕ ਜੁਆਨ 'ਨਾਇਨਯਾਰ' (ਸ਼ਿਵ ਭਗਤ) ਵਾਂਗ ਲੱਗ ਰਿਹਾ ਸੀ।

'ਉਹ ਕਿਉਂ ਮੈਨੂੰ ਪ੍ਰਣਾਮ ਕਰ ਰਿਹਾ ਹੈ? ਪਾਗਲ ਹੈ ਕੀ?—' ਸੋਚਦੇ ਹੋਏ ਉਸਨੂੰ ਮਨ ਹੀ ਮਨ ਵਿਚ ਹਾਸੀ ਆ ਗਈ ਅਤੇ ਉਸਨੇ ਕਿਹਾ, "ਕਿਉਂ ਓਏ? ਏਧਰ ਆ ਕੇ ਕਿਉਂ ਪ੍ਰਣਾਮ ਕਰੀਂ ਜਾ ਰਿਹਾ ਹੈਂ? ਇਹ ਕੋਈ ਮੰਦਰ ਵੰਦਰ ਨਹੀਂ—ਸਰਾਂ ਹੈ ਸਰਾਂ! ਮੈਨੂੰ ਸਾਧੂ-ਵਾਧੂ ਸਮਝ ਰੱਖਿਆ ਈ ਕੀ? ਮੈਂ ਤਾਂ ਇਕ ਮੰਗਤਾ ਹਾਂ..." ਬਰਾਂਡੇ ਵਿਚ ਬੈਠੇ ਬੈਠੇ ਹੀ ਉਸਨੇ ਕਿਹਾ। "ਓਹ...! ਮੰਦਰ ਨਾਂ ਦੀ ਕੋਈ ਥਾਂ ਨਹੀਂ ਹੁੰਦੀ—ਸਭ ਸਰਾਂ ਹੀ ਹੈ। ਸਾਧੂ ਵੀ ਕੋਈ ਨਹੀਂ ਹੁੰਦਾ—ਸਭ ਮੰਗਤੇ ਹੁੰਦੇ ਹਨ।" ਧਰਮ ਉਪਦੇਸ਼ਕਾਂ ਵਾਂਗ ਘੜੀ ਮੁੜੀ ਉਹ ਏਸੇ ਗੱਲ ਨੂੰ ਦੁਹਰਾਈ ਜਾ ਰਿਹਾ ਸੀ ਅਤੇ ਉਸਨੂੰ ਆਪਣੇ ਆਪ ਵਿਚ ਨਵੇਂ ਨਵੇਂ ਅਰਥਾਂ ਦਾ ਸੰਚਾਰ ਹੁੰਦਾ ਨਜ਼ਰ ਆ ਰਿਹਾ ਸੀ। "ਇਹ ਜ਼ਰੂਰ ਕੋਈ ਪਾਗਲ ਜਾਪਦਾ ਹੈ।" ਬਰਾਂਡੇ ਵਿਚ ਬੈਠੇ ਆਦਮੀ ਨੂੰ ਲੱਗਿਆ। ਗਲੀ ਵਿਚ ਖਲੋਤੇ ਆਦਮੀ ਨੇ ਬਹੁਤ ਹੀ ਆਦਰ ਨਾਲ ਉਸਨੂੰ ਕਿਹਾ,—"...ਸਵਾਮੀ..."

ਐਤਕੀਂ ਉਸਨੂੰ ਏਨੇ ਜ਼ੋਰ ਦੀ ਹਾਸੀ ਆ ਗਈ ਕਿ ਰੋਕਣਾ ਮੁਸ਼ਕਿਲ ਹੋ ਗਿਆ। ਫਿਰ ਵੀ ਜਿਵੇਂ ਕਿਵੇਂ ਹਾਸੇ ਨੂੰ ਦਬਾ ਕੇ ਉਹ ਮੁਸਕਰਾ ਕੇ ਰਹਿ ਗਿਆ।

"ਤੁਸਾਂ ਮੈਨੂੰ ਆਪਣੇ ਚੇਲੇ ਦੇ ਰੂਪ ਵਿਚ ਸਵੀਕਾਰ ਕਰ ਲਵੋ। ਤੁਹਾਡੀ ਸੇਵਾ ਵਿਚ ਹਾਜ਼ਰ ਹੋਣ ਦੀ ਸਹਿਮਤੀ ਦੇਣ ਦੀ ਕਿਰਪਾ ਤੁਸੀਂ ਮੇਰੇ ਤੇ ਕਰੋ।"

ਬਰਾਂਡੇ ਵਿਚ ਬੈਠੇ ਆਦਮੀ ਦੀ ਸਮਝ ਵਿਚ ਕੁਝ ਨਹੀਂ ਆਇਆ। "ਠੀਕ ਹੈ! ਇਕ ਚਾਹ ਲਿਆਂ ਕੇ ਦੇ" ਉਸਨੇ ਫੁਰਮਾਇਆ।

ਉਸਦੀ ਫਰਮਾਇਸ਼ ਤੋਂ ਨੌਜਵਾਨ ਨੂੰ ਜਾਪਿਆ ਜਿਵੇਂ ਚੇਲੇ ਦੇ ਰੂਪ ਵਿਚ ਉਸਨੂੰ ਸਵੀਕਾਰ ਕਰ ਲਿਆ ਗਿਆ ਹੈ। ਮਾਰੇ ਖੁਸ਼ੀ ਦੇ ਤੇੜ ਬੱਧੇ ਤੌਲੀਏ ਦੀ ਗੰਢ ਖੋਲ੍ਹ ਕੇ ਉਹਦੇ ਵਿਚੋਂ ਭਾਣ ਕੱਢ ਕੇ ਉਹ ਓਥੋਂ ਭਜਿਆ। ਗੁਰੂ ਨੇ ਉਹਦੇ ਹੱਥ ਦੀ ਭਾਣ ਦੀ ਰਕਮ ਨੂੰ ਨਜ਼ਰਾਂ ਨਾਲ ਹੀ ਅੰਦਾਜ਼ਾ ਲਾਇਆ ਸੀ। ਉਸਨੇ ਉਸ ਭਜਦੇ ਨੌਜਵਾਨ ਨੂੰ ਤਾੜੀ ਮਾਰ ਕੇ ਬੁਲਾਇਆ ਤੇ ਆਵਾਜ਼ ਦਿੱਤੀ, "ਬੀੜੀ ਵੀ ਨਾਲ ਲਿਔਣਾ।"

ਉਸਨੂੰ ਚਾਹ ਦੀ ਦੁਕਾਨ ਵਿਚ ਜਾਂਦਿਆਂ ਅੱਖੋਂ ਉਹਲੇ ਹੋਏ ਵੇਖ ਗੁਰੂ ਨੂੰ ਅਚਾਨਕ ਆਏ ਏਸ ਚੇਲੇ ਦੇ ਬਾਰੇ ਸੋਚ ਕੇ ਆਪਣੀ ਤਕਦੀਰ ਦੀ ਖੇਡ ਤੇ ਹਾਸਾ

ਆ ਗਿਆ ਤੇ ਉਹ ਜ਼ੋਰ ਦੀ ਹੱਸਿਆ। 'ਚੰਗਾ ਬੰਦਾ ਮਿਲ ਗਿਆ ਹੈ। ਇਹਦਾ ਭਰਮ ਬਣਾਈ ਰਖਣਾ ਚਾਹੀਦਾ ਹੈ। ਹੁਣ ਏਸ ਬਰਾਂਡੇ ਵਿਚੋਂ ਉਤਰਨ ਦੀ ਲੋੜ ਈ ਨਹੀਂ, ਖੂਬ ਆਰਾਮ ਨਾਲ ਰਹਾਂਗੇ। ਹੁਣ ਮੈਨੂੰ ਭੀਖ ਮੰਗਦੇ ਫਿਰਨ ਦੀ ਕੋਈ ਲੋੜ ਨਹੀਂ। ਓਸ ਲਈ ਹੁਣ ਇਕ ਚੇਲਾ ਜੋ ਮਿਲ ਗਿਆ ਹੈ...ਕਹਾਂਗੇ ਤਾਂ ਲਿਆਵੇਗਾ ਕਿਤੋਂ ਤਾਂ...ਹੋ ਸਕੇ ਤਾਂ ਕਮਾ ਕੇ ਲਿਆਏਗਾ ਨਹੀਂ ਤਾਂ ਭੀਖ ਮੰਗ ਕੇ ਲਿਆਏਗਾ...ਅਜੀਬ ਗੱਲ ਹੈ ਆਪਣੇ ਨਸੀਬ ਵੀ ਚਮਕ ਉਠੇ ਹਨ...ਉਸਨੂੰ ਬੜੀ ਖੁਸ਼ੀ ਹੋ ਰਹੀ ਸੀ।

ਥੋੜ੍ਹੇ ਹੀ ਚਿਰ ਪਿਛੋਂ ਚੇਲਾ ਮੁੜਿਆ ਅਤੇ ਦੋਹਾਂ ਹਥੇਲੀਆਂ ਵਿਚ ਰਖੀ ਚਾਹ ਅਤੇ ਬੀੜੀ ਉਸਦੇ ਅੱਗੇ ਵਧਾਈ ਖਲੋਤਾ ਰਿਹਾ।

ਗੁਰੂ ਨੇ ਉਸਨੂੰ ਵੇਖ ਝੂਠੀ ਹਾਸੀ ਮੂੰਹ ਤੇ ਲਿਆਂਦੀ ਤੇ ਉਸਦੇ ਹੱਥ ਦੀ ਚਾਹ ਤੇ ਬੀੜੀ ਵੱਲ ਵੇਖਿਆ। ਜ਼ਿੰਦਗੀ ਵਿਚ ਪਹਿਲੀ ਵਾਰ ਕਿਸੇ ਚੀਜ਼ ਨੂੰ 'ਇਹ ਮੇਰੀ ਆਪਣੀ ਚੀਜ਼ ਹੈ—ਇਹਨੂੰ ਪ੍ਰਾਪਤ ਕਰਨ ਲਈ ਮੰਗਣ ਦੀ ਲੋੜ ਨਹੀਂ—' ਏਸ ਅਧਿਕਾਰ ਭਾਵ ਨਾਲ ਵੇਖ ਰਿਹਾ ਸੀ। ਉਸਨੂੰ ਲੈਣ ਵਿਚ ਕਿਸੇ ਵੀ ਤਰ੍ਹਾਂ ਦੀ ਅਧੀਰਤਾ ਪ੍ਰਗਟ ਨਹੀਂ ਕੀਤੀ। ਉਹ ਚੇਲੇ ਨੂੰ ਧੋਖੇ ਵਿਚ ਰਖਣਾ ਚਾਹੁੰਦਾ ਸੀ। ਏਸ ਲਈ ਚਾਲਾਕੀ ਵਰਤਦਿਆਂ ਉਸਨੇ ਕਿਹਾ, "ਆਖਰ ਤੂੰ ਮੈਨੂੰ ਪਛਾਣ ਹੀ ਲਿਆ। ਤੂੰ ਸੱਚ ਮੁੱਚ ਹੀ ਸੱਚਾ ਚੇਲਾ ਹੈਂ। ਤੂੰ ਤਾਂ ਮੈਨੂੰ ਅੱਜ ਹੀ ਪਛਾਣਿਆ ਹੈ ਪਰ ਮੈਂ ਤੈਨੂੰ ਬੜੇ ਚਿਰ ਤੋਂ ਵੇਖਦਾ ਰਿਹਾ ਹਾਂ। ਮੈਂ ਹੁਣ ਤੇਰੇ ਕੋਲੋਂ ਕੁਝ ਸਵਾਲ ਪੁੱਛਾਂਗਾ। ਉਸਦਾ ਤੈਨੂੰ ਜਵਾਬ ਦੇਣਾ ਹੋਵੇਗਾ। ਇਸਦਾ ਮਤਲਬ ਇਹ ਨਹੀਂ ਜਾਣਦਾ। ਮੈਂ ਸਭ ਜਾਣਦਾ ਹਾਂ। ਪਰ ਜਾਣਦੇ ਹੋਏ ਵੀ ਕੁਝ ਗੱਲਾਂ ਪੁਛਣੀਆਂ ਜ਼ਰੂਰੀ ਹੁੰਦੀਆਂ ਹਨ।"

ਦੋਹਾਂ ਹੱਥਾਂ ਵਿਚ ਚਾਹ ਅਤੇ ਬੀੜੀ ਹੋਣ ਕਾਰਨ ਚੇਲਾ ਆਪਣੇ ਹੱਥ ਨਹੀਂ ਜੋੜ ਸਕਿਆ, ਫਿਰ ਵੀ ਆਪਣੇ ਚਿਹਰੇ ਦੇ ਭਾਵ ਤੋਂ ਅਤੇ ਸਿਰ ਨਿਵਾ ਕੇ ਉਸਨੇ ਆਪਣੀ ਨਿਮਰਤਾ ਪ੍ਰਗਟ ਕੀਤੀ।

"ਤੂੰ ਕੌਣ ਹੈ? ਕਿਸ ਪਿੰਡ ਦਾ ਹੈਂ ਅਤੇ ਕੀ ਨਾਂ ਹੈ? ਏਧਰ ਕਿਧਰ ਆ ਗਿਆ? ਕਿਸ ਤਰ੍ਹਾਂ ਪਛਾਣ ਲਿਆ ਕਿ ਮੈਂ ਹੀ ਗੁਰੂ ਹਾਂ?...ਚਾਹ ਠੰਡੀ ਹੋ ਗਈ ਹੈ ਨ...ਐਧਰ ਲਿਆ..." ਕਹਿ ਕੇ ਚਾਹ ਪੀਂਦੇ ਹੋਏ ਉਹ ਚੇਲੇ ਦਾ ਉਤਰ ਗੰਭੀਰਤਾ ਨਾਲ ਸਿਰ ਹਿਲਾਂਦਿਆਂ ਹੋਇਆਂ ਸੁਣਨ ਲੱਗਾ।

"ਗੁਰੂ ਜੀ ਮੈਂ ਅਨਾਥ ਹਾਂ...ਉਹ ਜੁ ਓਥੇ "ਸੁਰਗਨ" ਦਾ ਕਾਰਤਕ ਸਵਾਮੀ ਮੰਦਰ ਹੈ ਨ, ਓਹਦੇ "ਮੰਡਲਪੀ" (ਰਸੋਈ ਘਰ) ਵਿਚ ਮੈਂ ਕਹਾਰ ਦਾ ਕੰਮ ਕਰਦਾ ਹਾਂ...ਓਥੋਂ ਦੇ 'ਅਈਯਰ' (ਸ਼ਿਵ ਬਰਾਹਮਣ) ਮੈਨੂੰ ਇਸ ਕੰਮ ਲਈ ਤਿੰਨ ਸਮੇਂ ਦਾ ਖਾਣਾ ਅਤੇ ਰੋਜ਼ਾਨਾ ਚਾਰ ਆਨੇ ਜੇਬ ਖਰਚ ਲਈ ਦੇ ਦੇਂਦੇ ਹਨ...ਮੈਂ ਜੀਵਨ ਤੋਂ ਤੰਗ ਆ ਗਿਆ ਹਾਂ...ਇਹ ਜਾਣਦੇ ਹੋਏ ਵੀ ਕਿ ਜੀਵਨ ਵਿਚ ਕੋਈ ਅਰਥ ਨਹੀਂ ਹੈ, ਏਸ ਸਰੀਰ ਦੇ ਭਾਰ ਨੂੰ ਢੋਂਦੇ ਹੋਏ ਵੀ ਫਿਰਨਾ ਹੁਣ ਅਸਹਿ ਹੋ ਰਿਹਾ ਹੈ...ਸਾਰੇ ਕਹਿੰਦੇ ਹਨ ਕਿ ਸਾਰੇ ਦੁੱਖਾਂ ਦਾ ਕਾਰਨ ਮਮਤਾ ਈ ਹੈ...ਮੈਨੂੰ ਕਿਸੇ ਵੀ

ਚੀਜ਼ ਨਾਲ ਮਮਤਾ ਜਾਂ ਲਗਾਓ ਨਹੀਂ ਹੈ, ਫਿਰ ਵੀ ਮੈਂ ਦੁੱਖੀ ਹਾਂ...ਕਿਸ ਰਾਹ ਤੇ ਚੱਲ ਕੇ ਮੈਨੂੰ ਮੁਕਤੀ ਮਿਲੇਗੀ ਮੈਨੂੰ ਪਤਾ ਨਹੀਂ...ਕੱਲ ਮੇਰੇ ਸੁਪਨੇ ਵਿਚ...ਤੁਸੀਂ ਮੇਰੇ ਤੇ ਪ੍ਰਸੰਨ ਹੋ ਗਏ ਸੋ ਅਤੇ 'ਇਹ ਸਰਾਂ ਹੀ ਗੁਰੂ ਪੀਠ ਹੈ' ਕਹਿਕੇ ਤੁਹਾਡੇ ਕੋਲ ਆਣ ਦੀ ਆਸ਼ਾ ਮਿਲੀ ਸੀ...ਇਹ ਸਭ ਤੁਸੀਂ ਪੁੱਛਿਆ ਹੈ ਇਸ ਲਈ ਦੱਸ ਰਿਹਾ ਹਾਂ...ਆਪ ਤਾਂ ਅੰਤਰਯਾਮੀ ਹੋ...ਸਾਰੇ ਜਾਣਦੇ ਹਨ...ਤੜਕੇ ਉਠ ਕੇ ਸਵੇਰ ਤੋਂ ਹੀ ਅੰਤਰਧਿਆਨ ਖੜਾ ਰਾਹ ਵੇਖ ਰਿਹਾ ਸਾਂ...ਇਹ ਤਾਂ ਮੇਰੇ ਚੰਗੇ ਭਾਗ ਹਨ ਜੋ ਤੁਹਾਡੀ ਮਿਹਰ ਮੇਰੇ ਤੇ ਹੋ ਗਈ...।"

"ਹੂੰ...ਹੂੰ..." ਗੁਰੂ ਨੇ ਮੁੱਛਾਂ ਤੇ ਹੱਥ ਫੇਰਦਿਆਂ ਖਾਲੀ ਪਿਆਲਾ ਉਹਦੇ ਅੱਗੇ ਵਧਾਇਆ। ਚਾਹ ਦੀ ਦੁਕਾਨ ਤੇ ਪਿਆਲਾ ਵਾਪਸ ਦੇਣ ਚੇਲਾ ਚਲਾ ਗਿਆ। 'ਭਗਵਾਨ ਏਸ ਵਿਚਾਰੇ ਦੀ ਖੂਬ ਪ੍ਰੀਖਿਆ ਲੈ ਰਹੇ ਹਨ...' ਉਹਦੇ ਤੇ ਤਰਸ ਕਰ ਕੇ ਗੁਰੂ ਮੁਸਕਰਾਇਆ 'ਹੂੰ...ਉਹਦੇ ਤੋਂ ਅਸੀਂ ਕੀ ਲੈਣਾ ਦੇਣਾ...ਆਪਾਂ ਨੂੰ ਤਾ ਇਕ ਚੇਲਾ ਮਿਲ ਗਿਆ : ਸੋਚਦਿਆਂ ਉਹ ਤ੍ਰਿਪਤ ਹੋ ਜਾਣ ਦਾ ਅਨੁਭਵ ਕਰ ਰਿਹਾ ਸੀ।

ਚੇਲੇ ਦੇ ਪਰਤਣ ਤੇ ਉਹਨੇ ਉਹਦਾ ਨਾਂ ਪੁੱਛਿਆ। ਉਹਦਾ ਉਤਰ ਮਿਲਣ ਤੋਂ ਪਹਿਲਾਂ ਹੀ ਜਾਣੇ ਪਛਾਣੇ ਕਿੰਨੇ ਹੀ ਨਾਂ ਚੇਤੇ ਕਰ ਕੇ ਗੁਰੂ ਇਕਦਮ ਹੱਸ ਪਿਆ। ਇਹ ਸੋਚ ਕੇ ਕਿ ਜੇ ਉਹਦੇ ਦੱਸਣ ਤੋਂ ਪਹਿਲਾਂ ਹੀ ਉਹ ਆਪ ਹੀ ਉਹਦਾ ਨਾ ਦੱਸ ਦੇਵੇਗਾ, ਤਾਂ ਇਸ ਡਰਾਮੇ ਵਿਚ ਕਿੰਨਾ ਸੁਆਦ ਆਵੇਗਾ! ਉਹਦੀ ਏਸ ਅਚਾਨਕ ਹਾਸੀ ਦੇ ਕਾਰਨ ਉੱਤਰ ਦੇਣ ਵਿਚ ਚੇਲਾ ਥੋੜ੍ਹਾ ਰੁਕਿਆ।

ਤਦ ਗੁਰੂ ਨੇ ਕਿਹਾ, "ਨਾਂ ਪੁਛਣ ਤੇ ਵੇਖੋ ਕਿਵੇਂ ਹਰ ਇਕ ਆਦਮੀ ਅੱਡ ਅੱਡ ਨਾਂ ਦਸਦਾ ਹੈ! ਇਕ ਸਵਾਲ ਦੇ ਢੇਰ ਸਾਰੇ ਜਵਾਬ।" ਉਹ ਸਮਝੋ ਕੋਈ ਮਹਾਨ ਗੱਲ ਦੱਸ ਰਿਹਾ ਹੈ। ਚੇਲਾ ਵੀ ਇਕ ਤਰ੍ਹਾਂ ਹੈਰਾਨ ਰਹਿ ਗਿਆ ਜਿਵੇਂ ਉਸ ਨੇ ਕੋਈ ਮਹਾਨ ਗਿਆਨ ਪ੍ਰਾਪਤ ਕਰ ਲਿਆ ਹੋਵੇ।

"ਖੈਰ! ਤੈਨੂੰ ਹੁਣ ਆਪਣਾ ਨਾਂ ਦਸਣਾ ਪਵੇਗਾ। ਮੈਂ ਗੁਰੂ ਹਾਂ ਅਤੇ ਤੂੰ ਚੇਲਾ...ਮੇਰਾ ਨਾਂ ਗੁਰੂ। ਤੇਰਾ ਨਾਂ ਚੇਲਾ। ਤੂੰ ਤਾਂ 'ਗੁਰੂਵੇ, ਗੁਰੂਵੇ' ਕਹਿ ਕੇ ਸਦਣਾ ਸ਼ੁਰੂ ਕਰ ਦਿੱਤਾ ਹੈ। ਮੈਂ ਵੀ ਤੈਨੂੰ 'ਚੇਲਾ ਚੇਲਾ' ਕਹਿ ਕੇ ਸਦਾਂਗਾ। ਕਿਓਂ? ਠੀਕ ਹੈ ਨਾ?..." ਗੁਰੂ ਬੋਲੀ ਜਾ ਰਿਹਾ ਸੀ।

"ਤਾਂ ਕੀ ਸਾਰੇ ਇਕ ਹੀ ਨਾਂ ਹਨ?" ਏਸ ਬਕਵਾਸ ਵਿਚ ਵੀ ਸ਼ਾਇਦ ਚੇਲੇ ਦੀ ਸਮਝ ਵਿਚ ਕੋਈ ਗੱਲ ਆ ਗਈ ਸੀ ਤੇ ਉਹਦੀਆਂ ਅੱਖਾਂ ਚਮਕ ਉਠੀਆਂ ਸਨ।

"ਇਹ ਮੈਂ ਕਿਹੋ ਜਿਹੀਆਂ ਗੱਲਾਂ ਬਕੀ ਜਾ ਰਿਹਾ ਹਾਂ"...ਗੁਰੂ ਨੂੰ ਅਚਾਨਕ ਆਪਣੇ ਆਪ ਤੇ ਹੈਰਾਨੀ ਹੋਈ। ਦੋਵੇਂ ਏਸੇ ਤਰ੍ਹਾਂ ਗੱਲਾਂ ਕਰਦੇ ਰਹੇ।

ਦੁਪਹਿਰੇ ਅਤੇ ਰਾਤ ਨੂੰ ਚੇਲੇ ਨੇ ਰਸੋਈ ਵਿਚ ਉਹਨੂੰ ਮਿਲੀ 'ਪੁਲਿਯੋਦਰੈ' (ਇਮਲੀ ਦਾ ਚਾਵਲ) ਅਤੇ 'ਸ਼ਕਰੇ ਪੋਂਗਲ' (ਸ਼ਕਰ ਦੁੱਧ ਮਿਲੇ ਮਿੱਠੇ ਚੌਲ) ਆਦਿ ਚੀਜ਼ਾਂ ਬੜੀ ਸ਼ਰਧਾ ਅਤੇ ਪਿਆਰ ਨਾਲ ਏਸ ਗੁਰੂ ਨੂੰ ਲਿਆ ਕੇ ਦਿੱਤੀਆਂ। ਏਨਾ ਸਵਾਦ, ਏਨੀ ਸਫਾਈ, ਏਨਾ ਪਿਆਰ ਅਤੇ ਸਨੇਹ ਉਹਨੇ ਆਪਣੀ ਪੂਰੀ ਜ਼ਿੰਦਗੀ

ਵਿਚ ਕਦੇ ਵੇਖਿਆ ਤਕ ਨਹੀਂ ਸੀ। ਹਵਸ ਦੇ ਕਾਰਨ ਉਹ ਆਪਣਾ ਨਾਟਕ ਵੀ ਭੁਲ ਕੇ ਉਹਨਾਂ ਚੀਜ਼ਾਂ ਨੂੰ ਮੁਠੀ ਵਿਚ ਭਰ ਭਰ ਕੇ ਵਹਿਸ਼ੀਪੁਣੇ ਨਾਲ ਮੂੰਹ ਵਿਚ ਠੋਸਣ ਲੱਗਾ ਅਤੇ ਚੇਲਾ ਬੜੇ ਪਿਆਰ ਨਾਲ ਉਹਨੂੰ ਨਿਹਾਰਦਾ ਰਿਹਾ।

ਪਤਾ ਨਹੀਂ ਕਿਉਂ ਗੁਰੂ ਦੀਆਂ ਅੱਖਾਂ ਭਰ ਆਈਆਂ। ਚੇਲੇ ਨੇ ਉਹਨੂੰ ਪਾਣੀ ਲਿਆ ਦਿੱਤਾ। ਦੂਜੇ ਦਿਨ ਵੀ ਓਸੇ ਤਰ੍ਹਾਂ ਸਰਾਂ ਦੇ ਬਰਾਮਦੇ ਦੇ ਥਲੇ ਆ ਕੇ ਖਲੋ ਗਿਆ। ਉਹਨੂੰ ਚਾਹ ਬੀੜੀ ਲਿਆ ਦਿੱਤੀ। ਗੁਰੂ ਨੂੰ ਨਦੀ ਕਿਨਾਰੇ ਲਿਜਾ ਕੇ ਉਹਦੇ ਕਪੜੇ ਧੋ ਦਿੱਤੇ। ਉਹਨੂੰ ਨੁਹਾ ਕੇ ਲੈ ਆਇਆ।

ਸਿਰ ਤੇ ਕੜਾਕੇ ਦੀ ਧੁਪ ਪੈਣ ਤੀਕ ਤੇ ਗੁਰੂ ਨੂੰ ਵੀ ਕੜਾਕੇ ਦੀ ਭੁਖ ਲੱਗਣ ਤੀਕ ਦੋਵੇਂ ਨਦੀ ਵਿਚ ਤਰਦੇ ਨਹਾਉਂਦੇ ਰਹੇ।

"ਨਹਾਣਾ ਚੰਗਾ ਈ ਲੱਗਦਾ ਏ। ਪਰ ਨਹਾਉਣ ਦਾ ਕੀ ਫਾਇਦਾ ?...ਰੋਜ਼ ਰੋਜ਼ ਨਹਾਉਂਦੇ ਰਹਿਣ ਤੇ ਵੀ ਸਰੀਰ ਮੈਲਾ ਹੀ ਹੁੰਦਾ ਰਹਿੰਦਾ ਹੈ...ਇੰਜ ਹੀ ਹੁੰਦਾ ਹੈ...ਭੁੱਖ ਲੱਗਦੀ ਹੈ...ਤਾਂ ਅਸੀਂ ਖਾਂਦੇ ਹਾਂ...ਫਿਰ ਵੀ ਭੁੱਖ ਲੱਗਦੀ ਹੀ ਰਹਿੰਦੀ ਹੈ...ਜਿਵੇਂ ਹੀ ਨਹਾਂਦੇ ਰਹਾਂਗੇ, ਮੈਲ ਚੜ੍ਹਦੀ ਰਹੇਗੀ...ਮੈਲ ਚੜ੍ਹਦੇ ਚੜ੍ਹਦੇ ਨਹਾਉਂਦੇ ਰਹਿਣਾ ਹੈ...ਜਿਵੇਂ ਹੀ ਭੁੱਖ ਲੱਗੇਗੀ, ਖਾਂਦੇ ਰਹਿਣਾ ਹੈ...ਖਾਂਦੇ ਰਹਿਣ ਤੇ ਭੁੱਖ ਲੱਗਦੀ ਰਹੇਗੀ !...ਕਿੰਨੇ ਮਜ਼ੇ ਦੀ ਗੱਲ ਹੈ।" ਕਹਿ ਕੇ ਗੁਰੂ ਹੱਸਿਆ। ਹੱਸਦਿਆਂ ਹੋਇਆਂ ਅਚਾਨਕ ਉਹਨੂੰ ਲੱਗਾ, 'ਇਹ ਮੈਂ ਕੀ ਅਜੀਬ ਗੱਲਾਂ ਕਰ ਬੈਠਾ...' ਤੇ ਡਰ ਕੇ ਚੁਪ ਹੋ ਗਿਆ।

ਚੇਲਾ ਹੱਥ ਬੰਨ੍ਹੀ ਗੁਰੂ ਦੀਆਂ ਗੱਲਾਂ ਸੁਣਦਾ ਰਿਹਾ। ਓਸ ਦਿਨ ਅਤੇ ਅਗਲੇ ਦਿਨ, ਫਿਰ ਉਸ ਤੋਂ ਪਿਛੋਂ ਹਰ ਦਿਨ ਚੇਲਾ ਉਸਦੇ ਲਈ ਸਵੇਰੇ ਚਾਹ ਬੀੜੀ ਲਿਔਂਦਾ, ਦੁਪਹਿਰ ਨੂੰ ਨਦੀ ਤੇ ਲਿਜਾ ਕੇ ਅਸ਼ਨਾਨ ਕਰਾਉਂਦਾ, ਉਹਦੇ ਕਪੜੇ ਧੋਂਦਾ, ਉਹਨੂੰ ਖਵਾਉਂਦਾ। ਉਹਨੂੰ ਕਦੀ ਇਕੱਲਾ ਨਾ ਛੱਡਦਾ, ਭੀਖ ਮੰਗਣ ਜਾਂ ਘੁੰਮਨ ਵੀ ਨਾ ਦੇਂਦਾ, ਸਦਾ ਉਹਦੇ ਨਾਲ ਰਹਿੰਦਾ।

ਬਾਜ਼ਾਰ ਵਿਚ ਆ ਕੇ ਆਰਾਮ ਕਰਨ ਲਈ ਸਰਾਂ ਦੇ ਬਰਾਮਦੇ ਵਿਚ ਆ ਕੇ ਥੋੜ੍ਹੀ ਦੇਰ ਲਈ ਬੈਠ ਜਾਣ ਵਾਲੇ ਲੋਕ—ਬੜ ਬੜਾਉਣ ਵਾਲੇ ਗੁਰੂ ਅਤੇ ਉਹਦੀਆਂ ਗੱਲਾਂ ਵਿਚੋਂ ਨਵੇਂ ਨਵੇਂ ਅਰਥ ਕੱਢ ਕੇ ਭਾਸ਼ਣ ਦਾ ਤਮਾਸ਼ਾ ਵੇਖਦੇ ਰਹਿੰਦੇ। ਕੁਝ ਕਹਿਣ ਲੱਗੇ ਕਿ ਉਹਨਾਂ ਨੂੰ ਸ਼ੁਰੂ ਤੋਂ ਹੀ ਪਤਾ ਸੀ ਕਿ ਗੁਰੂ ਜ਼ਰੂਰ ਇਕ ਮਹਾਨ ਸਿਧ ਪੁਰਸ਼ ਹੈ। ਉਹਨਾਂ ਇਹ ਵੀ ਕਿਹਾ ਕਿ ਅਜਿਹੇ ਲੋਕ ਏਸੇ ਤਰ੍ਹਾਂ ਗੰਦੇ ਚਿਥੜੇ ਪਹਿਨ ਕੇ ਜੂਠ ਲੱਭਦੇ ਖਾਂਦੇ ਫਿਰਦੇ ਹਨ—ਇਹ ਗੱਲ ਗੁਰੂ ਕਿਹੜਾ ਨਹੀਂ ਜਾਣਦਾ ਸੀ—ਅਤੇ ਇਹ ਕਿ ਇੰਜ ਲੋਕਾਂ ਨੂੰ ਸਮਝਣ ਲਈ ਮਨ ਦੀ ਪਕਿਆਈ ਦੀ ਲੋੜ ਹੁੰਦੀ ਹੈ। ਉਹਨਾਂ ਚੇਲੇ ਦੀ ਪ੍ਰਸੰਸਾ ਕਰਨੀ ਸ਼ੁਰੂ ਕੀਤੀ ਕਿ ਉਹਦੇ ਅੰਦਰ ਪਕਿਆਈ ਸੀ, ਜਿਸ ਕਾਰਨ ਉਹ ਗੁਰੂ ਨੂੰ ਪਛਾਣ ਸਕਿਆ ਸੀ।

ਉਹਨਾਂ ਵਿਚ ਕੁਝ ਲੋਕ ਅਜਿਹੇ ਵੀ ਨਿਕਲੇ ਜਿਨ੍ਹਾਂ ਇਸ ਮਹਾਨ ਪੁਰਸ਼ ਨੂੰ ਬਿਨਾ ਜਾਣੇ ਉਹਨੂੰ ਭਜਾ ਦੇਣ ਦੇ ਅਪਰਾਧ ਲਈ ਮਨ ਹੀ ਮਨ ਜਾਂ ਖੁਲ੍ਹੇ ਆਮ ਉਸ ਤੋਂ ਖਿਮਾ ਮੰਗੀ।

ਹੁਣ ਇਸ ਇਕ ਚੇਲੇ ਦੇ ਇਲਾਵਾ ਗੁਰੂ ਦੇ ਚੇਲਿਆਂ ਦੀ ਗਿਣਤੀ ਵਧਣ ਲੱਗੀ। ਠਹਿਰਣ ਲਈ ਆਉਣ ਵਾਲੇ ਵਿਉਪਾਰੀ ਅਤੇ ਹੋਰ ਲੋਕ ਏਸ ਗੁਰੂ ਦਾ ਤਮਾਸ਼ਾ ਵੇਖ ਕੇ ਉਹਨੂੰ ਚਾਹ, ਬੀੜੀ, ਫਲ ਆਦਿ ਖਰੀਦ ਕੇ ਦੇਣ ਲੱਗੇ।

ਉਹਦਾ ਖਾਣ ਦਾ ਢੰਗ, ਛਿਲੜਾਂ ਸੁਟਣ ਦਾ ਤਰੀਕਾ, ਬੀੜੀ ਪੀਣ ਦਾ ਨੂਰ, ਬਿਲਕੁਲ ਚਿੱਤ ਲੇਟੇ ਰਹਿਣ ਦੀ ਉਹਦੀ ਯੋਗ ਸਾਧਨਾ, ਅੱਖਾਂ ਖੋਲ੍ਹ ਕੇ ਵੇਖਣ ਦੀ ਅਦਾ, ਬੰਦ ਅੱਖਾਂ ਦਾ ਭਾਵ, ਹਰ ਗੱਲ ਤੇ ਲੋਕਾਂ ਨੂੰ ਹੁਣ ਹੈਰਾਨੀ ਹੋ ਰਹੀ ਸੀ ਤੇ ਉਹ ਉਹਨੂੰ ਸਲਾਹੁਣ ਲੱਗੇ ਸਨ।

ਆਰੰਭ ਵਿਚ ਇਹ ਗੱਲਾਂ ਗੁਰੂ ਨੂੰ ਸਵਾਦੀ ਤੇ ਸਹੂਲਤ ਵਾਲੀਆਂ ਲੱਗੀਆਂ। ਫਿਰ ਕੁਝ ਦਿਨ ਤੀਕ ਕੁਝ ਵੀ ਨਾ ਸਮਝਣ ਕਾਰਨ ਉਹ ਹੈਰਾਨੀ ਵਿਚ ਫਸ ਗਿਆ। ਫਿਰ ਥੋੜ੍ਹੇ ਹੀ ਦਿਨਾਂ ਵਿਚ ਸਾਰੀਆਂ ਗੱਲਾਂ ਉਹਦੀ ਸਮਝ ਵਿਚ ਆਉਣ ਲੱਗੀਆਂ ਤੇ ਸਾਰੇ ਭੇਦ ਖੁਲ੍ਹਣ ਲੱਗੇ।

ਇਕ ਰਾਤ ਗੁਰੂ ਨੂੰ ਨੀਂਦ ਹੀ ਨਹੀਂ ਆ ਰਹੀ ਸੀ। ਪਤਾ ਨਹੀਂ ਉਹ ਕੀ ਕੀ ਗੱਲਾਂ ਸੋਚ ਰਿਹਾ ਸੀ। ਮਤਲਬ ਜਿਹੜੀਆਂ ਗੱਲਾਂ ਉਹ ਆਪਣੇ ਆਪ ਓਸ ਚੇਲੇ ਦੇ ਨਾਲ ਕਰਿਆ ਕਰਦਾ ਸੀ, ਹੁਣ ਆਪਣੇ ਆਪ ਨਾਲ ਕਰ ਰਿਹਾ ਸੀ।

ਉਹ ਅਸਮਾਨ ਦੇ ਤਾਰਿਆਂ ਬਾਰੇ, ਉਹਦੇ ਇਸ ਦੁਨੀਆ ਵਿਚ ਆਉਣ ਤੋਂ ਪਹਿਲਾ ਦੇ ਜ਼ਮਾਨੇ ਦੇ ਬਾਰੇ, ਮੌਤ ਅਤੇ ਉਸ ਤੋਂ ਪਿਛੋਂ ਦੀਆਂ ਗੱਲਾਂ ਬਾਰੇ, ਜਿਨ੍ਹਾਂ ਦੇ ਸੰਬੰਧ ਵਿਚ ਸੋਚ ਕੇ ਵੀ ਦਿਲ ਸ਼ਾਂਤ ਨਹੀਂ ਹੋ ਰਿਹਾ ਸੀ, ਉਹਨਾਂ ਸਾਰੇ ਵਿਸ਼ਿਆ ਬਾਰੇ ਸੋਚਦਾ ਰਿਹਾ।

ਸੋਚੇ ਬਿਨਾ ਹੀ ਉਹਨੇ ਇਕ ਸੁਪਨਾ ਜਿਹਾ ਵੇਖਿਆ। ਉਸ ਵਿਚ ਉਹਨੇ ਆਪਣੀ ਜਾਂ ਆਪਣੇ ਚੇਲੇ ਦੀ ਜਾਂ ਗਲੀ ਗਲੀ ਫਿਰਦੇ ਸਮੇਂ ਉਹਨੂੰ ਪ੍ਰਣਾਮ ਕਰਨ ਵਾਲਿਆਂ ਵਿਚ ਕਿਸੇ ਦੀ ਆਵਾਜ਼ ਬਿਲਕੁਲ ਸਾਫ਼ ਸਾਫ਼ ਸੁਣੀ।

"ਤੇਰਾ ਚੇਲਾ ਬਣ ਕੇ ਆਇਆ ਹੈ ਨਾ...ਉਹੀ ਅਸਲ ਵਿਚ ਤੇਰਾ ਗੁਰੂ ਹੈ। ਚੇਲਾ ਬਣ ਕੇ ਤੈਨੂੰ ਸਿਖਾ ਰਿਹਾ ਏ...ਉਹ ਜਾਣਦਾ ਸੀ ਕਿ ਤਾਂ ਹੀ ਤੂੰ ਵੱਸ ਵਿਚ ਆ ਸਕੇਂਗਾ, ਏਸ ਲਈ ਚੇਲਾ ਬਣ ਕੇ ਆ ਗਿਆ ਹੈ...ਚਾਹੇ ਕਿਸੇ ਸਥਾਨ ਤੇ ਹੋਵੇ...ਜੋ ਸਿਖਾਂਦਾ ਹੈ ਉਹੀ ਗੁਰੂ ਹੈ...ਜੋ ਸਿਖਦਾ ਹੈ ਉਹ ਚੇਲਾ ਹੈ। ਕੀ ਭਗਵਾਨ ਸ਼ੰਕਰ ਦੀ ਗੋਦ ਵਿਚ ਬੈਠ ਕੇ 'ਸੁਰਗਨ' (ਕਾਰਤਿਕ ਸਵਾਮੀ) ਨੇ ਉਹਨਾਂ ਨੂੰ ਨਹੀਂ ਸਿਖਾਇਆ? ਉਥੇ ਚੇਲੇ ਦੀ ਗੋਦ ਹੀ ਗੁਰੂ ਪੀਠ ਬਣ ਗਈ ਸੀ, ਤੂੰ ਉਹਨੂੰ ਪ੍ਰਣਾਮ ਕਰ'—

ਪੰਛੀ ਗਾਉਂਦੇ, ਪਰ ਹਿਲਾਂਦੇ ਹੋਏ ਹਾਟ ਵਾਲੇ ਮੈਦਾਨ ਦੇ ਰੁੱਖਾਂ ਦੀਆਂ ਟਹਿਣੀਆਂ ਤੇ ਉਡਦੇ ਫਿਰ ਰਹੇ ਸਨ, ਸਵੇਰ ਦੀ ਪੂਜਾ ਕਰਨ ਵਾਲਾ ਤੜਕਸਾਰ ਦਾ ਵੇਲਾ ਸੀ—ਓਸ ਸਮੇਂ ਓਸੇ ਥਾਂ ਜਗ ਕੇ ਉਠਿਆ ਗੁਰੂ ਚੇਲੇ ਨੂੰ ਪ੍ਰਣਾਮ ਕਰਨ ਲਈ ਉਡੀਕ ਰਿਹਾ ਸੀ, ਮਨ ਹੀ ਮਨ ਵਿਚ ਪ੍ਰਣਾਮ ਕਰ ਵੀ ਦਿੱਤਾ। ਉਹਦੇ ਔਂਦਿਆਂ ਹੀ ਨਮਸਕਾਰ ਕਰ ਕੇ ਉਹਦੇ ਪੈਰਾਂ ਨੂੰ ਛੁਹ ਲੈਣ ਦੀ ਕਲਪਨਾ ਕਰਦੇ ਹੋਏ ਉਹ ਰੋਮਾਂਟਿਕ ਜਿਹਾ ਹੋ ਗਿਆ। ਪਰ ਚੇਲਾ ਆਇਆ ਹੀ ਨਹੀਂ। ਉਹਦੇ

ਵਿਚ ਅਨੋਖਾ ਪ੍ਰੀਵਰਤਨ ਲਿਆਣ ਵਾਲੇ ਚੇਲੇ ਦੀ ਖੋਜ ਓਸ ਮੰਡਪਲੀ ਵੱਲ ਭਜਿਆ । ਮੰਡਪਲੀ ਦੇ ਲੋਕਾਂ ਨੇ ਉਹਨੂੰ ਪ੍ਰਣਾਮ ਕਰ ਕੇ ਉਹਦੀ ਖੂਬ ਆਓ-ਭਗਤ ਕੀਤੀ ।

ਗੁਰੂ ਨੂੰ ਚੇਲੇ ਦੇ ਨਾਂ ਦਾ ਪਤਾ ਨਾ ਹੋਣ ਕਾਰਨ ਬੜੀ ਉਲਝਣ ਵਿਚ ਫਸ ਗਿਆ ਤੇ ਉਹਨੇ ਪੁੱਛਿਆ, "ਮੇਰਾ ਚੇਲਾ ਕਿਥੇ ਹੈ ?"

ਉਹ ਦੇਖਦੇ ਰਹਿ ਗਏ । ਗੁਰੂ ਨੇ ਉਹਦਾ ਵਰਨਣ ਕੀਤਾ । ਸੁਣ ਕੇ ਉਹਨਾਂ ਲਾਪਰਵਾਹੀ ਵਿਚ ਕਿਹਾ, "ਅੱਛਾ...ਉਹ...ਉਹ ਤਾਂ ਕੱਲ ਹੀ ਪਤਾ ਕਹੀਂ ਕਿਥੇ ਚਲਾ ਗਿਆ ਹੈ ।"

"ਉਹੀ ਸਾਡੇ ਸਾਰਿਆਂ ਦਾ ਗੁਰੂ!"...ਗੁਰੂ ਨੇ ਕਿਹਾ ।

"ਅੱਛਾ ?" ਸਾਰਿਆਂ ਨੂੰ ਹੈਰਾਨੀ ਹੋ ਰਹੀ ਸੀ ਤੇ ਉਹ ਉਹਦੇ ਬਾਰੇ ਵਿਚ ਵਿਸਥਾਰ ਦੀ ਉਡੀਕ ਕਰ ਰਹੇ ਸਨ । ਪਰ ਉਹ ਕੁਝ ਨਹੀਂ ਬੋਲਿਆ । ਉਠ ਕੇ ਚੱਲ ਪਿਆ । ਹਾਟ ਵਾਲੇ ਮੈਦਾਨ ਵਿਚ, ਪਿੰਡ ਦੀਆਂ ਗਲੀਆਂ ਵਿਚ, ਚੇਲਾ ਬਣ ਕੇ ਆਏ ਆਪਣੇ ਓਸ ਗੁਰੂ ਨੂੰ ਖੋਜਦਾ ਹੋਇਆ ਉਹ ਘੁੰਮਣ ਲੱਗਾ । ਚੇਲੇ ਦਾ ਕਿਤੇ ਪਤਾ ਈ ਨਹੀਂ ਉਹਨੂੰ ਹਾਸੀ ਆ ਗਈ । ਉਹਨੇ ਲਭਣਾ ਛੱਡ ਦਿੱਤਾ ।

ਅੱਜ ਵੀ ਉਹ ਬਾਜ਼ਾਰ ਵਿਚ, ਹਾਟ ਵਾਲੇ ਮੈਦਾਨ ਵਿਚ, ਗੰਦੇ ਫਟੇ ਕਪੜੇ ਪਾਈ ਕੁਝ ਲੱਭਦਾ, ਹਰ ਬੰਦੇ ਨੂੰ ਤਿੱਖੀ ਨਜ਼ਰ ਨਾਲ ਦੇਖਦਾ ਹੋਇਆ, ਮਾਰਿਆ ਮਾਰਿਆ ਫਿਰ ਰਿਹਾ ਹੈ । ਉਹਨੂੰ ਕੋਈ ਮਾਰ ਕੇ ਭਜਾਂਦਾ ਨਹੀਂ । ਬੱਚੇ ਵੀ ਉਹਨੂੰ ਵੇਖ ਕੇ ਉਹਦੇ ਨਾਲ ਹੱਸਦੇ ਖੇਡਦੇ ਰਹਿੰਦੇ ਹਨ । ਇਸਤਰੀ ਪੁਰਸ਼ ਸਾਰੇ ਉਹਨੂੰ ਪ੍ਰਣਾਮ ਕਰ ਕੇ ਉਹਨੂੰ ਕੁਝ ਨਾ ਕੁਝ ਦੇ ਕੇ ਉਹਦੀ ਖਾਤਰਦਾਰੀ ਕਰਦੇ ਹਨ ।

ਆਪਣੇ ਉਸ ਚੇਲੇ ਕੋਲੋਂ ਉਹਨੇ ਜੋ ਗੱਲਾਂ ਸਿੱਖੀਆਂ, ਉਹਨਾਂ ਨੂੰ ਹਰ ਚੀਜ਼ ਤੇ ਹਰ ਆਦਮੀ ਵਿਚ ਲਭਦਾ ਹੋਇਆ ਸੰਤੋਖ ਤੇ ਸ਼ਾਂਤੀ ਨਾਲ ਮੁਸਕਰਾਂਦਾ ਹੋਇਆ ਉਹ ਘੁੰਮ ਰਿਹਾ ਹੈ ।

# 6. ਮੈਂ ਜ਼ਿੰਦਾ ਹਾਂ

ਉਸ ਸਰਾਂ ਦਾ ਦਰਵਾਜ਼ਾ ਬੰਦ ਕਰ ਕੇ ਉਸ ਨੂੰ ਜੰਦਰਾ ਲਗਾਇਆ ਸੀ। ਅਤੇ ਉਸ ਤਾਲੇ ਤੇ ਪਤਾ ਨਹੀਂ ਕਿਸ ਜ਼ਮਾਨੇ ਤੋਂ ਜੰਗਾਲ ਲੱਗਾ ਹੋਇਆ ਸੀ। ਦਰਵਾਜ਼ੇ ਦੀ ਮੋਰੀ ਵਿਚੋਂ ਝਾਕਦਿਆਂ ਕੰਧ ਨੂੰ ਚੀਰ ਕੇ ਵਧਦੇ ਬੋਹੜ ਦੇ ਰੁੱਖ ਦੀਆਂ ਟਹਿਣੀਆਂ ਅਤੇ ਉਹਦੇ ਆਲੇ ਦੁਆਲੇ ਘਾਹ ਦੇ ਜੰਗਲ ਉਗੇ ਹੋਏ ਵਿਖਾਈ ਦੇਂਦੇ। ਸਰਾਂ ਦੇ ਸਾਹਮਣੇ ਰਾਹ ਤੇ ਓਸ ਪਾਸੇ ਇਕ ਤਲਾ ਸੀ ਜੀਹਦੇ ਚੁਫੇਰੇ ਘਾਟ ਦੀ ਤਰ੍ਹਾਂ ਸੀੜ੍ਹੀਆਂ ਸਨ। ਤਲਾ ਕੋਈ ਬਹੁਤਾ ਡੂੰਘਾ ਨਹੀਂ ਸੀ। ਤਲਾ ਤੋਂ ਪਾਰ ਬੜੇ ਲੰਮੇ ਚੌੜੇ ਹਰੇ ਭਰੇ ਖੇਤ ਸਨ। ਉਹਦੇ ਵਿਚਕਾਰਲੇ ਰਸਤੇ ਤੋਂ ਥੋੜ੍ਹੀ ਦੂਰ ਤਕ ਚਲਣ ਤੇ ਰੇਲਵੇ ਲਾਈਨ ਦੀਆਂ ਪਟੜੀਆਂ ਸਨ ਅਤੇ ਰੇਲਵੇ ਲਾਈਨ ਦੇ ਦੂਜੇ ਪਾਸੇ ਦੂਰ ਤੀਕ ਫੈਲਿਆ ਹੋਇਆ ਇਕ ਤਲਾਬ ਸੀ ਜੀਹਦੀਆਂ ਲਹਿਰਾਂ ਮਚਲ ਮਚਲ ਕੇ ਕਹਿ ਉਠਦੀਆਂ ਕਿ ਇਹ ਹਰੀ ਭਰੀ ਖੇਤੀ, ਹਵਾ ਵਿਚ ਝੂਮਦੀ ਹੋਈ ਤਾਜ਼ਾ ਫ਼ਸਲ— ਸਭ ਮੇਰੀਆਂ ਦਿੱਤੀਆਂ ਹੋਈਆਂ ਸੁਗਾਤਾਂ ਹਨ।

ਉਸ ਤੋਂ ਪਿਛੋਂ ਕੁਝ ਨਹੀਂ ਸੀ। ਸਿਰਫ਼ ਪਾਣੀ। ਅਤੇ ਪਾਣੀ ਦੇ ਦੂਸਰੇ ਸਿਰੇ ਤੇ ਫਿਰ ਸਿਰਫ਼ ਆਕਾਸ਼ ਸੀ। ਜਿਥੇ ਪਾਣੀ ਤੇ ਆਕਾਸ਼ ਇਕ ਦੂਜੇ ਨੂੰ ਛੁਹ ਰਹੇ ਸਨ। ਵੱਡੇ ਸਾਰੇ ਗੋਲ ਚੰਦ ਦੀ ਮੱਧਮ ਰੋਸ਼ਨੀ ਤਲਾ ਦੇ ਪਾਣੀ ਵਿਚ ਦਿਖਾਈ ਦੇ ਰਹੀ ਸੀ। ਅਸਮਾਨ ਤੇ ਚੜ੍ਹਦਿਆਂ ਚੜ੍ਹਦਿਆਂ ਚੰਦ ਦੀ ਗੋਲਾਈ ਛੋਟੀ ਹੁੰਦੀ ਜਾ ਰਹੀ ਸੀ। ਰੋਸ਼ਨੀ ਹੋਰ ਨਿਖਰਦੀ ਜਾ ਰਹੀ ਸੀ। ਚੰਦ ਹੁਣ ਰੇਲਵੇ ਲਾਈਨ ਦੇ ਠੀਕ ਉਤੇ ਸੀ। ਉਹਦੀ ਰੋਸ਼ਨੀ ਹੁਣ ਸਰਾਂ ਦੇ ਬਰਾਂਡੇ ਵਿਚ ਬੈਠ ਕੇ ਖਾਣਾ ਖਾਂਦੇ ਹੋਏ ਓਸ ਬੀਮਾਰ ਭਿਖਾਰੀ ਦੇ ਬਿਲਕੁਲ ਨਵੇਂ ਨਵੇਂ ਟੀਨ ਦੇ ਡੱਬੇ ਤੇ ਟਿਕ ਕੇ ਝਿਲਮਲਾ ਰਹੀ ਸੀ ਅਤੇ ਉਹਦੇ ਚਿਹਰੇ ਤੇ ਪੈ ਰਹੀ ਸੀ।

ਬਰਾਂਡੇ ਵਿਚ ਉਸ ਤੋਂ ਬਿਨਾਂ ਕੋਈ ਵੀ ਨਹੀਂ ਸੀ। ਓਸ ਵੱਡੀ ਇਕੱਲ ਵਿਚ ਵੀ ਉਹ ਖੁਸ਼ੀ ਨਾਲ ਗਾਂਦੇ ਹੋਏ ਡੱਬੇ ਵਿਚੋਂ "ਰਸਮ" ਵਿਚ ਭਿੱਜੇ ਚੌਲਾਂ ਦਾ ਇਕ ਇਕ ਦਾਣਾ ਖਾਈ ਜਾ ਰਿਹਾ ਸੀ। ਉਹਦੀ ਨਿਗ੍ਹਾ ਚੰਦ ਤੇ ਟਿਕੀ ਹੋਈ ਸੀ। ਮੂੰਹ

ਵਿਚ ਚੌਲਾਂ ਕਾਰਨ ਉਹ ਸਾਫ਼ ਸਾਫ਼ ਗਾ ਨਹੀਂ ਰਿਹਾ ਸੀ। ਪਰ ਸੁਣਨ ਲਈ ਓਥੇ ਸੀ ਵੀ ਕੌਣ।

ਟੀਨ ਦੇ ਕਟੋਰੇ ਨੂੰ ਉਹਨੇ ਅੰਦਰੋਂ ਚੰਗੀ ਤਰ੍ਹਾਂ ਚੱਟ ਲਿਆ, ਫਿਰ ਆਪਣੀ ਉਂਗਲੀ ਨਾਲ ਕਟੋਰੇ ਵਿਚ ਜੰਮੇ ਚੌਲ ਖੁਰਚ ਕੇ ਇਕ ਇਕ ਉਂਗਲੀ ਮੂੰਹ ਵਿਚ ਰੱਖ ਕੇ ਚੱਟ ਲਈ। ਫਿਰ ਦੋਹਾਂ ਹੱਥਾਂ ਦੀਆਂ ਝੜੀਆਂ ਹੋਈਆਂ ਉਂਗਲਾਂ ਨਾਲ ਕਟੋਰਾ ਫੜ ਕੇ ਰਸਤਾ ਪਾਰ ਕਰ ਕੁੰਡ ਵਾਲੇ ਪਾਸੇ ਟੁਰ ਪਿਆ। ਪੈਰਾਂ ਦੀਆਂ ਉਂਗਲਾਂ ਵਿਚ ਜ਼ਰਾ ਵੀ ਪਕੜ ਨਹੀਂ ਰਹਿ ਗਈ ਸੀ। ਉਨ੍ਹਾਂ ਨੂੰ ਉਹ ਜ਼ਮੀਨ ਤੇ ਠੀਕ ਤਰ੍ਹਾਂ ਟਿਕਾ ਨਹੀਂ ਸਕਦਾ ਸੀ। ਏਸ ਲਈ ਬੜੀ ਮੁਸ਼ਕਿਲ ਨਾਲ ਅੱਡੀਆਂ ਦੇ ਜ਼ੋਰ ਤੇ ਚੱਲ ਰਿਹਾ ਸੀ। ਪੈਰਾਂ ਵਿਚ ਕੈਨਵਸ ਦੇ ਜੁੱਤੇ ਸਨ, ਉਹਨਾਂ ਨੂੰ ਪਾਣੀ ਵਿਚ ਭਿਜਣੋਂ ਬਚੌਣ ਲਈ ਤਲਾ ਦੀ ਆਖਰੀ ਪੌੜੀ ਤੇ ਉਹ ਖਲੋ ਗਿਆ ਅਤੇ ਕੁਝ ਕੇ ਤਲਾ ਦੇ ਪਾਣੀ ਵਿਚ ਆਪਣਾ ਕਟੋਰਾ ਧੋ ਕੇ ਹੱਥ ਨਾਲ ਗਟ ਗਟ ਪਾਣੀ ਪੀਣ ਲੱਗਾ। ਛੇਤੀ ਛੇਤੀ ਪੀਣ ਨਾਲ ਉਹਦੇ ਮੰਹ ਦੇ ਦੋਹੀਂ ਪਾਸੀਂ ਪਾਣੀ ਵੱਗ ਟੁਰਿਆ ਅਤੇ ਥਲੇ ਵੱਲ ਉਹਦੇ ਕੋਟ ਦੇ ਕਾਲਰ ਤੇ ਡੁਲ੍ਹਣ ਲੱਗਾ। ਕੋਟ ਨੂੰ ਭਿਜਦਾ ਵੇਖ ਉਹਨੇ ਛੰਡ ਦਿੱਤਾ ਅਤੇ ਕੋਟ ਦੀ ਜੇਬ ਵਿਚੋਂ ਬੀੜੀ ਤੇ ਤੀਲਾਂ ਦੀ ਡੱਬੀ ਕੱਢ ਕੇ ਦੂਜੀ ਜੇਬ ਵਿਚ ਪਾ ਲਈ। ਉਪਰ ਆਉਣ ਪਿਛੋਂ ਜਿਸਤ ਦਾ ਉਹ ਕਟੋਰਾ ਉਹਨੇ ਥੱਲੇ ਰੱਖ ਦਿੱਤਾ ਤੇ ਇਕ ਬੀੜੀ ਲਾ ਪੀਣ ਲੱਗਾ। ਕਸ਼ ਭਰਦੇ ਭਰਦੇ ਉਹਨੇ ਤਸਲੀ ਨਾਲ ਡਕਾਰ ਲਿਆ ਤੇ ਉਹਦੇ ਮੂੰਹੋਂ ਸੁਭਾਵਿਕ ਹੀ ਨਿਕਲ ਗਿਆ।

"ਚੰਗਾ ਲੱਗ ਰਿਹਾ ਏ..." ਕਹਿੰਦਿਆਂ ਉਹਦੇ ਦਿਮਾਗ ਵਿਚ ਇਹ ਖਿਆਲ ਵੀ ਪੈਦਾ ਹੋਇਆ ਕਿ ਕੀ ?

"ਸਭ ਕੁਝ, ਇਹ ਚਾਂਦਨੀ...ਇਹ ਤਲਾ...ਵਗਦੀ ਹਵਾ—ਪੀਣ ਦਾ ਪਾਣੀ... ਭੁੱਖ, ਖਾਣਾ, ਨੀਂਦ—ਸਭ ਕੁਝ। ਜ਼ਿੰਦਗੀ ਹੀ ਚੰਗੀ ਲੱਗ ਰਹੀ ਹੈ...ਕਿਓਂ ਇਹ ਬੀੜੀ ਹੀ ਕਾਫ਼ੀ ਹੈ...।" ਮੂੰਹ ਵਿਚ ਧੂੰਆਂ ਭਰ ਭਰ ਉਹ ਕਸ਼ ਖਿਚਣ ਲੱਗਾ। ਉਹ ਕੁਝ ਦੇਰ ਤਕ ਸੋਚਦਾ ਹੋਇਆ ਓਥੇ ਸਹਿਮ ਕੇ ਖੜਾ ਰਹਿ ਗਿਆ। ਫਿਰ ਸਰਾਂ ਦੇ ਬਰਾਂਡੇ ਦੇ ਇਕ ਕੋਨੇ ਵਿਚ ਕਟੋਰੇ ਨੂੰ ਪੁਠਾ ਕਰ ਕੇ ਰੱਖ ਦਿੱਤਾ ਅਤੇ ਕੰਧ ਲਾਗੇ ਪਏ ਚੀਥੜੇ ਨਾਲ ਫਰਸ਼ ਝਾੜ ਕੇ ਬੈਠ ਗਿਆ।

ਦੁਨੀਆ ਕਿੰਨੀ ਖੂਬਸੂਰਤ ਹੈ। ਇਹਨੂੰ ਵੇਖ ਕੇ ਮਨ ਕਿੰਨਾ ਖੁਸ਼ ਹੁੰਦਾ ਹੈ। ਸਾਰੀਆਂ ਚੀਜ਼ਾਂ ਵੇਖਣ ਵਾਲੇ ਦੇ ਦਿਲ ਨੂੰ ਖੁਸ਼ ਕਰਦੀਆਂ ਹਨ...ਪਰ ਮੈਂ ? ਮੈਨੂੰ ਵੇਖਦਿਆਂ ਹੀ ਹਰ ਇਕ ਆਦਮੀ ਦੇ ਚਿਹਰੇ ਤੇ ਕਿੰਨਾ ਪਰਿਵਰਤਨ ਆ ਜਾਂਦਾ ਹੈ। ਬੀਮਾਰੀ ਨਾਲ ਪੱਥਰ ਹੋਇਆ ਇਹ ਸਰੀਰ ਭਾਵੇਂ ਦੁੱਖ ਮਹਿਸੂਸ ਨਾ ਕਰਦਾ ਹੋਵੇ, ਵੇਖਣ ਵਾਲਿਆਂ ਦੇ ਦਿਲ ਤਾਂ ਉਸਦਾ ਅਨੁਭਵ ਕਰਦੇ ਹਨ। ਓਸ ਦਿਨ ਵੀ ਜਦੋਂ ਮੈਂ ਓਸ ਘਰ ਦੇ ਸਾਹਮਣੇ ਖਲੋਤਾ 'ਮਾਂ ਭੁੱਖ ਲੱਗੀ ਹੈ' ਦਾ ਨਾਅਰਾ ਲਾ ਰਿਹਾ ਸਾਂ, ਇਕ ਕੁੜੀ ਖਾਣਾ ਖਾ ਕੇ ਜੂਠਾ ਪਤਲ ਬਾਹਰ ਸੁਟਣ ਆਈ ਸੀ। ਮੈਨੂੰ ਵੇਖ ਕੇ ਉਹਨੂੰ ਆ ਰਹੀ ਉਲਟੀ ਉਹਦੀ ਸੂਰਤ ਤੋਂ ਸਾਫ਼ ਸਾਫ਼ ਦਿਸ ਰਹੀ ਸੀ। ਉਹਨੂੰ ਸ਼ਾਇਦ ਉਲਟੀ ਆ ਰਹੀ ਸੀ—ਉਹ ਉਸੇ ਤਰ੍ਹਾਂ ਹੀ ਅੰਦਰ ਭੱਜ ਗਈ ਸੀ। ਫਿਰ

ਇਕ ਆਦਮੀ ਨੇ ਬਾਹਰ ਝਾਕ ਕੇ ਕਿਹਾ ਸੀ, "ਮਾਂ ! ਬਾਹਰ ਵੇਖੋ ਇਕ ਫਟੇ ਹਾਲ ਆਦਮੀ ਖਲੋਤਾ ਹੈ। ਕੁਝ ਦੇ ਕੇ ਭੇਜ ਦਿਓ ਨਾ ! ਪਤਾ ਨਹੀਂ ਇਹ ਲੋਕ ਐਸੀਆਂ ਬੀਮਾਰੀਆਂ ਲੈ ਕੇ ਜ਼ਿੰਦਾ ਕਿਓਂ ਰਹਿੰਦੇ ਹਨ...।'

'ਸੁਣਦਿਆਂ ਹੀ ਮੈਂ ਓਥੇ ਖਲੋ ਨਹੀਂ ਸਕਿਆ ਸਾਂ। ਉਂਜ ਈ ਮੁੜਨ ਲੱਗਾ ਤਦੋ ਉਹ ਆਵਾਜ਼ ਕੰਨਾਂ ਵਿਚ ਸੁਣੀ...ਲੈ ਲੋ ਰੇ ਬਾਬਾ ! 'ਕਿੰਨੀ ਸ਼ਰਧਾ ਸੀ ਉਹਨਾਂ ਬੋਲਾਂ ਵਿਚ...ਉਹਨਾਂ ਸ਼ਬਦਾਂ ਵਿਚ ਭਰੀ ਮਨੁੱਖਤਾ ਨੇ ਹੀ ਮੈਨੂੰ ਜ਼ਿੰਦਾ ਰਹਿਣ ਦੀ ਪ੍ਰੇਰਣਾ ਦਿੱਤੀ ਸੀ। 'ਰਾਮਲਿੰਗ ਸਵਾਮੀ' (ਇਕ ਮਸ਼ਹੂਰ ਸੰਤ) ਵਾਂਗ ਪਲੇ ਨੂੰ ਸਿਰ ਤੇ ਲੈ ਕੇ ਕੰਨਾਂ ਤੀਕ ਖਿਚ ਲਿਆ ਸੀ ਉਹਨਾਂ ਨੇ। ਕਟੋਰੇ ਵਿਚ ਖਾਣਾ ਪਾਂਦਿਆਂ ਉਸ ਔਰਤ ਨੇ ਕਿਹਾ ਸੀ। ' ਮੇਰਾ ਮੁੰਡਾ ਥੋੜ੍ਹਾ ਮੂੰਹ ਫਟ ਹੈ।....ਜੀਣਾ ਮਰਨਾ ਕੀ ਸਾਡੇ ਹੱਥ ਵਿਚ ਹੈ...?' ਮੈਂ ਉਸ ਦਾ ਮੂੰਹ ਤਕਦਾ ਰਹਿ ਗਿਆ ਸੀ। ਉਹ ਅੱਥਰੂ ਵਗਾਈ ਜਾ ਰਹੀ ਸੀ—ਜਿਵੇਂ ਕਿਸੇ ਨੇ ਉਹਦੇ ਪੁੱਤਰ ਨੂੰ ਹੀ ਗਾਲੀ ਦੇ ਕੇ ਕਿਹਾ ਸੀ ਕਿ 'ਮਰ ਕਿਓਂ ਨਹੀਂ ਜਾਂਦਾ...।'

ਉਸ ਦਿਨ ਤੋਂ ਪਿਛੋਂ ਉਹਨੇ ਦਿਨ ਵੇਲੇ ਭੀਖ ਮੰਗਣੀ ਛੱਡ ਦਿੱਤੀ ਸੀ। ਹਨੇਰਾ ਹੋਣ ਮਗਰੋਂ ਸਾਰਿਆਂ ਦੀਆਂ ਨਜ਼ਰਾਂ ਤੋਂ ਬਚ ਕੇ, ਸਿਰ ਉਤੇ ਕਪੜਾ ਲਪੇਟ ਕੇ ਲਗਪਗ ਪੂਰਾ ਮੂੰਹ ਢੱਕ ਕੇ ਉਹ ਬਾਹਰ ਜਾਂਦਾ। ਰਾਤ ਨੂੰ ਮਿਲਿਆ ਖਾਣਾ ਹੀ ਉਹ ਅਗਲੇ ਦਿਨ ਤਿੰਨਾਂ ਵੇਲਿਆਂ ਲਈ ਰੱਖ ਲੈਂਦਾ। ਕਦੇ ਏਨਾ ਜ਼ਿਆਦਾ ਮਿਲ ਜਾਂਦਾ ਕਿ ਦੋ ਦੋ ਦਿਨ ਓਸੇ ਵਿਚ ਲੰਘਾ ਲੈਂਦਾ। ਉਹਨੇ ਖੰਭੇ ਤੇ ਆਪਣਾ ਸਿਰ ਟਿਕਾ ਲਿਆ ਤੇ ਆਪਣੇ ਭਰੇ ਪੇਟ ਤੇ ਹੱਥ ਫੇਰਨ ਲੱਗਾ। "ਅੱਜ ਖਾਣਾ ਕੁਝ ਜ਼ਿਆਦਾ ਹੀ ਹੋ ਗਿਆ ਹੈ।'—ਫਿਰ ਉਹਨੇ ਡਕਾਰ ਲੈਂਦਿਆਂ ਹੋਇਆਂ ਕਿਹਾ, 'ਹੇ ਮੁਰਗਾ...!' ਤੇ ਉਹ ਉਠ ਖਲੋਤਾ। ਫਰਸ਼ ਤੇ ਪਏ ਚੀਥੜੇ ਨੂੰ ਚੁਕ ਕੇ ਸਿਰ ਤੇ ਬੰਨ੍ਹ ਲਿਆ। ਨੁਕਰੇ ਪਈ ਲਾਠੀ ਚੁਕ ਲਈ ਤੇ ਤਲਾਬ ਵੱਲ ਚੱਲ ਪਿਆ।

'ਸ਼ਹੂੰ...ਸਰੀਰ ਵਿਚ ਬੀਮਾਰੀ ਹੈ ਤਾਂ ਕੀ ਹੋਇਆ ? ਜ਼ਿੰਦਾ ਰਹਿਣਾ ਚੰਗਾ ਈ ਤਾਂ ਲੱਗਦਾ ਹੈ। ਸਵਾਦੀ ਚੀਜ਼ਾਂ ਨੂੰ ਖਾਣ ਦਾ ਸੁਖ, ਸੁੰਦਰ ਚੀਜ਼ਾਂ ਨੂੰ ਵੇਖਣ ਦਾ ਸੁਖ, ਮਿੱਠੀਆਂ ਗੱਲਾਂ ਨੂੰ ਸੁਣਨ ਦਾ ਸੁਖ—ਏਨੇ ਵਿਚ ਸਾਰੇ ਸੁਖਾਂ ਨੂੰ ਬੀਮਾਰੀ ਵਿਗਾੜ ਤਾਂ ਨਹੀਂ ਸਕਦੀ।'

ਤਲਾ ਕੰਢੇ ਰੇਲਵੇ ਲਾਈਨ ਵਾਲੀ ਢਲਾਣ ਤੇ ਲਾਠੀ ਟਿਕਾਈ ਉਹ ਥਲੇ ਬੈਠ ਗਿਆ ਅਤੇ ਬੀੜੀ ਦਾ ਧੂੰਆਂ ਮੂੰਹ ਚੋਂ ਬਾਹਰ ਛੱਡ ਦਿੱਤਾ।

'ਬਾਪ ਰੇ ! ਖਾਂਦਿਆਂ ਈ ਢਿੱਡ ਵਿਚ ਕਿੰਨੀ ਪੀੜ ਹੁੰਦੀ ਹੈ ? ਖਾਣ ਵਿਚ ਕਿੰਨਾ ਸਵਾਦ ਹੈ ? ਖਾ ਕੇ ਖਤਮ ਕਰ ਕੇ ਹੀ ਸਵਾਦ ਆਉਂਦਾ ਹੈ। ਸਾਰੀਆਂ ਚੀਜ਼ਾਂ ਏਸ ਦੇਹ ਵਿਚ ਭਰ ਲੈਣ ਦਾ ਕਿੰਨਾ ਸਵਾਦ ਹੈ ? ਸਾਰੀਆਂ ਚੀਜ਼ਾਂ ਨੂੰ ਕੱਢ ਦੇਣ ਵਿਚ ਹੀ ਤਾਂ ਸਾਰਾ ਮਜ਼ਾ ਹੈ। ਜਾਨ ਹੀ ਕੱਢ ਦੇਣ ਤਾਂ !...ਤਾਂ ਵੀ ਮਜ਼ਾ ਹੀ ਆਏਗਾ। ਪਰ ਮਜ਼ਾ ਕਰਨ ਦੀ ਸ਼ਕਤੀ ਹੀ ਨਾ ਰਹੀ ਤਾਂ ਕੀ ਮਜ਼ਾ ਰਿਹਾ ?

ਹੁਣ ਉਹ ਪਾਣੀ ਵਿਚ ਆ ਕੇ ਖਲੋ ਗਿਆ। ਅਸਮਾਨ ਤੇ

ਉਹਨੇ ਆਪਣੀ ਨਜ਼ਰ ਫੇਰੀ। ਚੰਦ ਅਤੇ ਤਾਰੇ ਸਭ ਬੜੇ ਚੰਗੇ ਲੱਗ ਰਹੇ ਸਨ।

"ਲੌ...ਉਹ ਰਿਹਾ ਸੱਤਾਂ ਤਾਰਿਆਂ ਦਾ ਝੁੰਡ। ਉਹ ਚਾਰ ਤਾਰੇ ਵਰਗਾਕਾਰ ਹਨ ਅਤੇ ਨੁਕਰ ਵਿਚ ਪੂਛ ਵਾਂਗ ਲਗਾਤਾਰ ਤਿੰਨ ਤਾਰੇ ਹਨ; ਉਹਨਾਂ ਵਿਚ ਜੋ ਵਿਚਕਾਰਲਾ ਤਾਰਾ ਹੈ ਉਹਦੇ ਲਾਗੇ ਹੈ ਮੰਗਲਾ...ਉਹੀ ਅਰੁੰਧਤੀ...ਚਲੋ ਚੰਗਾ ਹੋਇਆ; ਆਪਨੀ ਜਾਨ ਸਲਾਮਤ ਰਹੇਗੀ। ਉਹ ਅਰੁੰਧਤੀ ਤਾਜ਼ਾ ਜੋ ਵਿਖਾਈ ਦੇ ਰਿਹਾ...ਸਾਰਿਆਂ ਨੂੰ ਨਜ਼ਰ ਥੋੜ੍ਹਾ ਹੀ ਆਉਂਦੀ ਹੈ?...ਲੱਗਦਾ ਹੈ ਚਿਤਰਕਾਰ ਹੌਲੀ ਜਿਹੀ ਪੂੰਝ ਦਿੱਤਾ ਹੋਵੇ...। 'ਬਿੰਦੀ ਵਾਲੇ ਆਕਾਸ਼ ਵਿਚ ਹੈ ਜਾਂ ਅੱਖਾਂ ਵਿਚ ਪੁਛਣ ਤੇ ਕਿੰਨੇ ਹੀ ਲੋਕ ਅੱਖਾਂ ਮਲ ਕੇ 'ਕਿਤੇ ਵੀ ਨਹੀਂ', ਕਹਿ ਦੇਂਦੇ ਹਨ।... ਕਹਿੰਦੇ ਹਨ ਅਰੁੰਧਤੀ ਨੂੰ ਵੇਖਣ ਵਾਲੇ ਨੂੰ ਛੇ ਮਹੀਨੇ ਤੀਕ ਮੌਤ ਨਹੀਂ ਆਂਦੀ।'

ਚਾਨਣੀ ਵਿਚ ਝਿਲਮਲਾਂਦੇ ਤਲਾ ਦੇ ਪਾਣੀ ਤੇ ਹਵਾ ਲੁੜ੍ਹਕ ਕੇ, ਠੰਡੀ ਹੋ ਕੇ ਉਪਰ ਉਠੀ ਤੇ ਉਹਨੇ ਇਸ ਬੀਮਾਰ ਆਦਮੀ ਦੀ ਦੇਹ ਨੂੰ ਛੂਹ ਲਿਆ। ਪਾਣੀ ਦੀਆਂ ਲਹਿਰਾਂ ਪਾਇਲ ਪਹਿਨੀ ਛੋਟੇ ਛੋਟੇ ਪੈਰਾਂ ਵਾਂਗ ਥਿਰਕਦੀ ਹੋਈ ਕੰਢੇ ਵੱਲ ਭੱਜ ਰਹੀ ਸੀ; ਅਤੇ ਕੰਢੇ ਨਾਲ ਟਕਰਾਂਦੇ ਹੋਏ ਉਹਦੀ ਛਲਛਲ ਆਵਾਜ਼ ਉਹਦੇ ਕੰਨਾਂ ਨੇ ਵੀ ਸੁਣੀ। ਤਟ ਤੇ ਬੜੇ ਸੰਘਣੇ ਜੰਗਲ ਦੇ ਬਨ ਫੁਲਾਂ ਦੀ ਨਸ਼ੀਲੀ ਖੁਸ਼ਬੋ ਉਹਦੀਆਂ ਨਾਸਾਂ ਨੂੰ ਵੀ ਮਸਤ ਕਰ ਰਹੀ ਸੀ...ਜੇ ਉਹ ਜ਼ਿੰਦਾ ਰਹਿਣਾ ਚਾਹੁੰਦਾ ਸੀ ਤਾਂ ਇਸ ਵਿਚ ਉਸਦਾ ਕੀ ਕਸੂਰ ਸੀ?

ਬੜਾ ਚਿਰ ਪਾਣੀ ਵਿਚ ਖੜਾ ਰਹਿਣ ਤੋਂ ਪਿਛੋਂ ਉਹ ਬਾਹਰ ਆਇਆ ਅਤੇ ਕੰਢੇ ਤੇ ਰਖੇ ਕੈਨਵਸ ਦੇ ਜੁਤੇ ਨੀਵੇਂ ਹੋ ਕੇ ਪਹਿਨ ਲਏ। ਜਿਵੇਂ ਹੀ ਉਸਨੇ ਸਿਰ ਚੁਕਿਆ... ਤਾਂ ਸਾਹਮਣੇ...

ਉਸ ਲੰਮੀ, ਫੌਲਾਦੀ ਰਾਹ ਦੀ ਲਚਕ ਕੇ ਮੁੜਦੀ ਹੋਈ ਸੀਮਾ ਰੇਖਾ ਤੇ ਚਾਨਣ ਦਿਸ ਰਿਹਾ ਸੀ। ਬੱਸ ਚਾਨਣ ਦਾ ਇਕ ਟੁਕੜਾ। ਰੋਸ਼ਨੀ ਦੇ ਉਸ ਟੁਕੜੇ ਦੇ ਹਿਲਣ ਦੇ ਨਾਲ ਨਾਲ ਜ਼ਮੀਨ ਤੇ ਦੌੜਦੀ ਪਟੜੀਆਂ ਦੀ ਰਾਹ ਅਤੇ ਉੱਪਰ ਵੱਲ ਧਾਰੀਆਂ ਵਾਲੇ ਚੌਖਟਿਆਂ ਦੀ ਇਕ ਚਮਕਦੀ ਕਤਾਰ ਹਵਾ ਵਿਚ ਕੁਦਦੀ ਹੋਈ ਅੱਗੇ ਵੱਧ ਰਹੀ ਸੀ। ਬੜੀ ਦੂਰ ਤੋਂ ਰੇਲ ਗੱਡੀ ਦੀ ਆਵਾਜ਼ ਥੋੜ੍ਹੀ ਥੋੜ੍ਹੀ ਸੁਣਾਈ ਦੇ ਰਹੀ ਸੀ। 'ਬਾਪ ਰੇ! ਮੇਲ ਆ ਰਹੀ ਏ ਕੀ? ਤਾਂ ਬਾਰਾਂ ਵੱਜ ਰਹੇ ਹਨ।'...ਪਟੜੀਆਂ ਨੂੰ ਪਾਰ ਕਰਨ ਲਈ ਛੇਤੀ ਛੇਤੀ ਨਾਲ ਹੱਥ ਦੇ ਡੰਡੇ ਦੇ ਸਹਾਰੇ ਲੜਖੜਾਂਦਾ ਹੋਇਆ ਉਹ ਢਲਾਣ ਤੇ ਚੜ੍ਹਨ ਲੱਗਾ। ਚੜ੍ਹਦਿਆਂ ਹੋਇਆਂ ਉਹਨੇ ਵੇਖਿਆ ਕਿ ਬਹੁਤ ਦੂਰ...ਓਸ ਲੰਮੇਂ ਲੋਹੇ ਵਰਗੇ ਰਾਹ ਵਿਚ, ਲਚਕ ਕੇ ਮੁੜਦੀਆ ਪਟੜੀਆਂ ਦੀ ਸੀਮਾ ਤੇ, ਦੋ ਫੁੱਟ ਉਚਾਈ ਤੇ, ਇਕ ਸਫੈਦ ਜਿਹੀ ਚੀਜ਼ ਹਿੱਲ ਰਹੀ ਸੀ।... ਕੋਈ ਜਾਨਵਰ ਸੀ? ਜਾਂ...ਗੋਡਿਆਂ ਪਰਨੇ ਟੁਰਦੀ ਉਹ ਚੀਜ਼ ਰੇਲਵੇ ਲਾਈਨ ਤੇ ਔਂਦੀ ਹੀ ਉਠ ਖਲੋਤੀ। ਉਸ ਨੇ ਇਕ ਵਾਰ ਸਿਰ ਘੁਮਾ ਕੇ ਚੁਫੇਰੇ ਵੇਖਿਆ। ਪਿਛੇ ਭਿਖਾਰੀ ਵਾਲੀ ਦਿਸ਼ਾ ਵੱਲ ਵੇਖਦੀ ਉਹ ਫਿਰ ਲੜ ਖੜਾ ਗਈ ਅਤੇ ਝੁਕ ਕੇ ਹੱਥ ਜ਼ਮੀਨ ਤੇ ਟਿਕਾ ਕੇ ਰੇਲ ਦੀ ਪਟੜੀ ਤੇ ਬੈਠ ਗਈ। ਫਿਰ ਦੋਹਾਂ ਪਟੜੀਆਂ ਦੇ ਵਿਚਕਾਰ ਪਸਰ ਗਈ।

'ਅਰੇ ਇਹ ਤਾਂ ਕੋਈ ਆਦਮੀ ਜਾਪਦਾ ਹੈ। ਜਾਨ ਗੁਆਉਣੀ ਹੈ ਸ਼ਾਇਦ... ਪਤਾ ਨਹੀਂ ਕਿਵੇਂ ਲੋਕਾਂ ਦਾ ਦਿਮਾਗ ਫਿਰ ਜਾਂਦਾ ਹੈ...ਬਾਪ ਰੇ ! ਰੋਸ਼ਨੀ ਤਾਂ ਤੇਜ਼ੀ ਨਾਲ ਲਾਗੇ ਆ ਰਹੀ ਹੈ...ਉਹ ਲੜਖੜਾ ਕੇ ਸੜੀ ਉਂਗਲੀਆਂ ਵਾਲੇ ਪੈਰਾਂ ਦੀ ਰਕਸ਼ਾ ਲਈ ਪਾਏ ਕੈਨਵਸ ਦੇ ਜੁਤੇ ਘਸੀਟਦਾ ਹੋਇਆ ਛੇਤੀ ਨਾਲ ਲੰਮੀਆਂ ਲੰਮੀਆਂ ਉਲਾਂਘਾਂ ਭਰਨ ਦੀ ਕੋਸ਼ਿਸ਼ ਕਰਦਾ ਹੋਇਆ ਅੱਗੇ ਵਧਨ ਲੱਗਾ। ਦੂਰ ਤੋਂ ਔਂਦੀ ਰੇਲ ਗੱਡੀ ਦੀ ਆਵਾਜ਼ ਹੁਣ ਦਹਾੜ ਦੇ ਨਾਲ ਉਹਨੂੰ ਸੁਣਾਈ ਦੇ ਰਹੀ ਸੀ। ਜਿਵੇਂ ਹੀ ਉਹ ਭਜਦਾ ਹੋਇਆ ਓਥੇ ਪੁਜਿਆ, ਅੱਖਾ ਬੰਦ ਕਰੀਂ ਪਏ ਓਸ ਆਦਮੀ ਦੀ ਪਿੱਠ ਹੇਠਾਂ ਉਹਨੇ ਆਪਣੀ ਲਾਠੀ ਘੁਸੇੜ ਦਿੱਤੀ ਅਤੇ ਜਿਸ ਤਰ੍ਹਾਂ ਮੜ੍ਹੀਆਂ ਵਿਚ ਲੋਥ ਨੂੰ ਪਲਟਦੇ ਹਨ—ਉਹਨੂੰ ਪਟੜੀਆਂ ਵਿਚੋਂ ਬਾਹਰ ਧੱਕ ਦਿੱਤਾ। ਧਕਦਿਆਂ ਉਹਦੇ ਹੱਥਾਂ ਦੀ ਲਾਠੀ ਛੁਟ ਕੇ ਬੁੜਕਦੀ ਹੋਈ ਦੂਰ ਜਾ ਡਿੱਗੀ। ਪਟੜੀ 'ਚੋਂ ਉਛਲ ਕੇ ਆ ਡਿੱਗਾ ਉਹ ਆਦਮੀ ਉਠ ਕੇ ਖਲੋ ਗਿਆ ਅਤੇ ਚੌਂਕ ਕੇ ਬੁਧੂਆਂ ਵਾਂਗ ਉਹਦੇ ਵੱਲ ਵੇਖਣ ਲੱਗਾ। ਭਿਖਾਰੀ ਨੂੰ ਡਰ ਆਇਆ ਕਿ ਕਿਤੇ ਉਹ ਦੋਬਾਰਾ ਉਹਨੂੰ ਧੱਕਾ ਦੇ ਕੇ ਫਿਰ ਤੋਂ ਪਟੜੀ ਤੇ ਨਾ ਜਾ ਬੈਠੇ। ਉਹਨੇ ਆਪਣੀਆਂ ਬਾਹਾਂ ਵਧਾਈਆਂ ਅਤੇ ਉਹਦੇ ਤੇ ਹਮਲਾ ਕਰਨ ਦੇ ਪੈਂਤੜੇ ਨਾਲ ਖੜਾ ਹੋ ਗਿਆ। ਅਤੇ ਪਿਆਰ ਨਾਲ ਕਹਿਣ ਲੱਗਾ, "ਨਹੀਂ ਸਾਹ, ਨਹੀਂ....ਜਾਨ ਗਈ ਤਾਂ ਫਿਰ ਨਹੀਂ ਆਏਗੀ..." ਉਹਦੇ ਸਾਹਮਣੇ ਥਰ ਥਰ ਕੰਬਦਾ ਉਹ ਨੌਜਵਾਨ ਖੜਾ ਸੀ। ਤਦੇ ਹੋ...ਹੋ...ਕਰਦੀ ਹੋਈ ਉਹ ਮੇਲ ਆ ਗਈ ਅਤੇ ਉਹਨਾਂ ਦੋਹਾਂ ਤੇ ਆਪਣਾ ਸੱਚਾ ਵਿਛਾ ਕੇ ਉਹਨੂੰ ਘਸੀਟਦੀ ਹੋਈ ਘੜ-ਘੜ ਆਵਾਜ਼ ਦੇ ਨਾਲ ਅੱਗੇ ਨਿਕਲ ਗਈ। ਦੋਵੇਂ ਚੁਪ ਹੋਏ ਖਲੋਤੇ ਸਨ। ਰੇਲ ਗੱਡੀ ਦੇ ਜਾਂਦਿਆਂ ਹੀ ਦੋਵੇਂ ਉਹਦੇ ਪਿਛਲੇ ਹਿੱਸੇ ਨੂੰ ਤਕਦੇ ਰਹਿ ਗਏ। ਉਹ ਲਾਲ ਰੋਸ਼ਨੀ ਵੀ ਭਜਦੀ ਭਜਦੀ ਦੂਰ ਨਿਕਲ ਗਈ ਤੇ ਫਿਰ ਅੱਖਾਂ ਤੋਂ ਉਹਲੇ ਹੋ ਗਈ।

ਨੌਜਵਾਨ ਕੋਲੋਂ ਖਲੋਤਾ ਨਹੀਂ ਜਾ ਰਿਹਾ ਸੀ। ਉਹ ਥਲੇ ਬੈਠ ਗਿਆ। ਭਿਖਾਰੀ ਹੱਥੋਂ ਛੁੱਟੀ ਵਾਂਗ ਲਭ ਲਿਆਇਆ..."ਓ ਸੁਣ ! ਕਸੂਰ ਤੇਰਾ ਨਹੀਂ ਹੈ...ਇਹ ਥਾਂ ਹੀ ਐਸੀ ਹੈ...ਇਕ ਦੋ—ਫਿਰ ਹੁਣ ਤੂੰ ਤੀਜਾ ਹੈਂ"। ਪੈਰ ਫਟਨ ਦਿਓ। ਕੁਝ ਨਹੀਂ ਤਾਂ ਵੀ ਦੋ ਨਿੰਬੂ ਲਿਆ ਕੇ ਏਥੇ ਰੱਖ ਦੇਂਦੇ ਹਾਂ। ਪਰਸੋਂ ਵੀ ਇੰਜ ਹੀ ਹੋਇਆ ਸੀ।...ਨਦੀ ਕੰਢੇ ਮਾਂ ਬਾਪ ਖਾਣਾ ਖਾ ਰਹੇ ਸਨ ਤੇ ਉਹਨਾਂ ਦਾ ਬੱਚਾ ਚਲਦੇ ਚਲਦੇ ਸਿਧਾ ਏਥੇ ਆ ਗਿਆ। ਛੋਟਾ ਜਿਹਾ ਸੀ, ਉਹਨੂੰ ਕੀ ਪਤਾ ? ਪਟੜੀ ਤੇ ਚੜ੍ਹ ਗਿਆ। ਠੀਕ ਏਸੇ ਥਾਂ। ਰੇਲ ਗੱਡੀ ਦਾ ਸਮਾਂ ਸੀ...ਫਿਰ ਮੈਂ ਵੇਖ ਲਿਆ...ਹੋਰ ਕੋਈ ਲਾਗੇ ਨਹੀਂ ਸੀ। ਤਾਂ ਸੋਚਿਆ, ਕਿਸੇ ਦੀ ਜਾਨ ਦਾ ਸਵਾਲ ਹੈ...ਏਥੇ ਸੋਚ ਵੇਚ ਕੈਸੀ ?...ਦੋਹਾਂ ਹੱਥਾਂ ਨਾਲ ਚੁੱਕ ਲਿਆ ਉਸਨੂੰ..." ਕਹਿੰਦੇ ਹੋਏ ਉਹ ਪਲ ਕੁ ਲਈ ਰੁਕ ਗਿਆ। ਫਿਰ ਪਤਾ ਨਹੀਂ ਕੀ ਸੋਚਦੇ ਹੋਏ ਉਹਨੇ ਇਕ ਲੰਮਾ ਸਾਹ ਲਿਆ ਅਤੇ ਕਿਹਾ, "ਨਹੀਂ ਤਾਂ ਫਿਰ ਕੀ ?...ਔਲਾਦ ਦੀ ਗੱਲ ਤਾਂ ਮਾਂ ਬਾਪ ਹੀ ਜਾਨਣ।" ਉਹ ਜਿਵੇਂ ਆਪਣੇ ਆਪ ਨੂੰ ਹੀ ਸਮਝਾਉਣ ਦੀ ਕੋਸ਼ਿਸ਼ ਕਰ ਰਿਹਾ ਸੀ।...'ਇਸ ਲਈ ਕਹਿ ਰਿਹਾ ਹਾਂ ਕਿ ਇਹ ਥਾਂ ਇਹੋ ਜਿਹੀ

ਹੈ ਅੱਜ ਸਵੇਰ ਦੀ ਹੀ ਗੱਲ ਹੈ । ਇਕ ਮਝ ਸੀ...ਮੁਸੀਬਤ ਆਉਣ ਤੇ ਤਾਂ ਇਨਸਾਨ ਦਾ ਵੀ ਦਿਮਾਗ ਫਿਰ ਜਾਂਦਾ ਹੈ...ਇਹ ਤਾਂ ਸੀ ਇਕ ਮਾਮੂਲੀ ਮਝ...ਕੀ ਕਰੂਗੀ ਵਿਚਾਰੀ ? ਮਾਲ ਗੱਡੀ ਆ ਗਈ ਏਧਰ, ਇੰਜਨ ਵਾਲਾ ਸੀਟੀ ਵਜਾਈ ਜਾ ਰਿਹਾ ਸੀ...ਪਰ ਉਹ ਮਝ ਤਾਂ ਪਟੜੀ ਤੋਂ ਹਿਲਣ ਤਕ ਦਾ ਨਾਂ ਨਹੀਂ ਲੈ ਰਹੀ ਸੀ...ਬਸ ਉਂਜ ਹੀ ਲਾਈਨ ਉਤੇ ਅੱਗੇ ਜਾ ਰਹੀ ਸੀ...ਜਿਸ ਤੇਜ਼ੀ ਨਾਲ ਗੱਡੀ ਆ ਰਹੀ ਸੀ, ਬਰੇਕ ਲਾ ਸਕਦਾ ਸੀ ਜਾਂ ਨਹੀਂ ਰੱਬ ਜਾਣੇ । ਗੱਡੀ ਵੀ ਆ ਰਹੀ ਸੀ ਤੇ ਮਝ ਵੀ ਭੱਜ ਰਹੀ ਸੀ । ਮੈਂ ਵੀ ਨਾਲ ਭੱਜ ਰਿਹਾ ਸੀ ਮਝ ਉਤੇ ਪੱਥਰਾਂ ਦਾ ਮੀਂਹ ਵਰ੍ਹਾ ਰਿਹਾ ਸਾਂ । ਫਿਰ ਕੀ ? ਬੱਸ ਮਰਦੀ ਮਰਦੀ ਬਚ ਗਈ ਸਮਝੋ !..." ਉਹ ਉਹਨੂੰ ਓਸ ਥਾਂ ਦੀ ਬਦਸਗਨੀ ਬਾਰੇ ਦੱਸ ਰਿਹਾ ਸੀ ।

ਨੌਜਵਾਨ ਸਿਰ ਨਿਵਾਈਂ ਚੁਪ ਚਾਪ ਬੈਠਾ ਸੀ । ਓਸ ਢੋਂਗੀ ਭਿਖਾਰੀ ਨੇ ਇਕ ਬੀੜੀ ਕੱਢ ਕੇ ਲਾ ਲਈ ।...ਮੈਂ ਤੇ ਏਥੇ ਲਾਗੇ ਚਾਗੇ ਘੁੰਮਦਾ ਰਹਿੰਦਾ ਹਾਂ...ਹੁਣ ਤਾਂ ਸੋਚਦਾ ਸਾਂ ਕਿ ਕੋਈ ਬੱਕਰੀ ਛੱਕਰੀ ਆ ਕੇ ਖਲੋ ਗਈ ਹੋਵੇਗੀ...ਚਲੋ ਚੰਗਾ ਹੋਇਆ । ਇਕ ਆਦਮੀ ਨੂੰ ਮਰਦਿਆਂ ਬਚਾ ਲਿਆ...ਹੂੰ...ਅਸੀਂ ਥੋੜ੍ਹਾ ਬਚਾ ਲੈਂਦੇ ਹਾਂ ਕਿਸੇ ਨੂੰ ?...ਤੇਰੀ ਤਾਂ ਅਜੇ ਉਮਰ ਬਾਕੀ ਹੈ...ਖੈਰ, ਤੈਨੂੰ ਬਚੌਣਾ ਸੀ, ਬਚ ਗਿਆ...ਨਹੀਂ ਤਾਂ ਕਿਸੇ ਨੂੰ ਰੋਕਿਆਂ ਮੌਤ ਥੋੜ੍ਹਾ ਰੁਕਦੀ ਹੈ ?...ਬੀੜੀ ਨੂੰ ਮੂੰਹ ਵਿਚ ਰੱਖੀ ਧੂੰਆਂ ਛੱਡਦੇ ਹੋਏ ਓਹਨੇ ਮੋਢੇ ਤੇ ਸੁਟਿਆ ਤੌਲੀਆ ਚੁਕ ਕੇ ਸਿਰ ਤੇ ਬੰਨ੍ਹ ਲਿਆ । ਫਿਰ ਸਿਰ ਨਿਵਾਈਂ ਬੈਠੇ ਉਸ ਨੌਜਵਾਨ ਵੱਲ ਧਿਆਨ ਨਾਲ ਵੇਖਣ ਲੱਗਾ । ਉਹ ਖੂਬਸੂਰਤ ਸੀ, ਇਕਦਮ ਗੋਰਾ । ਚਾਂਦਨੀ ਵਿਚ ਓਹਦੇ ਕਾਲੇ ਵਾਲ ਚਮਕ ਰਹੇ ਸਨ । ਚਿਟੀ ਕਮੀਜ਼; ਚਾਰ ਗਜ਼ ਦੀ ਧੋਤੀ । ਉਹਦੇ ਵਾਂਗ ਉਹ ਗ਼ਰੀਬ ਮੰਗਤਾ ਜਾਂ ਬੀਮਾਰ ਨਹੀਂ ਜਾਪ ਰਿਹਾ ਸੀ । ਫਿਰ ਕਿਓਂ ਆਤਮ ਹੱਤਿਆ ਕਰਨਾ ਚਾਹੁੰਦਾ ਹੈ ? ਮੰਗਤੇ ਨੂੰ ਕਾਰਨ ਜਾਨਣ ਦੀ ਤੀਬਰ ਇਛਿਆ ਹੋ ਰਹੀ ਸੀ ।

"ਓ ਉਠ ਵੀ ਪੌ ਨਾ ! ਅਹੁ ਓਥੇ ਸਰਾਂ ਦੇ ਬਰਾਂਡੇ ਵਿਚ ਜਾ ਕੇ ਬੈਠਦੇ ਹਾਂ । ਇਹ ਸਰਾਂ ਏ ਨਾ...।" ਕਹਿੰਦਿਆਂ ਮੰਗਤਾ ਤੁਰਨ ਲੱਗਾ ਅਤੇ ਚਲਦਿਆਂ ਚਲਦਿਆਂ ਮੁੜ ਕੇ ਵੇਖਿਆ—ਨੌਜਵਾਨ ਅਜੇ ਵੀ ਉਂਜ ਈ ਬੈਠਿਆ ਹੋਇਆ ਸੀ..."ਕਿਓਂ ਵਈ ? ਉਠਣਾ ਨਹੀਂ ਕੀ ? ਹੁਣ ਅਗਲੀ ਗੱਡੀ ਆਵੇਗੀ ਛੇ ਵਜੇ ਦੀ ਪੈਸਿੰਜਰ । ਚਲੋ ਚਲਦੇ ਹਾਂ । ਇਨਸਾਨ ਬਣ ਕੇ ਪੈਦਾ ਹੋਣ ਤੇ ਤਾਂ ਜੀਵਨ ਵਿਚ ਖੁਸ਼ੀਆਂ ਵੀ ਹੋਣਗੀਆ ਅਤੇ ਦੁੱਖ ਵੀ ਹੋਣਗੇ । ਦੁੱਖ ਨਾਲ ਡਰ ਕੇ ਮਰ ਗਏ ਤਾਂ ਖੁਸ਼ੀਆਂ ਦਾ ਸਵਾਦ ਕੌਣ ਮਾਣੇਗਾ । ਦੁੱਖਾਂ ਤੇ ਤਾਂ ਹੱਸਣਾ ਚਾਹੀਦਾ ਹੈ । ਦੁੱਖ ਆ ਗਿਆ ਤਾਂ ਉਹਦੇ ਮਗਰ ਖੁਸ਼ੀ ਵੀ ਆ ਗਈ ਸਮਝੋ ।...ਹੂੰ...ਚਲ ਉਠ ਚਲਦੇ ਹਾਂ ਹੁਣ..." ਨੌਜਵਾਨ ਨੇ ਆਪਣੀਆਂ ਗਿਲੀਆਂ ਝਿੰਮਣਾਂ ਚੁਕ ਉਤਸ਼ਾਹ ਦੇ ਨਾਲ ਬੋਲੀ ਜਾ ਰਹੇ ਮੰਗਤੇ ਵੱਲ ਵੇਖਿਆ ਤੇ ਇਕ ਉਦਾਸ ਫਿਕੀ ਹਾਸੀ ਨਾਲ ਸਹਾਰੇ ਲਈ ਆਪਣਾ ਹੱਥ ਵਧਾਇਆ ।...'ਹੇ ਭਗਵਾਨ । ਕਿਵੇਂ ਇਹਦਾ ਹੱਥ ਫੜਾਂ ?' ਮੰਗਤਾ ਜ਼ਰਾ ਪਿਛਾਂਹ ਹਟ ਗਿਆ ।

ਉਹ ਨੌਜਵਾਨ ਹੱਥਾਂ ਨੂੰ ਜ਼ਮੀਨ ਤੇ ਟਿਕਾਦਾਂ ਹੋਇਆ ਉਠਣ ਲੱਗਾ। ਪਰ ਉਨਦੇ ਉਠਦੇ ਫਿਰ ਲੜਖੜਾ ਗਿਆ ਅਤੇ ਛੇਤੀ ਨਾਲ ਮੰਗਤੇ ਦੇ ਮੋਢਿਆਂ ਤੇ ਹੱਥ ਰਖਦਾ ਹੋਇਆ ਉਠ ਪਿਆ। ਮੋਢਿਆਂ ਤੇ ਅਚਾਨਕ ਭਾਰ ਪੈਣ ਕਰ ਕੇ ਲੜਖੜਾ ਕੇ ਫਿਰ ਸੰਭਲਦੇ ਹੋਏ ਮੰਗਤੇ ਦੀ ਨਜ਼ਰ ਅਚਾਨਕ ਹੀ ਉਹਦੇ ਪੈਰਾਂ ਤੇ ਪਈ। ਵੇਖਣ ਵਿਚ ਤਾਂ ਉਹ ਠੀਕ ਠਾਕ ਲੱਗ ਰਹੇ ਸਨ। ਪਰ ਖੁਚ ਤੋਂ ਥੱਲੇ ਗਿੱਟੇ ਇਕਦਮ ਕਮਜ਼ੋਰ ਅਤੇ ਢਿਲੇ ਢਿੱਲੇ ਲੱਗ ਰਹੇ ਸਨ ਅਤੇ ਲਟਕ ਕੇ ਕੰਬ ਰਹੇ ਸਨ ਅਤੇ ਉਹਦੇ ਥਲੇ ਪੈਰ ਇਕਦਮ ਟੇਢੇ ਅਤੇ ਥੁਲ ਥੁਲ ਹੋ ਚੁਕੇ ਸਨ।

ਮੰਗਤੇ ਨੂੰ ਇਕਦਮ ਕੁਝ ਸਮਾਂ ਪਹਿਲੇ ਦੂਰੋਂ ਵੇਖੀ, ਜ਼ਮੀਨ ਤੋਂ ਕੋਈ ਦੋ ਕੁ ਫੁੱਟ ਉਚੀ ਥਾਂ ਤੇ ਚਲਦੀ ਸ਼ੈ ਯਾਦ ਆ ਗਈ ਤੇ ਉਹ ਸਮਝ ਗਿਆ ਕਿ ਉਠ ਕੇ ਚਲਣ ਦੀ ਹਾਲਤ ਵਿਚ ਨਾ ਹੋਣ ਦੇ ਕਾਰਨ ਹੀ ਉਹ ਨੌਜਵਾਨ ਗੋਡਿਆਂ ਪਰਨੇ ਚੱਲ ਰਿਹਾ ਸੀ। ਉਹਨੇ ਹੱਥ ਵਾਲੀ ਸੋਟੀ ਅੱਗੇ ਵਧਾਂਦੇ ਹੋਏ ਕਿਹਾ, "ਅਹਿ ਲੈ! ਇਹਦੇ ਸਹਾਰੇ ਚਲੋਗੇ?"

"ਊਂ ਹੂੰ—ਨਹੀਂ ਹੋਵੇਗਾ...ਏਵੇਂ ਹੀ ਆਵਾਂਗਾ...ਤੂੰ ਚਲੇਂਗਾ ਤਾਂ ਮੈਂ ਵੀ ਚਲਾਂਗਾ...।" ਉਹਦੇ ਮੋਢਿਆਂ ਨੂੰ ਕੱਸ ਕੇ ਫੜਦਿਆਂ ਨੌਜਵਾਨ ਨੇ ਕਿਹਾ। ਮੰਗਤਾ ਹੌਲੀ ਜੀ ਹੱਸ ਪਿਆ..."ਉਂਜ ਮੈਂ ਵੀ ਸੋਟੀ ਬਿਨਾਂ ਚੱਲ ਨਹੀਂ ਸਕਦਾ। ਫਿਰ ਵੀ ਸੋਚਿਆ ਸੀ ਕਿ ਜਿਵੇਂ ਕਿਵੇਂ ਸੰਭਾਲ ਲਵਾਂਗਾ...ਏਸ ਲਈ ਤੈਨੂੰ ਦੇ ਰਿਹਾ ਸਾਂ। ਹੱਥ ਵਿਚ ਸੋਟੀ ਹੋਵੇਗੀ ਤਾਂ ਤੈਨੂੰ ਚੁਕ ਕੇ ਵੀ ਤੁਰ ਸਕਾਂਗਾ...ਚਲੋ ਚਲਦੇ ਹਾਂ...।" ਕਹਿ ਕੇ ਮੰਗਤਾ ਸੋਟੀ ਨੂੰ ਜ਼ਮੀਨ ਤੇ ਦਬਾਂਦਿਆਂ ਟੁਰਨ ਲੱਗਾ। ਲੰਗੜਾ ਕੇ ਚਲਣ ਵਾਲੇ ਓਸ ਮੰਗਤੇ ਨੂੰ ਮੋਢਿਆਂ ਤੇ ਹੱਥ ਟੰਗ ਕੇ, ਲਟਕਦਾ ਹੋਇਆ ਜਿਹਾ ਉਹ ਨੌਜਵਾਨ ਗੋਡਿਆਂ ਦੇ ਭਾਰ ਆਪਣੇ ਆਪ ਨੂੰ ਘਸੀਟਦਾ ਹੋਇਆ ਟੁਰਨ ਲੱਗਾ।

"ਅਈਆ...(ਬਾਬੂ ਜੀ!)...।"

"ਹੂੰ ...।"

"ਬੜਾ ਭਾਰਾ ਲੱਗ ਰਿਹਾ ਆਂ ਨਾ?...ਊਂ...ਉਫ...ਜ਼ਰਾ ਵੇਖ ਕੇ....।"

"ਬਿਲਕੁਲ ਨਹੀਂ...ਫਿਕਰ ਨਾ ਕਰੋ...।"

ਇਸ ਤਰ੍ਹਾਂ ਸਾਰਿਆਂ ਤੇ ਭਾਰ ਬਣ ਕੇ ਰਹਿਣਾ ਪਸੰਦ ਨਹੀਂ ਸੀ...ਏਸੇ ਲਈ ਤਾਂ...।" ਕਹਿੰਦਿਆਂ ਲੰਙੇ ਦਾ ਗਲਾ ਭਰ ਗਿਆ।

"ਜਾਨ ਦੇਣ ਲਈ ਤਿਆਰ ਹੋ ਗਿਆ ਫੇਰ? ਕਿਉਂ ਇਸ ਤਰ੍ਹਾਂ ਹਮੇਸ਼ਾ ਆਪਣੀ ਹੀ ਪਈ ਰਹਿੰਦੀ ਏ ਤੈਨੂੰ...?"

"ਮੇਰੇ ਕਾਰਨ ਸਾਰਿਆਂ ਨੂੰ ਤਕਲੀਫ ਈ ਤਾਂ ਹੈ...।" ਦੋਵੇਂ ਲੜਖੜਾਂਦੇ ਡਿਗਦੇ ਜਾ ਰਹੇ ਸਨ।

ਲੰਙਾ ਅਤੇ ਮੰਗਤਾ ਦੋਵੇਂ ਬਰਾਂਡੇ ਨਾਲ ਖਹਿ ਕੇ ਹਟਦੀ ਚਾਨਣੀ ਵਿਚ ਲੇਟੇ

ਹੋਏ ਸਨ। ਮੰਗਤਾ ਆਇਆ—ਬੈਠਾ ਅੱਧਾ ਲੇਟਿਆ, ਖੰਭੇ ਨਾਲ ਸਿਰ ਲਾਈ ਪੈਰ ਸਾਹਮਣੇ ਪਸਾਰ ਕੇ ਬੀੜੀ ਪੀ ਰਿਹਾ ਸੀ।

"ਬੀੜੀ ਪੀਏਂਗਾ ?"

"ਨਹੀਂ ਆਦਤ ਨਹੀਂ ਹੈ...।" ਮੂਧੇ ਲੇਟੇ ਲੰਡੇ ਨੇ ਉਤਰ ਦਿੱਤਾ। ਸੁਭਾਵਿਕ ਉਹਨੇ ਸਿਰ ਚੁੱਕ ਕੇ ਮੰਗਤੇ ਵੱਲ ਮੁੜ ਕੇ ਵੇਖਦਿਆਂ ਹੋਇਆਂ ਕਿਹਾ। ਤੂੰ ਤਾਂ ਕਹਿੰਦਾ ਹੈਂ ਕਿ ਦੁੱਖ ਤੋਂ ਪਿਛੋਂ ਖੁਸ਼ੀ ਮਿਲਦੀ ਹੈ : ਮੇਰੇ ਲਈ ਕਿਥੋਂ ਆਏਗੀ ? ਅਤੇ ਜਾਣਦਿਆਂ ਹੋਇਆਂ ਵੀ ਕਿ ਹੁਣ ਖੁਸ਼ੀ ਨਹੀਂ ਮਿਲੇਗੀ, ਜ਼ਿੰਦਾ ਰਹਿਣ ਵਿਚ ਕੀ ਮਜ਼ਾ ਹੈ ?"

"ਤੂੰ ਕੌਣ ਹੁੰਦਾ ਹੈਂ ਇਸ ਦਾ ਫ਼ੈਸਲਾ ਕਰਨ ਵਾਲਾ ? ਕਿ ਤੂੰ ਹੀ ਕਿਹਾ ਸੀ ਕਿ ਦੁੱਖ ਆਉਣ ਵਾਲਾ ਹੈ ? ਜਿਵੇਂ ਅਚਾਨਕ ਦੁੱਖ ਮਿਲਿਆ, ਕੀ ਓਸੇ ਤਰ੍ਹਾਂ ਅਚਾਨਕ ਖੁਸ਼ੀ ਵੀ ਨਹੀਂ ਮਿਲੇਗੀ ? ਇਹਨਾਂ ਗੱਲਾਂ ਦਾ ਫ਼ੈਸਲਾ ਤਾਂ ਉਹ ਕਰੇਗਾ...।" ਉਪਰ ਆਸਮਾਨ ਵੱਲ ਇਸ਼ਾਰਾ ਕਰਦੇ ਹੋਏ ਉਹਨੇ ਬੀੜੀ ਦਾ ਧੂੰਆਂ ਛਡਿਆ।

ਪਰ ਖੁਦ ਉਸਨੂੰ ਮਹਿਸੂਸ ਹੋ ਰਿਹਾ ਸੀ ਕਿ ਇਹ ਸਾਰਾ ਉਹ ਕੇਵਲ ਲੰਡੇ ਦੀ ਤਸੱਲੀ ਲਈ ਕਹਿ ਰਿਹਾ ਸੀ।" ਆਦਮੀ ਨੂੰ ਮਾਰਨਾ ਨਹੀਂ ਚਾਹੀਦਾ ਬਾਬੂ !...ਉਹ ਤਾਂ ਅਸੀਂ ਸਾਰੇ ਕਿਸੇ ਨਾ ਕਿਸੇ ਦਿਨ ਮਰਨ ਵਾਲੇ ਹੀ ਤਾਂ ਹਾਂ। ਕਿਓਂ ਨਾ ਅਸੀਂ ਓਦੋਂ ਤਕ ਜ਼ਿੰਦਾ ਰਹੀਏ ?..."

ਉਸਨੇ ਉਹਨੂੰ ਧੀਰਜ ਦੇਣ ਦੀ ਕੋਸ਼ਿਸ਼ ਕਰਦਿਆਂ ਕਿਹਾ..."ਅਤੇ ਹਾਂ...ਇਹ ਜੋ ਤੂੰ ਆਪਣੀ ਜਾਨ ਦੇਣ ਲਈ ਚੱਲ ਕੇ ਆ ਗਿਆ ਹੈਂ...ਕੀ ਤੇਰਾ ਆਪਣਾ ਕੋਈ ਨਹੀਂ ਹੈ...ਮਾਂ, ਬਾਪ, ਪਰਿਵਾਰ—ਕੋਈ ? ਜਾਂ ਯਤੀਮ ਹੈਂ...ਮੇਰੇ ਵਾਂਗ...?"

"ਮਾਂ..." ਕਹਿ ਕੇ ਲੰਡੇ ਨੇ ਇਕ ਲੰਮਾ ਸਾਹ ਲਿਆ ਤੇ ਉਠ ਕੇ ਬੈਠ ਗਿਆ। ਥੋੜ੍ਹਾ ਚਿਰ ਚੁੱਪ ਸਿਰ ਨਿਵਾਈਂ ਬੈਠਾ ਰਿਹਾ ਤੇ ਫਿਰ ਸਿਸਕੀਆਂ ਭਰ ਕੇ ਰੋਣ ਲੱਗ ਪਿਆ।

"ਰੋਵੋ ਨਹੀਂ ਬਾਬੂ..." ਮੰਗਤੇ ਨੇ ਉਸਨੂੰ ਹੌਸਲਾ ਦਿੰਦੇ ਹੋਏ ਕਿਹਾ।

ਨੌਜਵਾਨ ਨੇ ਮੂੰਹ ਪੂੰਝਦਿਆਂ ਕਿਹਾ—"ਉਹ ਜੋ ਔਥੇ ਦਿਸ ਰਿਹਾ ਏ ਨਾ...।"

ਉਸਨੇ ਰੇਲਵੇ ਲਾਈਨ ਦੇ ਸਾਹਮਣੇ ਵਾਲੇ ਘਰਾਂ ਦੀ ਕਤਾਰ ਵੱਲ ਇਸ਼ਾਰਾ ਕਰਦਿਆਂ ਕਿਹਾ..."ਉਹੀ ਹੈ ਸਾਡਾ ਘਰ। ਮਾਂ ਹੈ, ਛੋਟਾ ਭਰਾ ਹੈ। ਭਰਾ ਵਿਆਹਿਆ ਹੋਇਆ...ਬੱਚੇ ਵੀ ਹਨ ਉਸਦੇ। ਸਿਰਫ਼ ਮੈਂ ਕਿਸੇ ਕੰਮ ਦਾ ਨਹੀਂ ਹਾਂ...ਨਾ ਕਿਸੇ ਨੂੰ ਖੁਸ਼ੀ ਵੀ ਦੇ ਸਕਦਾ ਹਾਂ। ਜਦੋਂ ਤੋਂ ਮਾਂ ਦੇ ਗਰਭ ਚੋਂ ਆ ਗਿਆ ਹਾਂ, ਮਾਂ ਓਦੋਂ ਤੋਂ ਮੇਰਾ ਭਾਰ ਢੋਈ ਜਾ ਰਹੀ ਹੈ। ਉਸਨੂੰ ਤਾਂ ਪੂਰਾ ਵਿਸ਼ਵਾਸ ਹੈ ਕਿ ਮੇਰਾ ਪੈਰ ਠੀਕ ਹੋ ਜਾਵੇਗਾ। ਜਦੋਂ ਵੇਖੋ, ਛੋਟੇ ਭਰਾ ਨੂੰ ਕਹਿੰਦੀ ਹੈ—ਏਸ ਡਾਕਟਰ ਨੂੰ ਮਿਲੋ, ਓਸ ਡਾਕਟਰ ਨੂੰ ਬੁਲਾਓ ਅਤੇ ਉਸਦੇ ਕੋਲੋਂ ਪੈਸੇ ਮੰਗ ਮੰਗ ਕੇ ਡਾਕਟਰ ਵੇਖਦੇ ਰਹੇ, ਬੱਸ। ਹੋਇਆ ਕੁਝ ਵੀ ਨਹੀਂ। ਉਹ ਵਿਚਾਰਾ ਕੀ ਕਰੇਗਾ ?... ਹੁਣ ਤਾਂ ਉਸਦੀ ਆਪਣੀ ਗ੍ਰਿਸਤੀ ਵੀ ਹੈ...ਘਰ ਵਾਲੀ, ਬਾਲ ਬੱਚੇ। ਹੁਣ ਵੀ

ਉਸ ਤੇ ਬੋਝ ਬਣ ਕੇ ਕਿਵੇਂ ਰਹਾਂ ? ਮੇਰੇ ਬਾਰੇ ਰੋਜ਼ ਮਾਂ ਅਤੇ ਭਰਾ ਵਿਚ ਝਗੜਾ ਹੁੰਦਾ ਰਹਿੰਦਾ ਹੈ। ਇਕ ਦਿਨ ਗੁੱਸੇ ਵਿਚ ਭਰਾ ਨੇ ਮੈਨੂੰ ਲੰਗਾ ਕਹਿ ਦਿੱਤਾ; ਮਾਂ ਉੱਚੀ ਉੱਚੀ ਰੋਣ ਲੱਗ ਪਈ...।"

ਲੰਗੇ ਦੀ ਇਹ ਗੱਲ ਸੁਣਦਿਆਂ ਹੀ ਇਕਦਮ ਮੰਗਤੇ ਨੂੰ ਰਾਮਲਿੰਗ ਸਵਾਮੀ ਵਾਂਗ ਸਿਰ ਤੇ ਪਰਨਾ ਲਪੇਟੀਂ ਉਸਨੂੰ ਵਾਜ ਮਾਰ ਲੇ ਲੇ ਰੇ ਬਾਬਾ..." ਕਹਿਣ ਵਾਲੀ ਇਹ ਆਵਾਜ਼ ਅਤੇ ਸੂਰਤ ਯਾਦ ਆ ਗਈ। ਅੱਗੇ ਵਧਾਏ ਪੈਰਾਂ ਦੇ ਗੋਡਿਆਂ ਨੂੰ ਮਸਲਦੇ ਹੋਏ ਲੰਗਾ ਅੱਗੇ ਵਧਣ ਲੱਗਾ, 'ਕੱਲ ਵੀ ਉਹੀ ! ਕਿਸੇ ਨੇ ਕਿਹਾ ਇਕ ਆਯੁਰਵੇਦਕ ਡਾਕਟਰ ਹੈ; ਅਜਿਹੀਆਂ ਕਮਜ਼ੋਰੀਆਂ ਦਾ ਇਲਾਜ ਕਰਦਾ ਹੈ। ਬੱਸ ! ਹੱਥ ਵਾਲਾ ਪੈਸਾ ਉਂਜ ਈ ਗੰਢ ਵਿਚ ਬੰਨ੍ਹ ਮਾਂ ਨੇ ਕਿਹਾ, "ਚੱਲ ਮੇਰੇ ਨਾਲ"। ਮੈਂ ਕੀ ਕਰਦਾ ? ਮਾਂ ਦੇ ਮੋਢਿਆਂ ਤੇ ਹੱਥ ਰੱਖ ਕੇ ਲਟਕਦਾ ਝੂਲਦਾ ਟੁਰ ਪਿਆ। ਪੂਰੇ ਚਾਰ ਮੀਲ ਦਾ ਰਾਹ ਸੀ। ਅਸੀਂ ਪਹੁੰਚ ਗਏ ਅਤੇ ਪਹਿਲੀ ਹੀ ਮੁਲਾਕਾਤ ਨੇ ਮਾਂ ਦੀਆਂ ਸਾਰੀਆਂ ਆਸਾਂ ਤੇ ਪਾਣੀ ਫੇਰ ਦਿੱਤਾ। ਮੇਰਾ ਪੈਰ ਵੇਖ ਕੇ ਉਸਨੇ ਸਾਫ਼ ਸਾਫ਼ ਦੱਸ ਦਿੱਤਾ ਕਿ ਇਲਾਜ ਅਸੰਭਵ ਹੈ। ਏਨਾ ਮਸ਼ਹੂਰ ਡਾਕਟਰ ! ਪਰ ਮਾਂ ਨੇ ਤੁਰਤ ਉਸਦੀ ਮਿਹਨਤ ਨਾਲ ਕਮਾਈ ਸ਼ੁਹਰਤ ਨੂੰ ਧਿਰਕਾਰਦੇ ਹੋਏ ਫ਼ੈਸਲਾ ਕਰ ਦਿੱਤਾ ਕਿ ਇਹ ਕੋਈ ਚੰਗਾ ਡਾਕਟਰ ਤਾਂ ਨਹੀਂ ਹੈ...ਦੁਨੀਆ ਨੂੰ ਧੋਖਾ ਦੇ ਰਿਹਾ ਹੈ ਹੋਰ ਕੀ ! ਅਤੇ ਗੁੱਸੇ ਵਿਚ ਮੇਰਾ ਹੱਥ ਫੜ ਕੇ ਬੱਸ ਸਟੈਂਡ ਤੇ ਘਸੀਟ ਕੇ ਲੈ ਗਈ। ਬੱਸ ਵਿਚ ਏਨੀ ਭੀੜ ਸੀ ਕਿ ਪੁਛੋ ਨਾ...।"

ਪਲ ਭਰ ਲਈ ਲੰਗਾ ਚੁਪ ਹੋ ਗਿਆ ਅਤੇ ਭਰੀਆਂ ਅੱਖਾਂ ਨਾਲ ਕਿਤੇ ਦੂਰ ਇਕਾਂਤ ਵਿਚ ਨਜ਼ਰ ਦੌੜਾਈ ਦਿਲ ਵਿਚ ਪੈਦਾ ਹੋਏ ਦੁੱਖ ਨੂੰ ਅੰਦਰ ਹੀ ਅੰਦਰ ਸਹਿ ਜਾਣ ਦੀ ਕੋਸ਼ਿਸ਼ ਕਰਨ ਲੱਗਾ। ਉਹਦੇ ਮਨ ਵਿਚ ਉਹ ਘਟਨਾ ਉਭਰ ਆਈ ਜਿਸ ਨੇਂ ਉਹਨੂੰ ਇੰਜ ਮੌਤ ਦੇ ਸਾਹਮਣੇ ਲਿਆ ਕੇ ਖੜਾ ਕਰ ਦਿੱਤਾ ਸੀ।

ਉਹ ਦ੍ਰਿਸ਼...

ਬੁੱਢੀ ਮਾਂ ਦੇ ਮੋਢਿਆਂ ਤੇ ਆਪਣਾ ਸਾਰਾ ਭਾਰ ਪਾ ਕੇ ਆ ਰਹੇ ਪੁੱਤਰ ਨੂੰ ਉਸ ਕਿਹਾ, "ਮੂੰਹ ਸੜਿਆ ਕਿਤੋਂ ਦਾ। ਸਾਰੇ ਕਹਿ ਰਹੇ ਸਨ ਇਸ ਲਈ ਆ ਗਈ। ਇਹ ਵੀ ਕੋਈ ਡਾਕਟਰ ਹੈ ? ਇਹ ਤਾਂ ਕੋਈ ਟੂਣੇ ਹਾਰਾ ਲੱਗਦਾ ਏ। ਤੂੰ ਫਿਕਰ ਨਾ ਕਰ। ਅਗਲੇ ਮਹੀਨੇ ਤੈਨੂੰ ਵੇਲੂਰ ਮਿਸ਼ਨ ਹਸਪਤਾਲ ਵਿਚ ਲੈ ਚਲਾਂਗੀ; ਫਿਰ..." ਉਹ ਹੋਰ ਕੁਝ ਕਹਿਣ ਹੀ ਵਾਲੀ ਸੀ ਕਿ ਉਹਨੇ ਉਹਦੇ ਮੋਢੇ ਤੇ ਆਪਣਾ ਮੱਥਾ ਮਲਦੇ ਹੋਏ ਆਪਣੇ ਅੱਥਰੂ ਪੂੰਝ ਲਏ ਤੇ ਕਿਹਾ—"ਲੰਙਾ ਹੋਣ ਦੀ ਮੈਨੂੰ ਏਨੀ ਫ਼ਿਕਰ ਨਹੀਂ ਹੈ ਮਾਂ; ਪਰ ਮੇਰੇ ਲਈ ਤੈਨੂੰ ਏਨੇ ਕਸ਼ਟ ਝਲਦਿਆਂ ਵੇਖ ਮੈਨੂੰ ਸੱਚਮੁੱਚ ਹੀ ਬੜਾ ਕਸ਼ਟ ਹੁੰਦਾ ਹੈ..." ਉਹਦੇ ਮੋਢੇ ਨਾਲ ਮੱਥਾ ਰਗੜਦਿਆਂ ਉਹਨੇ ਭਰੀ ਹੋਈ ਆਵਾਜ਼ ਨਾਲ ਕਿਹਾ। ਏਨੇ ਨੂੰ ਬੱਸ ਆ ਗਈ।

"ਕੱਸ ਕੇ ਫੜ ਲੈ ਪੁੱਤਰ...ਜ਼ਰਾ ਵੇਖ ਕੇ—ਇੰਜ ਬੈਠ ਜਾ..." ਉਹਨੂੰ ਜਿਵੇਂ ਕਿਵੇਂ ਘਸੀਟਦਿਆਂ ਬੱਸ ਵਿਚ ਚੜ੍ਹਨ ਲੱਗੀ। "ਅਰੇ ਛੇਤੀ ਕਰੋ ਭਈ...ਕਿੰਨੀ ਦੇਰ ਲਗਾਂਦੇ ਹੋ !..." ਕੰਡਕਟਰ ਨੂੰ ਖਿਝ ਚੜ੍ਹ ਰਹੀ ਸੀ। ਕਾਫ਼ੀ ਤਕਲੀਫ਼ ਦੇ

ਪਿਛੋਂ ਆਖਰ ਬੱਸ ਵਿਚ ਚੜ੍ਹ ਗਈ ਅਤੇ ਸਾਹਮਣੇ ਦੋ ਆਦਮੀਆਂ ਦੀ ਸੀਟ ਤੇ ਪੁੱਤਰ ਨੂੰ ਨਾਲ ਬਿਠਾ ਕੇ ਉਹ ਵੀ ਬੈਠ ਗਈ ।

ਬੱਸ ਜਾ ਰਹੀ ਸੀ । ਚੁੰਨੀ ਦੀ ਗੰਢ ਖੋਲ੍ਹ ਕੇ ਉਹ ਭਾਨ ਕੱਢਣ ਲੱਗੀ । ਉਹਨੇ ਸਹਿ ਸੁਭਾ ਮੁੜ ਕੇ ਵੇਖਿਆ ਤਾਂ ਉਹਦੀ ਨਜ਼ਰ ਉਹਨਾਂ ਸ਼ਬਦਾਂ ਤੇ ਪਈ । ਸੀਟ ਦੇ ਉਤੇ ਲਿਖਿਆ ਸੀ, "ਇਸਤਰੀਆਂ" ਤਦੇ ਬੱਸ ਇਕ ਸਟਾਪ ਤੇ ਰੁਕ ਗਈ । ਇਕ ਸੁੰਦਰ ਮੁਟਿਆਰ ਬੱਸ ਵਿਚ ਚੜ੍ਹ ਗਈ । ਉਹਨੂੰ ਵੇਖਦਿਆਂ ਕੰਡਕਟਰ ਲਾਗੇ ਆ ਗਿਆ । ਲੰਗੇ ਨੇ ਪਲ ਭਰ ਉਹਨੂੰ ਵੇਖਿਆ । ਉਹਨੂੰ ਇਕਦਮ ਅਹਿਸਾਸ ਹੋਇਆ ਕਿ ਉਹ ਓਸ ਲੜਕੀ ਦੀ ਥਾਂ ਤੇ ਬੈਠਿਆ ਹੋਇਆ ਹੈ । ਉਹਦਾ ਮਰਦ ਹੋਣਾ ਉਹਨੂੰ ਅੰਦਰ ਹੀ ਅੰਦਰ ਚੁਭਨ ਲੱਗਾ । ਠੀਕ ਓਸੇ ਵੇਲੇ ਕੰਡਕਟਰ ਦੀ ਆਵਾਜ਼ ਉਹਨੂੰ ਚੀਰਦੀ ਗਈ । "ਅਰੇ ਓ ਬਾਊ । ਵਿੰਹਦਾ ਨਹੀਂ ਕਿ ਲਾਗੇ ਔਰਤ ਖਲੋਤੀ ਹੈ ?"

ਉਹ ਇਕਦਮ ਖੜਾ ਹੋ ਗਿਆ, ਜਿਵੇਂ ਉਹਦੇ ਪੈਰਾਂ ਵਿਚ ਸ਼ਕਤੀ ਆ ਗਈ ਸੀ । ਉਹਦੇ ਉਠਦਿਆਂ ਹੀ ਉਹ ਲੜਕੀ ਓਹਦੀ ਥਾਂ ਤੇ ਬੈਠ ਗਈ । ਉਠਦਿਆਂ ਹੀ ਉਹਦੇ ਪੈਰ ਥਿੜਕਣ ਲੱਗੇ । "ਬਾਬੂ ਜੀ, ਉਹਦੀ ਮਾਂ ਦੀ ਦਰਦ ਭਰੀ ਆਵਾਜ਼ ਨੇ ਓਸ ਕੰਡਕਟਰ, ਕੁੜੀ ਅਤੇ ਬੱਸ ਦੇ ਸਾਰੇ ਯਾਤਰੀਆਂ ਦਾ ਧਿਆਨ ਖਿਚ ਲਿਆ । ਜਿਹੜੀ ਗੱਲ ਹੋਰਾਂ ਦੇ ਮੂੰਹੋਂ ਸੁਣਨ ਲਈ ਉਹ ਤਿਆਰ ਨਹੀਂ ਸੀ, ਉਹੀ ਗੱਲ ਆਪਣੇ ਮੂੰਹੋਂ ਕਹਿਣ ਲਈ ਮਜ਼ਬੂਰ ਹੋ ਗਈ ਸੀ । "ਬਾਬੂ ਜੀ ! ਉਹ ਲੰਗੜਾ ਏ । ਉਹਦੇ ਕੋਲੋਂ ਖਲੋਇਆ ਨਹੀਂ ਜਾਵੇਗਾ ।" ਉਹਦੀਆਂ ਅੱਖਾਂ ਵਿਚੋਂ ਅੱਥਰੂ ਡਿੱਗ ਰਹੇ ਸਨ । ਉਹ ਉਠ ਕੇ ਖਲੋ ਗਈ ਤੇ ਆਪਣੀ ਥਾਂ ਵੱਲ ਇਸ਼ਾਰਾ ਕਰਦਿਆਂ ਉਹਨੇ ਪੁੱਤਰ ਨੂੰ ਕਿਹਾ, "ਏਥੇ ਬੈਠ ਜਾ ਮੇਰੇ ਲਾਲ !" ਥਿੜਕਦੇ ਹੋਏ ਡਿਗਦੇ ਡਿਗਦੇ ਬਚਣ ਦਾ ਯਤਨ ਕਰਦੇ ਹੋਏ ਉਹਨੇ ਉਹਦੇ ਮੋਢੇ ਫੜ ਲਏ ਤੇ ਕਿਹਾ, "ਨਹੀਂ ਮਾਂ ਮੈਂ ਖਲੋਤਾ ਰਹਾਂਗਾ ।"

"ਤੇਥੋਂ ਨਹੀਂ ਖੜੇ ਜਾਣਾ ਪੁੱਤਰ" ਕਹਿਕੇ ਮਾਂ ਨੇ ਉਹਨੂੰ ਕੁੜੀ ਦੇ ਲਾਗੇ ਬਿਠਾ ਦਿੱਤਾ । ਉਹ ਕੁੜੀ ਉਠ ਖਲੋਤੀ ਤੇ ਖਿਮਾਜਾਚਕ ਨਜ਼ਰਾਂ ਨਾਲ ਵੇਖਦੀ ਹੋਈ ਕਹਿਣ ਲੱਗੀ, "ਤੁਸੀਂ ਬੈਠ ਜਾਓ ਮਾਂ ਜੀ ।" ਕੰਡਕਟਰ ਦੀ ਸ਼ਕਲ ਰੋਣੀ ਹੋ ਗਈ । ਲੰਗੜੇ ਵੱਲ ਝੁਕ ਕੇ ਉਹਨੇ ਕਿਹਾ, "ਮੈਨੂੰ ਪਤਾ ਨਹੀਂ ਸੀ ਬਾਬੂ ! ਮੁਆਫ਼ ਕਰ ਦਿਓ..." ਲੰਗੜੇ ਨੇ ਨਾ ਉਹਦਾ ਕੋਈ ਉਤਰ ਦਿੱਤਾ ਤੇ ਨਾ ਹੀ ਕਿਸੇ ਵੱਲ ਵੇਖਿਆ ਮਾਂ ਦੇ ਮੋਢਿਆਂ ਵਿਚ ਸਿਰ ਦੇ ਕੇ ਅੱਥਰੂਆਂ ਨੂੰ ਰੋਕਣ ਦੀ ਕੋਸ਼ਿਸ਼ ਕਰਦਿਆਂ ਆਪਣਾ ਮੱਥਾ ਰਗੜਦਾ ਰਹਿ ਗਿਆ ।

ਬੱਸ ਤੁਰੀ ਜਾ ਰਹੀ ਸੀ । ਬੱਸ ਦੇ ਸਾਰੇ ਲੋਕਾਂ ਦੀ ਹਮਦਰਦੀ ਹੁਣ ਬੋਝ ਬਣ ਕੇ ਉਹਦੇ ਤੇ ਸਵਾਰ ਸੀ ਜੀਹਦੇ ਥਲੇ ਉਹਦਾ ਦਿਲ ਪਿਸਦਾ ਜਾ ਰਿਹਾ ਸੀ । ਮੰਗਤਾ ਚੁਪ ਚਾਪ ਲੰਗੜੇ ਦੀਆਂ ਗੱਲਾਂ ਸੁਣ ਰਿਹਾ ਸੀ । ਹੁਣ ਉਹ ਆਪਣੇ ਬਾਰੇ ਸੋਚਣ ਲੱਗਾ ।

"ਇਹ ਅਜੇ ਜਵਾਨ ਹੈ : ਅਜੇ ਇਕ ਲੰਮੀ ਉਮਰ ਹੈ ਇਹਦੇ ਅੱਗੇ ...ਦੁੱਖ ਆਣ ਤੇ ਇਹਦੀ ਫ਼ਿਕਰ ਤੇ ਸਹਾਇਤਾ ਕਰਨ ਲਈ ਇਹਦੇ ਰਿਸ਼ਤੇਦਾਰ ਹਨ ।

ਮਾਂ ਹੈ ਜੋ ਚਾਹੁੰਦੀ ਹੈ ਇਹ ਹੋਰ ਜੀਵੇ। ਇਹਨੂੰ ਅਪਾਹਜ ਜਾਣ ਕੇ ਪਿਆਰ, ਹਮਦਰਦੀ, ਰਹਿਮ ਦੇਣ ਲਈ ਸਾਰੀ ਦੁਨੀਆ ਤਿਆਰ ਹੈ। ਫਿਰ ਇਹਨੂੰ ਮਰਨ ਦੀ ਕੀ ਲੋੜ ਹੈ ?..." ਸੋਚਦੇ ਸੋਚਦੇ ਉਹਦੇ ਵਿਚਾਰਾਂ ਨੇ ਮੋੜ ਲਿਆ ਤੇ ਉਹ ਆਪਣੇ ਬਾਰੇ ਸੋਚਣ ਲੱਗਾ।

...ਮੇਰਾ ਕੌਣ ਹੈ ? ਜੇ ਮੈਨੂੰ ਕੋਈ ਤਕਲੀਫ਼ ਹੋਵੇਗੀ ਤਾਂ, ਕੌਣ ਹੈ ਮੇਰਾ ਜੋ ਮੇਰੇ ਲਈ ਦੁੱਖੀ ਹੋਵੇਗਾ ਜਾਂ ਮੇਰੀ ਮਦਦ ਕਰੇਗਾ ? ਰਿਸ਼ਤੇ ਨਾਤੇ ਨੂੰ ਛੱਡਿਆਂ ਤਾਂ ਹੁਣ ਇਕ ਜ਼ਮਾਨਾ ਹੋ ਗਿਆ ਹੈ। ਮੈਨੂੰ ਛੱਡ ਕੇ ਕੀ ਇਕ ਹੀ ਆਦਮੀ ਇਸ ਦੁਨੀਆ ਵਿਚ ਹੈ, ਜਿਹੜਾ ਚਾਹੁੰਦਾ ਹੈ ਕਿ ਮੈਂ ਜੀਉਂਦਾ ਰਹਾਂ ? ਮੈਨੂੰ ਪਿਆਰ, ਹਮਦਰਦੀ, ਰਹਿਮ ਦੇਣ ਲਈ ਕੌਣ ਹੈ ? ਮੈਨੂੰ ਵੇਖਦਿਆਂ ਹੀ ਘ੍ਰਿਣਾ ਨਾਲ ਦੁਨੀਆ ਵਾਲਿਆਂ ਦੇ ਮੱਥੇ ਤੇ ਵੱਲ ਪੈ ਜਾਂਦੇ ਹਨ।...ਚੁਪ ਚਾਪ ਬੈਠਾ ਉਹ ਕਿੰਨੀਆਂ ਹੀ ਗੱਲਾਂ ਸੋਚ ਰਿਹਾ ਸੀ।

ਲੰਗੇ ਦੀਆਂ ਪਲਕਾਂ ਵਿਚ ਉਨੀਂਦਰਾ ਸੀ। ਉਹਨੇ ਉਬਾਸੀ ਲਈ। ਆਵਾਜ਼ ਸੁਣ ਕੇ ਮੰਗਤੇ ਨੇ ਲੰਗੜੇ ਵੱਲ ਵੇਖਿਆ..."ਅਹਿ ਵੇਖ ਬਾਬੂ ! ਤੈਨੂੰ ਮਰਨਾ ਨਹੀਂ ਚਾਹੀਦਾ...ਹਾਂ ਹੁਣੇ ਕਹਿ ਦਿੰਦਾ ਹਾਂ। ਅਪਾਹਜ ਹੋਣ ਦੀ ਗੱਲ ਨੂੰ ਲੈ ਕੇ ਤੂੰ ਇਸ ਤਰ੍ਹਾਂ ਦੁੱਖੀ ਹੋ ਰਿਹਾ ਹੈਂ ਅਤੇ ਹੋਰਨਾਂ ਨੂੰ ਵੀ ਦੁੱਖੀ ਕਰ ਰਿਹਾ ਹੈਂ।

"ਇਹੀ ਤਾਂ ਕਹਿ ਰਿਹਾ ਹਾਂ ਕਿ ਅਪਾਹਜ ਹੋਣ ਦੇ ਕਾਰਨ ਹੋਰਨਾਂ ਤੇ ਭਾਰ ਬਣ ਰਿਹਾ ਹਾਂ। ਮਾਂ ਡਾਕਟਰਾਂ ਲਈ ਮੇਰੇ ਛੋਟੇ ਭਰਾ ਤੋਂ ਪੈਸੇ ਮੰਗਦੀ ਹੈ, ਤਾਂ ਮੇਰੇ ਪਿਛੇ ਦੋਹਾਂ ਵਿਚ ਝਗੜਾ ਹੁੰਦਾ ਹੈ। ਕਿੰਨਾ ਦੁੱਖ ਪੁਜਦਾ ਹੈ ਸਾਰਿਆਂ ਨੂੰ।" ਲੰਗੜੇ ਦੀ ਗੱਲ ਕੱਟ ਕੇ ਮੰਗਤੇ ਨੇ ਕਿਹਾ, "ਓ ਜਾ-ਤੂੰ ਸਦਾ ਮਾਂ ਦੇ ਮੋਢਿਆਂ ਨੂੰ ਫੜ ਕੇ ਲਟਕਦਾ ਰਹੇਂਗਾ ਤਾਂ ਇੰਜ ਹੀ ਝਗੜੇ ਹੁੰਦੇ ਰਹਿਣਗੇ। ਪੈਰ ਨਹੀਂ ਤਾਂ ਕੀ ਹੋਇਆ ? ਹੱਥਾ ਨਾਲ ਤਾਂ ਦੁਨੀਆ ਭਰ ਨੂੰ ਬਚਾਇਆ ਜਾ ਸਕਦਾ ਹੈ। ਜ਼ਿੰਦਾ ਰਹਿਣ ਲਈ ਹੱਥਾਂ ਪੈਰਾਂ ਦੀ ਨਹੀਂ, ਚੰਗੇ ਦਿਲ ਦੀ ਲੋੜ ਹੁੰਦੀ ਹੈ। ਅਕਲ ਦੀ ਲੋੜ ਹੁੰਦੀ ਹੈ। ਇਨਸਾਨ ਦੀ ਬੁੱਧੀ ਵਿਚ ਜਿਹੜੀ ਤਾਕਤ ਹੈ, ਉਹ ਤਾਂ ਸ਼ੇਰ ਹਾਥੀਆਂ ਵਿਚ ਵੀ ਨਹੀਂ ਹੈ। ਜੇ ਆਦਮੀ ਸਿਰਫ਼ ਏਸ ਲਈ ਮਰ ਗਿਆ ਹੁੰਦਾ ਕਿ ਉਹਦੇ ਕੋਲ ਫਲਾਣੀ ਚੀਜ਼ ਨਹੀਂ ਹੈ, ਤਾਂ ਅੱਜ ਤੀਕ ਮਨੁੱਖ ਜਾਤੀ ਹੀ ਨਸ਼ਟ ਹੋ ਗਈ ਹੁੰਦੀ। ਜੇ ਤੁਸੀਂ ਸੋਚਣ ਲੱਗ ਪਓ ਕਿ ਅਪਾਹਜ ਹੋਣ ਦੇ ਬਾਵਜੂਦ ਕੀ ਕੰਮ ਕੀਤਾ ਜਾ ਸਕਦਾ ਹੈ ਤਾਂ ਪੈਰਾਂ ਵਾਲੇ ਲੋਕਾਂ ਤੋਂ ਕਈ ਗੁਣਾਂ ਜ਼ਿਆਦਾ ਤੇਜ਼ੀ ਨਾਲ ਦੌੜ ਲੱਗਾ ਸਕੋਗੇ।

ਆਦਮੀ ਦੇ ਖੰਭ ਹੁੰਦੇ ਤਾਂ ਉਹ ਵੀ ਉਡ ਲੈਂਦਾ। ਹੁਣ ਪਰ ਨਹੀਂ ਤਾਂ ਵੀ ਵੇਖੋ ਕਿਸ ਤਰ੍ਹਾਂ ਫੁਰ...ਫੁਰ ਹਵਾਈ ਜਹਾਜ਼ ਵਿਚ ਉਡਾਨ ਭਰ ਰਿਹਾ ਹੈ। ਆਕਾਸ਼ ਵਿਚ ਹੋਰ ਵੀ ਅੱਗੇ ਕਿਥੇ ਕਿਥੇ ਜਾ ਕੇ ਕਿਹੋ ਕਿਹੋ ਜਹੀਆਂ ਚੀਜ਼ਾਂ ਫੜ ਕੇ ਲਿਆ ਰਿਹਾ ਹੈ ਆਦਮੀ। ਨਹੀਂ ਹੈ ਤਾਂ ਮਰ ਜਾਂਦੇ ਹਨ ਕੀ ? ਖੁਦ ਆਪਣੀ ਮਾਂ ਨੂੰ ਤੂੰ ਇਹ ਗੱਲ ਸਾਬਤ ਕਰ ਕੇ ਵਿਖਾ ਸਕਦਾ ਹੈਂ ਕਿ ਉਹਦਾ ਪੁੱਤਰ ਅਪਾਹਜ਼ ਹੈ ਤਾਂ ਕੀ ਹੋਇਆ ? ਵੇਖੋ, ਕੈਸੇ ਕੈਸੇ ਕੰਮ ਕਰ ਵਿਖਾ ਰਿਹਾ ਹੈ...ਤਾਂ ਕਿਓਂ ਝਗੜਾ

ਕਰੇਗੀ ਉਹ ਤੇਰੇ ਛੋਟੇ ਭਰਾ ਨਾਲ ? ਤੂੰ ਮੇਰੇ ਵਾਂਗ ਉਸ ਰੋਗ ਦਾ ਸ਼ਿਕਾਰ ਤਾਂ ਨਹੀਂ ਹੈਂ ਜਿਸ ਦਾ ਕੋਈ ਇਲਾਜ ਹੀ ਨਹੀਂ ਹੈ। ਜਦੋਂ ਮੈਂ ਵੀ ਜੀ ਰਿਹਾ ਹਾਂ ਤਾਂ ਤੂੰ ਕਿਉਂ ਮਰਨ ਦੀ ਗੱਲ ਕਰ ਰਿਹਾ ਹੈਂ ?..."ਕਹਿੰਦਿਆਂ ਮੰਗਤੇ ਦਾ ਗਲ ਭਰ ਆਇਆ। ਉਹਦੀਆਂ ਗੱਲਾਂ ਦੁਆਰਾ ਉਹਦੇ ਦਿਲ ਦੀ ਜੀਣ ਦੀ ਇਛਿਆ ਅਤੇ ਜ਼ਿੰਦਾ ਰਹਿ ਸਕਣ ਦਾ ਵਿਸ਼ਵਾਸ ਲੰਗੜੇ ਦੇ ਮਨ ਵਿਚ ਪਰਵੇਸ਼ ਹੋਣ ਲੱਗਾ। ਨਵੇਂ ਵਿਸ਼ਵਾਸ ਨਾਲ ਲੰਗੜੇ ਨੇ ਸਿਰ ਚੁਕ ਕੇ ਮੰਗਤੇ ਵੱਲ ਵੇਖਿਆ। ਮੰਗਤੇ ਨੇ ਗੱਲ ਜਾਰੀ ਰੱਖਦਿਆਂ ਕਿਹਾ—

"ਕੈਸੀਆਂ ਗੱਲਾਂ ਕਰਦਾ ਹੈਂ ਤੂੰ...ਹੁਣੇ ਹੁਣੇ ਤੂੰ ਕਿਹਾ ਹੈ ਕਿ ਬੱਸ ਵਿਚ ਤੈਨੂੰ ਪਹਿਲਾਂ ਉਠਣ ਲਈ ਫਿਰ ਪਿਛੋਂ ਬੈਠਣ ਲਈ ਕਿਹਾ ਗਿਆ ਜਿਸ ਕਾਰਨ ਤੂੰ ਦੁੱਖੀ ਹੋ ਗਿਆ। ਠੀਕ ਹੈ ਹੁਣ ਮੇਰੀ ਸੋਚ! ਕੀ ਮੈਨੂੰ ਕੋਈ ਬੱਸ ਵਿਚ ਚੜ੍ਹਨ ਵੀ ਦੇਵੇਗਾ। ਦਿਨ ਵੇਲੇ ਮੈਨੂੰ ਵੇਖ ਲਵੇਗਾ ਤਾਂ ਮੇਰੇ ਨਾਲ ਇਸ ਤਰ੍ਹਾਂ ਬੈਠ ਕੇ ਗੱਲਾਂ ਵੀ ਨਹੀਂ ਕਰੇਂਗਾ। ਅਹਿ ਵੇਖ, ਰੋਸ਼ਨੀ ਵਿਚ ਕੌਣ ਇਸ ਹੱਥ ਨੂੰ!" ਕੋਟ ਦੇ ਕਫ਼ਾਂ ਨੂੰ ਉਤਾਂਹ ਕਰਦਿਆਂ ਆਪਣੇ ਝੜਦੇ ਹੋਏ ਹੱਥ ਚਾਨਣ ਵਿਚ ਅੱਗੇ ਕਰਦਿਆਂ ਉਹਨੇ ਦਰਦ ਭਰੀ ਆਵਾਜ਼ ਵਿਚ ਕਿਹਾ, "ਕੁਝ ਦਿਨ ਪਹਿਲਾਂ ਇਹ ਹੱਥ ਪੂਰਾ ਕਾਇਮ ਸੀ। ਤੇਰੇ ਤਾਂ ਪੈਰ ਨਹੀਂ ਹਨ—ਮੇਰੇ ਤਾਂ ਸਭ ਕੁਝ ਹੌਲੀ ਹੌਲੀ ਨਸ਼ਟ ਹੁੰਦਾ, ਘੱਟ ਹੁੰਦਾ ਜਾ ਰਿਹਾ ਹੈ। ਏਸੇ ਹੱਥ ਨਾਲ ਪਰਸੋਂ ਮੈਂ ਇਕ ਬੱਚੇ ਨੂੰ ਚੁਕ ਲਿਆ ਸੀ। ਬੱਚੇ ਨੂੰ ਹੱਥਾਂ ਵਿਚ ਚੁਕਣ ਦੀ ਇਛਿਆ ਤਾਂ ਨਹੀਂ। ਐਸੀ ਇਛਿਆ ਵੀ ਮੈਂ ਕਦੀ ਕਰ ਸਕਦਾ ਹਾਂ ? ਪਟੜੀਆਂ ਤੇ ਖੜਾ ਸਾਂ ਅਤੇ ਰੇਲਗੱਡੀ ਦਾ ਵਕਤ ਵੀ ਹੋ ਗਿਆ ਸੀ ? ਏਸ ਲਈ ਘਬਰਾ ਕੇ ਚੁਕ ਲਿਆ ਉਹਨੂੰ। ਮੇਰੇ ਸਰੀਰ ਤੇ ਤਾਂ ਜੂੰ ਵੀ ਨਹੀਂ ਰੀਂਗ ਰਹੀ ਫਿਰ ਵੀ ਬੱਚੇ ਨੂੰ ਚੁਕ ਲੈਣ ਦੇ ਭਾਵ ਨਾਲ ਮੈਂ ਵਿਭੋਰ ਹੋ ਗਿਆ ਸਾਂ। ਪਰ...ਪਰ...ਪਰ ਜਾਣਦਾ ਹੈਂ ਇਸ ਗੱਲ ਲਈ ਉਹਦੇ ਮਾਪੇ ਮਾਰਨ ਲਈ ਦੌੜੇ ਸਨ।...ਇਨਸਾਨ ਬਣ ਕੇ ਪੈਦਾ ਹੋਣ ਤੇ ਵੀ ਇਨਸਾਨ ਨੂੰ ਮਿਲਣ ਵਾਲਾ ਕੋਈ ਵੀ ਆਨੰਦ ਜਾਂ ਅਧਿਕਾਰ ਮੈਨੂੰ ਮਿਲਣਾ ਸੰਭਵ ਨਹੀਂ ਹੈ। ਫਿਰ ਵੀ ਮੈਂ ਜੀ ਹੀ ਤਾਂ ਰਿਹਾ ਹਾਂ...ਭੂਤ ਵਾਂਗ ਬਿਲਕੁਲ ਇਕੱਲਾ ਹੋ, ਜੀਣ ਦੇ ਬਹਾਨੇ ਆਪਣੇ ਆਪ ਨੂੰ ਜ਼ਿੰਦਾ ਰਖਣ ਦਾ ਧੋਖਾ ਵੀ ਦੇ ਰਿਹਾ ਹਾਂ..." ਰੁਕ ਰੁਕ ਕੇ ਬੋਲਦਿਆਂ ਅੰਤ ਵਿਚ ਮੰਗਤਾ ਸਿਸਕੀਆਂ ਭਰ ਕੇ ਰੋਣ ਲੱਗਾ।

ਥੋੜ੍ਹੀ ਦੇਰ ਪਿਛੋਂ ਅੱਖਾਂ ਪੂੰਝ ਕੇ ਰੁੱਖੀ ਹਾਸੀ ਨਾਲ ਫਿਰ ਕਿਹਾ, "ਠੀਕ ਹੈ,—ਬੱਚੇ ਦੀ ਫ਼ਿਕਰ ਤਾਂ ਮਾਂ ਬਾਪ ਨੂੰ ਹੀ ਹੋਵੇਗੀ...ਕੀ ਇਹ ਰੋਗ ਮੌਤ ਤੋਂ ਵੀ ਡਰਾਉਣਾ ਨਹੀਂ ਹੈ ? ਫਿਰ ਸਾਰੀ ਗੱਲ ਦੱਸ ਦੇਣ ਤੇ ਕੁਝ ਕੁਝ ਮੰਨ ਗਏ। ਫਿਰ ਵੀ ਓਸ ਔਰਤ ਨੇ ਪੁੱਛ ਹੀ ਲਿਆ "ਸਾਨੂੰ ਆਵਾਜ਼ ਦੇ ਦਿੱਤੀ ਹੁੰਦੀ ਤਾਂ ਅਸੀਂ ਭਜੇ ਭਜੇ ਆ ਜਾਂਦੇ...ਤੂੰ ਕਿਓਂ ਚੁਕਿਆ...'ਤੁਸੀਂ' ਠੀਕ ਕਹਿ ਰਹੇ ਹੋ; ਭੁਲ ਹੋ ਗਈ।" ਕਹਿ ਕੇ ਮੈਂ ਖਿਮਾ ਮੰਗ ਲਈ ਅਤੇ ਆ ਗਿਆ। ਇਹ ਤਾਂ ਖਤਰਨਾਕ ਬੀਮਾਰੀ ਹੈ; ਆਦਮੀ ਨੂੰ ਕਦੀ ਹੋਣੀ ਨਹੀਂ ਚਾਹੀਦੀ। ਇਲਾਜ ਕੀਤਾ ਜਾ ਸਕਦਾ

ਹੈ । ਸਾਡੀ ਗੱਲ ਤਾਂ ਬਹੁਤ ਹੀ ਅੱਗੇ ਵੱਧ ਗਈ ਹੈ, ਹੁਣ ਤਾਂ ਨਹੀਂ ਇਹ ਘਟਨ ਵਾਲੀ, ਫ਼ੈਲਦੀ ਜਾਵੇਗੀ । ਹੋਰਨਾਂ ਨੂੰ ਤਾਂ ਸਾਵਧਾਨੀ ਵਰਤਣੀ ਚਾਹੀਦੀ ਹੈ । ਮਾਂ ਬੱਚੇ ਦੀ ਮੌਤ ਵੀ ਬਰਦਾਸ਼ਤ ਕਰ ਲਵੇਗੀ । ਪਰ ਉਹਦੇ ਲਈ ਅਜਿਹੀ ਬੀਮਾਰੀ ਕਦੇ ਨਹੀਂ ਬਰਦਾਸ਼ਤ ਕਰੇਗੀ ।" ਉਹ ਜਿਵੇਂ ਬੁੜ-ਬੁੜਾਂਦਾ ਹੋਇਆ ਆਪਣੇ ਆਪ ਨੂੰ ਈ ਕੁਝ ਕਹੀ ਜਾ ਰਿਹਾ ਸੀ ।

ਥੋੜ੍ਹੀ ਦੇਰ ਦੀ ਚੁਪ ਪਿਛੋਂ ਲੰਗੜੇ ਨੇ ਫੇਰ ਉਬਾਸੀ ਲਈ । "ਨੀਂਦ ਆ ਰਹੀ ਆ ਕੀ ? ਲੇਟ ਜਾਓ, ਬਾਬੂ । ਸੌਣ ਵਿਚ ਬੜਾ ਆਰਾਮ ਹੁੰਦਾ ਹੈ । ਮਰ ਜਾਣ ਬਾਅਦ ਸੌਂ ਨਹੀਂ ਸਕੋਗੇ । ਪਹੁ ਫੁੱਟਦਿਆਂ ਹੀ ਮਾਂ ਦਾ ਪੁੱਤਰ ਬਣ ਕੇ ਚਲਾ ਜਾਈਂ । ਅੰਤ ਵਿਚ ਮੈਂ ਤੈਨੂੰ ਇਹੀ ਕਹਿਣਾ ਚਾਹਾਂਗਾ 'ਪੈਰ ਨਹੀਂ ਹਨ' ਕਹਿ ਕੇ ਤੂੰ ਕਿਸੇ ਤੇ ਬੋਝ ਨਾ ਬਣ ਜਾਵੀਂ । ਜਿਵੇਂ ਬਿਨਾ ਕਿਸੇ ਦੇ ਸਹਾਰੇ ਤੂੰ ਮਰਨ ਆਇਆਂ, ਓਸੇ ਤਰ੍ਹਾਂ ਜੀਣ ਲਈ ਵਾਪਸ ਚਲੇ ਜਾਣਾ । ਇਹ ਕੋਈ ਸ਼ਰਮ ਦੀ ਗੱਲ ਨਹੀਂ ਹੈ । ਵੇਖ ਤੈਨੂੰ ਵੇਖ ਕੇ ਤੇਰੀ ਮਾਂ ਖੁਸ਼ ਹੁੰਦੀ ਹੈ ਜਾਂ ਨਹੀਂ..." ਕਹਿ ਕੇ ਬੁਝੀ ਹੋਈ ਆਖਰੀ ਬੀੜੀ ਦੇ ਟੁੱਕੜਿਆਂ ਨੂੰ ਇਕ ਇਕ ਕਰ ਕੇ ਚੁਕ ਕੇ ਸੁਲਘਾਂਦੇ ਹੋਏ ਖੰਭੇ ਨਾਲ ਸਿਰ ਜੋੜੀ ਆਕਾਸ਼ ਵੱਲ ਇਕ ਟਿਕ ਵਿੰਹਦੇ ਹੋਏ ਬੈਠਾ ਸੀ ।

"ਓਏ । ਵਿਹ ਸਪਤਰਿਸ਼ੀ ਮੰਡਲ ਤਾਂ ਬਹੁਤ ਉਪਰ ਤੀਕ ਆ ਗਿਆ ਹੈ... ਚਾਰੇ ਤਾਰਿਆਂ ਦੀ ਨੁਕਰ ਵਿਚ, ਪੂਛ ਵਾਲੇ ਤਿੰਨ ਤਾਰਿਆਂ ਦੇ ਵਿਚਕਾਰਲੇ ਤਾਰੇ ਦੇ ਲਾਗੇ...ਹਾਂ, ਅਰੁੰਧਤੀ ਨੂੰ ਦੇਣ ਵਾਲੇ ਦੀ ਛੇ ਮਹੀਨੇ ਤੀਕ ਮੌਤ ਹੁੰਦੀ । ਕਿਸੇ ਨੇ ਕਿਹਾ ਹੈ ਸੌ ਸਾਲਾ ? ਅਤੇ ਲੰਮੀ ਉਮਰ ਲੈ ਕੇ ਮਿੱਟੀ ਕਰਾਂਗਾ ਮੈਂ ?" ਅਕੇਵੇਂ ਅਤੇ ਦੁੱਖ ਨਾਲ ਉਹ ਬੁਦਬਦਾਇਆ ਅਤੇ ਹੱਥ ਦੀ ਸਿਗਰਟ ਫਰਸ਼ ਤੇ ਸੁਟ ਕੇ ਪੈਰਾਂ ਨਾਲ ਕੁਚਲ ਦੇ ਰਗੜਨ ਲੱਗਾ । ਉਹਦੀ ਨਜ਼ਰ ਸਪਤਰਿਸ਼ੀ ਤਾਰਕਾ ਮੰਡਲ ਨੂੰ ਘੂਰਨ ਲੱਗੀ ।

ਸਵੇਰੇ ਛੇ ਵਜੇ ਉੱਤਰ ਵੱਲ ਜਾਣ ਲਈ ਪਾਰਸਲ ਗੱਡੀ ਦੀ ਸੀਟੀ ਸੁਣਾਈ ਦਿੱਤੀ । ਉਹਦੀ ਤਿੱਖੀ ਕੰਨ ਪਾੜਵੀਂ ਆਵਾਜ਼ ਸੁਣ ਕੇ ਲੰਗੜਾ ਜਾਗ ਪਿਆ ।

ਉਹਦੇ ਕੋਲ ਮੰਗਤੇ ਦਾ ਮੈਲਾ ਕਪੜਾ ਅਤੇ ਚਮਕੀਲਾ ਟੀਨ ਦਾ ਕਟੋਰਾ ਪਿਆ ਸੀ । ਉਹਦੇ ਤੇ ਮੱਖੀਆਂ ਭਿਣਕ ਰਹੀਆਂ ਸਨ ।

ਦੂਰ, ਲੰਮੀ ਲੋਹੇ ਦੀ ਰਾਹ ਵਿਚ ਮੁੜਦੀ ਹੋਈ ਪਟੜੀਆਂ ਦੀ ਸੀਮਾ ਤੇ ਧੂੰਆਂ ਉਗਲਛਦੀ ਰੋਂਦੀ ਹੋਈ ਪਾਰਸਲ ਗੱਡੀ ਖੜੀ ਸੀ, ਓਥੇ ਲੋਕਾਂ ਦੀ ਭੀੜ ਸੀ ।

"ਏਧਰ ਘੁੰਮਿਆ ਕਰਦਾ ਸੀ ਨਾ...ਉਹੀ ਕੋਹੜੀ ਮੰਗਤਾ । ਗੱਡੀ ਦੇ ਅੱਗੇ ਜਾ ਛਾਲ ਮਾਰੀ ।"

ਉਹਨੇ ਮੈਨੂੰ ਜੀਣਾ ਸਿਖਾਇਆ ਅਤੇ ਮੈਂ ਸਿਖਾਇਆ ਮਰਨਾ । ਜੇ ਸਾਡੀ ਮੁਲਾਕਾਤ ਹੀ ਨਾ ਹੋ ਗਈ ਹੁੰਦੀ ਤਾਂ ?—ਲੰਗੜੇ ਦੀਆਂ ਅੱਖਾਂ ਵਿਚ ਅੱਥਰੂ ਆ ਗਏ ।

ਕੀ ਇਹ ਥਾਂ ਹੀ ਨਹਿਸ਼ ਹੈ ?—ਜਾਂ ਆਪਣੀ ਹੀ ਬਲੀ ਦੇ ਕੇ ਹੋਰ ਇਕ ਦੁਰਘਟਨਾ ਰੋਕਣ ਦੀ ਕੋਸ਼ਿਸ਼ ਹੈ ?—ਕੀ ਉਹਦੇ ਸਰੀਰ ਵਿਚ ਜੋ ਸੀ ਉਹ ਕੀ

ਏਨੀ ਭਿਆਨਕ ਛੂਤ ਦੀ ਬੀਮਾਰੀ ਹੈ ? ਨਹੀਂ, ਨਹੀ, ਆਤਮ ਹੱਤਿਆ ਦਾ ਵਿਚਾਰ—ਜ਼ਿੰਦਗੀ ਨਾਲ ਨਫ਼ਰਤ ਹੀ ਸਭ ਤੋਂ ਵੱਡੀ ਬੀਮਾਰੀ ਹੁੰਦੀ...ਉਹ ਉਹਦਾ ਸ਼ਿਕਾਰ ਹੋ ਗਿਆ। ਅਚਾਨਕ ਰੇਲਵੇ ਲਾਈਨ ਦੇ ਓਸ ਪਾਰ ਘਰਾਂ ਦੀ ਕਤਾਰ ਦੇ ਅੱਗੇ ਆਪਣੇ ਆਪਣੇ ਦਰਵਾਜ਼ੇ ਖੋਲ੍ਹ ਕੇ ਤਮਾਸ਼ਾ ਵੇਖਣ ਲਈ ਬਾਹਰ ਆਏ ਲੋਕਾਂ ਦੇ ਵਿਚੋਂ...ਓਹ ! ਮੇਰੇ ਲਾਲ ਉਹ ਆਵਾਜ਼ ਦੂਰ ਖਲੋਤੇ ਲੰਗੜੇ ਦੇ ਦਿਲ ਨੂੰ ਚੀਰਦੀ ਗਈ।

"ਮਾਂ ! ਮੈਂ ਹਾਂ ਮਾਂ...ਮੈਂ ਜ਼ਿੰਦਾ ਹਾਂ !" ਦਾ ਨਾਅਰਾ ਲਗਾਂਦਾ ਹੋਇਆ ਉਹਦਾ ਪੁੱਤਰ ਤੇਜ਼ੀ ਨਾਲ ਗੋਡਿਆਂ ਪਰਨੇ ਰੀਂਗਦਾ ਹੋਇਆ ਉਹਦੇ ਕੋਲ ਆ ਗਿਆ।

"ਮੇਰੇ ਲਾਲ !...ਮੇਰੇ ਲਾਲ ! ਰੇਲ ਦੀਆਂ ਪਟੜੀਆ ਤੇ ਲੋਟ ਪੋਟ ਹੋ ਕੇ ਚੀਕ ਰਹੀ ਮਾਂ ਦੇ ਕੰਨਾਂ ਨੇ 'ਮੈਂ ਹਾਂ' ਦਾ ਨਾਅਰਾ ਸੁਣ ਲਿਆ। ਥੋੜ੍ਹੀ ਦੇਰ ਤਕ ਉਹਦੀ ਸਮਝ ਵਿਚ ਕੁਝ ਨਹੀਂ ਆਇਆ। ਢਿੱਡ ਤੇ ਦੋਵੇਂ ਹੱਥ ਧਰੀਂ ਅੱਥਰੂ ਵਗਾਂਦੀ ਖੜੀ ਰਹਿ ਗਈ, ਫਿਰ ਉਹਦੇ ਬੁਲ੍ਹਾਂ ਤੇ ਹਾਸੀ ਖਿਲਰ ਗਈ। ਫਿਰ ਗੱਡੀ ਦੀਆਂ ਪਟੜੀਆਂ ਤੇ ਨਜ਼ਰ ਮਾਰ ਕੇ ਬੋਲੀ, "ਪਤਾ ਨਹੀਂ ਕਿਸ ਅਭਾਗਣ ਦਾ ਪੁੱਤਰ ਹੈ..." ਤੇ ਫਿਰ ਰੋਣ ਲੱਗੀ।

ਉਹਦੇ ਲਾਗੇ ਆ ਖਲੋਤੇ ਉਹਦੇ ਪੁੱਤਰ ਨੇ ਉਹਦੇ ਮੋਢਿਆਂ ਤੇ ਸਿਰ ਰੱਖ ਦਿੱਤਾ ਤੇ ਆਪਣਾ ਮੱਥਾ ਰਗੜਦਿਆਂ ਹੋਇਆਂ ਰੋਣੀ ਆਵਾਜ਼ ਵਿਚ ਕਿਹਾ—"ਮਾਂ ! ਮੈਂ ਜ਼ਿੰਦਾ ਹਾਂ ਮਾਂ...ਉਹ ਤੇਰਾ ਪੁੱਤਰ ਨਹੀਂ ਹੈ...ਓਸ ਆਦਮੀ ਨੂੰ ਮਰਨਾ ਨਹੀਂ ਚਾਹੀਦਾ ਸੀ ਮਾਂ...ਓਹ !...." ਤੇ ਲੰਗੜਾ ਧਾਹਾਂ ਮਾਰ ਕੇ ਰੋਣ ਲੱਗਾ।

# 7. ਆਤਮ ਦਰਸ਼ਨ

ਓਸ ਸਪਤਾਹਿਕ ਦੇ ਉਪ ਸੰਪਾਦਕ ਹੋਣ ਦਾ ਸ਼ਿਵਰਾਮਨ ਨੂੰ ਬੜਾ ਅਭਿਮਾਨ ਸੀ। ਹਰ ਰੋਜ਼ ਓਥੇ ਆਦੀਆਂ ਢੇਰ ਸਾਰੀਆਂ ਕਹਾਣੀਆਂ ਦੇ ਲੇਖਕਾਂ ਦੇ ਨਾਂ ਉਹ ਲਿਖ ਲੈਂਦਾ, ਫਿਰ ਅਪ੍ਰਵਾਨ ਕਹਾਣੀਆਂ ਤੋਂ 'ਸੌਰੀ' ਦਾ ਲੇਬਲ ਲਾ ਕੇ ਉਹਨਾਂ ਨੂੰ ਵਾਪਸ ਕਰ ਦੇਂਦਾ। ਇਸ ਤਰ੍ਹਾਂ ਪਤੇ ਲਿਖਦੇ ਰਹਿਣਾ ਹੀ ਉਹਦਾ ਕੰਮ ਬਣ ਗਿਆ ਸੀ। ਅੱਜ ਉਹਦੇ ਨਾਂ ਹੀ ਇਕ ਚਿੱਠੀ ਆ ਗਈ ਸੀ। ਓਸ ਲੰਮੇ ਲਿਫ਼ਾਫ਼ੇ ਉਤੇ ਸ਼ਿਵਰਾਮਨ, ਉਪ ਸੰਪਾਦਕ ਲਿਖਿਆ ਵੇਖ ਕੇ ਉਹਨੂੰ ਆਪਣੇ ਆਪ ਤੇ ਥੋੜ੍ਹਾ ਮਾਣ ਮਹਿਸੂਸ ਹੋਇਆ!

ਓਸ ਲੰਮੇ ਲਿਫ਼ਾਫ਼ੇ ਦਾ ਮੂੰਹ ਪਾੜ ਕੇ ਉਹਨੇ ਚਿੱਠੀ ਕੱਢੀ। ਉਹਦੇ ਵਿਚ ਕਾਗਜ਼ਾਂ ਦਾ ਇਕ ਪੁਲੰਦਾ ਹੁੰਦੇ ਹੋਏ ਵੀ ਉਹਦੇ ਵਿਚੋਂ ਤਹਿ ਕੀਤਾ ਇਕ ਕਾਗਜ਼ ਦਾ ਟੁਕੜਾ ਅੱਡ ਹੋ ਕੇ ਡਿੱਗ ਪਿਆ, ਜਿਸ ਤੋਂ ਉਹਨੂੰ ਜਾਪਿਆ ਕਿ ਪੱਤਰ ਈ ਹੈ। ਓਸ ਕਾਗਜ ਨੂੰ ਚੁਕ ਕੇ ਉਹ ਪੜ੍ਹਨ ਲੱਗਾ।

"ਸ਼੍ਰੀ ਸ਼ਿਵਰਾਮਨ ਨੂੰ ਆਸ਼ੀਰਵਾਦ। ਪ੍ਰਭੂ ਦੀ ਕਿਰਪਾ ਨਾਲ ਤੁਹਾਨੂੰ ਹਰ ਪ੍ਰਕਾਰ ਦਾ ਸੁਖ ਮਿਲੇ। ਤੁਹਾਨੂੰ ਸਾਰੇ ਲੋਕਾ ਨੂੰ ਮਿਲੇ ਬਗੈਰ ਤੁਰ ਆਉਣ ਦਾ ਸੱਚਮੁੱਚ ਬਹੁਤ ਦੁੱਖ ਹੈ ਮੈਨੂੰ....ਕੋਈ ਗੱਲ ਨਹੀਂ। ਸੋਚਣ ਤੇ ਲੱਗਦਾ ਹੈ, ਦਿਲ ਵਿਚ ਡੂੰਘਾ ਪਿਆਰ ਹੈ ਤਾਂ, ਬੁਲ੍ਹਾਂ ਨਾਲ ਕਹੀਆਂ ਗੱਲਾਂ ਫਜ਼ੂਲ ਲਗਣ ਲੱਗਦੀਆਂ ਹਨ। ਪਰ ਅਜਿਹੀਆਂ ਗੱਲਾਂ ਸੋਚ ਕੇ ਕਿਸੇ ਨਿਸਚੇ ਨਾਲ ਆ ਗਿਆ ਹਾਂ, ਉਹ ਤਾਂ ਗੱਲ ਨਹੀਂ ਹੈ। ਅਸਲ ਵਿਚ ਕਹਿ ਕੇ ਆਉਣ ਦਾ ਹੌਸਲਾ ਮੈਂ ਨਹੀਂ ਕਰ ਸਕਿਆ...ਮੈਥੋਂ ਕਿਹਾ ਨਹੀਂ ਗਿਆ ਬੱਸ ਹੋਰ ਕੁਝ ਨਹੀਂ; ਚਲਾ ਆਇਆ। ਸੱਚ ਹੈ; ਕਿਸੇ ਗੱਲ ਨੂੰ ਕਹਿਣ ਲਈ ਹੀ ਹੌਸਲੇ ਦੀ ਲੋੜ ਹੁੰਦੀ ਹੈ। ਮੈਂ ਅਨੁਭਵ ਕੀਤਾ ਹੈ ਕਿ ਕਰਨਾ ਸੌਖਾ ਹੈ ਪਰ ਕਹਿਣਾ ਬਹੁਤ ਕਠਨ ਹੈ...ਬਹੁਤ ਹੀ ਮੁਸ਼ਕਿਲ ਹੈ। ਤੁਸੀਂ ਹੀ ਸੋਚ ਕੇ ਵੇਖੋ। ਤੁਸੀਂ ਤਾਂ ਚਿੰਤਕ ਹੋ; ਲੇਖਕ ਹੋ...ਚੰਗੇ ਮੰਦੇ ਕਿੰਨੇ ਹੀ ਕੰਮ ਅਸੀਂ ਕਰ ਛੱਡਦੇ ਹਾਂ...ਉਹਨਾਂ ਦੀਆਂ ਤਹਿਆਂ ਖੋਲ੍ਹ ਕੇ, ਅੱਡ ਅੱਡ ਕਰ ਕੇ ਉਹਨਾਂ ਬਾਰੇ ਬੋਲਦੇ ਰਹਿਣਾ ਕੀ ਕਦੀ ਸੰਭਵ ਹੋ ਸਕਦਾ ਹੈ? ਚਲੋ ਜਾਣ ਤੋਂ

ਪਹਿਲਾਂ ਮੈਂ ਆਪਣਾ ਇਹ ਫ਼ੈਸਲਾ ਤੁਸਾਂ ਲੋਕਾਂ ਨੂੰ ਸੁਣਾਉਣ ਲਈ ਆਉਂਦਾ ਤਾਂ...ਕਹਿ ਵੀ ਦਿੱਤਾ ਹੁੰਦਾ—ਪਰ ਮੇਰਾ ਦਿਲ ਨਹੀਂ ਮੰਨਿਆ ਹੁੰਦਾ ਅਤੇ ਮੈਂ ਓਥੇ ਬੈਠਾ ਰਹਿ ਜਾਂਦਾ। ਮੈਂ ਜਾਣਦਾ ਸਾਂ ਕਿ ਮੇਰੇ ਜਾਣ ਪਿਛੋਂ ਤੁਸਾਂ ਲੋਕਾਂ ਨੂੰ ਭੋਰਾ ਵੀ ਦੁੱਖ ਨਹੀਂ ਹੋਵੇਗਾ...ਪਰ ਕੀ ਕਰਾਂ ? ਮੈਨੂੰ ਹੋ ਰਿਹਾ ਏ ਨ !...ਤੁਹਾਡੀ ਪਤਨੀ ਜਾਣ ਬੁਝ ਕੇ ਮੈਨੂੰ 'ਬੁਧੂ ਬਰਾਹਮਣ' ਕਹਿ ਕੇ ਬੁਲਾਂਦੀ ਸੀ—ਉਹ ਵੀ ਇਸ ਤਰ੍ਹਾਂ ਜਿਵੇਂ ਉਹ ਜਾਣਦੀ ਈ ਨਾ ਹੋਵੇ ਕਿ ਮੈਂ ਓਥੇ ਲਾਗੇ ਮੌਜੂਦ ਹਾਂ।...ਉਹ ਠੀਕ ਹੀ ਕਹਿੰਦੀ ਸੀ। ਖ਼ੈਰ ! ਹੁਣ ਮੈਂ ਆ ਗਿਆ ਹਾਂ ਤਾਂ ਮੈਂ ਕਿਥੇ ਹਾਂ, ਕੀ ਕਰ ਰਿਹਾ ਹਾਂ, ਇਹ ਜਾਣਨ ਲਈ ਤੁਸੀਂ ਜ਼ਰੂਰ ਉਤਸੁਕ ਹੋਵੋਗੇ। ਇਸ ਚਿੱਠੀ ਦੇ ਨਾਲ ਇਕ ਪੁਲੰਦਾ ਭੇਜ ਦਿੱਤਾ ਏ ਨਾ, ਉਸਨੂੰ ਕਦੇ ਸਮਾਂ ਮਿਲੇ ਤਾਂ, ਸਮਾਂ ਲੰਘ ਨਾ ਰਿਹਾ ਹੋਵੇ ਤਾਂ, ਪੜ੍ਹ ਕੇ ਵੇਖੋ। ਮੈਨੂੰ, ਮੇਰੇ ਦਿਲ ਨੂੰ ਤੁਸੀਂ ਸਮਝ ਸਕੋਗੇ। ਮੇਰਾ ਖਿਆਲ ਹੈ ਤੁਸੀਂ ਸਮਝ ਪਾਓਗੇ...ਤੁਸੀਂ ਸਮਝ ਸਕੋਗੇ ਜਾਂ ਨਹੀਂ, ਇਹਦੀ ਫ਼ਿਕਰ ਨਹੀਂ ਹੈ। ਇਕ ਮਹੀਨੇ ਤੋਂ ਰੋਜ਼ ਤੁਹਾਨੂੰ ਖ਼ਤ ਲਿਖਣ ਦੀ ਸੋਚ ਰਿਹਾ ਹਾਂ ਅਤੇ ਲਿਖ ਨਾ ਸਕਣ ਦੇ ਕਾਰਨ ਬੇਚੈਨ ਹੁੰਦਾ ਰਿਹਾ ਹਾਂ। ਸਹੁੰ ਖਾ ਕੇ ਕਹਿੰਦਾ ਹਾਂ, ਇਸ ਖ਼ਤ ਤੋਂ ਇਲਾਵਾ ਕਾਗਜ਼ ਦਾ ਜਿਹੜਾ ਪੁਲੰਦਾ ਮੈਂ ਭੇਜਿਆ ਹੈ, ਉਸ ਵਿਚ ਇਕ ਵੀ ਗੱਲ ਮੈਂ ਤੁਹਾਡੇ ਬਾਰੇ ਨਹੀਂ ਲਿਖੀ ਹੈ। ਬੱਸ ਉਂਜ ਈ, ਜੋ ਕੁਝ ਵੀ ਦਿਮਾਗ ਵਿਚ ਆਇਆ ਲਿਖਦਾ ਗਿਆ—ਪਰ ਬਿਨਾ ਸਮਝੇ ਕਿ ਕਿਉਂ ! ਹੁਣ ਵੀ ਲਿਖ ਰਿਹਾ ਹਾਂ...ਇਹ ਮੇਰੀ ਆਪਣੇ ਆਪ ਵੱਲ ਵੇਖਣ ਦੀ ਦ੍ਰਿਸ਼ਟੀ ਹੈ, ਆਪਣੇ ਹੀ ਬਾਰੇ ਇਕ ਪ੍ਰੀਚੇ...ਨਹੀਂ, ਆਤਮ ਦਰਸ਼ਨ ਹੈ। ਅਚਾਨਕ ਕੁਝ ਸੁਝ ਗਿਆ; ਜਿਥੋਂ ਤਕ ਲਿਖਿਆ ਸੀ, ਕਾਪੀ ਚੋਂ ਉਹਨਾਂ ਕਾਗਜ਼ਾਂ ਨੂੰ ਪਾੜ ਕੇ ਤੁਹਾਨੂੰ ਭੇਜ ਦਿੱਤੇ ਹਨ। ਪਤਾ ਨਹੀਂ ਕਿਓਂ ਦਿਲ ਕਰ ਰਿਹਾ ਹੈ, ਸੋ ਭੇਜ ਰਿਹਾ ਹਾਂ। ਪਤਾ ਨਹੀਂ ਸ਼ਾਇਦ ਇਹ ਵੀ ਇਕ ਪਾਗਲਪਨ ਹੈ। ਪਰ ਇਕ ਗੱਲ, ਆਪਣੀ ਪਤਨੀ ਨੂੰ ਜਾ ਕੇ ਕਹਿ ਦਿਓ ਕਿ, "ਪਾਗਲ ਆਦਮੀ ਨੂੰ ਬਰਾਹਮਨ ਨਹੀਂ ਹੋਣਾ ਚਾਹੀਦਾ; ਜੇ ਆਦਮੀ ਪਾਗਲ ਹੈ ਤਾਂ ਉਹ ਬਰਾਹਮਨ ਨਹੀਂ ਹੋ ਸਕਦਾ; ਬਰਾਹਮਨ ਦਾ ਮਤਲਬ ਈ ਹੈ ਗਿਆਨ ਦਾ ਖਜ਼ਾਨਾ...ਇਸ ਜ਼ਾਤ ਵਿਚ ਜਨਮ ਲੈ ਕੇ ਵੀ ਮਾਂ ਪਿਓ ਦਾ ਰੱਖਿਆ 'ਗਨਪਤ' ਨਾਂ ਗੁਆ ਕੇ 'ਪਾਗਲ, ਸ਼ਾਸਤਰੀ; ਬੁਧੂ ਸ਼ਾਸਤਰੀ ਨਾਂ ਨਾਲ ਹੀ ਉਮਰ ਕੇ ਸੱਠ ਸਾਲ ਕੱਟ ਦਿੱਤੇ ਹਨ ਮੈਂ। ਜਾਣ ਦਿਓ ਜੋ ਹੋ ਗਿਆ ਸੋ ਹੋ ਗਿਆ ਹੈ। ਹੁਣ ਮੈਂ ਖੁਸ਼ੀ ਨਾਲ, ਇਜ਼ਤ ਨਾਲ, ਸੱਠਾਂ ਸਾਲਾਂ ਪਿਛੋਂ—ਅੱਜੇ ਖੁਸ਼ੀ ਨਾਲ ਜੀ ਰਿਹਾ ਹਾਂ। ਕਿਸਮਤ ਨੇ ਚਾਹਿਆ ਤਾਂ ਕਦੀ ਕਿਧਰੇ ਅਸੀਂ ਮਿਲਾਂਗੇ ਹੀ। ਤੁਸੀਂ ਸਾਰੇ ਮੈਨੂੰ ਭੁਲ ਵੀ ਗਏ ਤਾਂ ਕੋਈ ਗੱਲ ਨਹੀਂ...ਮੇਥੋਂ ਤਾਂ ਕੁਝ ਵੀ ਭੁਲਾਇਆ ਨਹੀਂ ਜਾ ਰਿਹਾ...'

ਤੁਹਾਡਾ ਪਿਤਾ
ਗਨਪਤ...

ਦਸਤਖਤਾਂ ਵਾਲੇ ਥਾਂ ਤੇ ਗਨਪਤ ਸ਼ਾਸਤਰੀ ਸ਼ਬਦ ਨੂੰ ਕੱਟ ਦਿੱਤਾ ਗਿਆ ਸੀ। ਲਿਫਾਫੇ ਵਿਚੋਂ ਉਸ ਵਿਚ ਕਾਗਜ਼ ਦੇ ਪੁਲੰਦੇ ਨੂੰ ਬਿਲਕੁਲ ਸੰਪਾਦਕ ਵਾਂਗ

ਹੱਥ ਵਿਚ ਲੈਂਦੇ ਹੋਏ ਸਫਿਆਂ ਦੀ ਗਿਣਤੀ ਜਾਣਨ ਲਈ ਆਖਰੀ ਸਫਾ ਪਲਟ ਉਹਨੇ ਵੇਖਿਆ। ਪੰਨਿਆਂ ਤੇ ਨੰਬਰ ਨਹੀਂ ਲਿਖੇ ਸਨ। ਸਾਰੇ ਕਾਗਜ਼ ਇਕ ਨੋਟ ਬੁਕ ਵਿਚੋਂ ਪਾੜ ਲੈਣ ਦੇ ਕਾਰਨ ਖਬੇ ਪਾਸੇ ਕਾਗਜ਼ਾਂ ਦੇ ਕੰਢੇ ਟੇਢੇ ਮੇਢੇ ਹੋ ਗਏ ਸਨ। ਕੁਝ ਪੰਨੇ ਪੈਨਸਿਲ ਨਾਲ ਤੇ ਕੁਝ ਪੰਨੇ ਸਿਆਹੀ ਨਾਲ ਲਿਖੇ ਹੋਏ ਸਨ। ਬੜਾ ਸੋਚ ਸਮਝ ਕੇ, ਵਰ੍ਹਿਆਂ ਤੋਂ ਦਿਲ ਵਿਚ ਪਲ ਕੇ ਸਪੱਸ਼ਟ ਹੋਏ, ਪੱਕੇ ਤੇ ਡੂੰਘੇ ਵਿਚਾਰਾਂ ਕਾਰਨ ਲੇਖਣੀ ਵਿਚ ਕਿਧਰੇ ਵੀ ਕੱਟ ਵੱਢ ਨਹੀਂ ਸੀ। ਉਸਨੂੰ ਇਕ ਸਾਹੇ ਪੜ੍ਹ ਲੈਣ ਦੀ ਉਹਨੂੰ ਪਰਬਲ ਇਛਾ ਹੋ ਰਹੀ ਸੀ। ਸਾਹਮਣੇ ਤਾਂ ਦਫ਼ਤਰ ਦੇ ਕੰਮ ਦਾ ਪਹਾੜ ਸੀ। ਉਹਨੇ ਧਿਆਨ ਨਾਲ ਪੁਲੰਦੇ ਨੂੰ ਤਹਿ ਕਰਕੇ ਉਹਨੂੰ ਆਪਣੇ ਬੈਗ ਵਿਚ ਰੱਖ ਲਿਆ। ਬੈਗ ਵਿਚ ਰੱਖਦਿਆਂ ਪਹਿਲਾਂ ਸ਼ਿਵਰਾਮਨ ਨੇ ਪੱਤਰ ਨੂੰ ਉਲਟ ਪਲਟ ਕੇ ਵੇਖਿਆ ਕਿ ਕਿਥੋਂ ਆ ਰਿਹਾ ਹੈ। ਭੇਜਣ ਵਾਲੇ ਦਾ ਕਿਧਰੇ ਪਤਾ ਨਹੀਂ ਸੀ। ਫਿਰ ਵੀ ਡਾਕਟਰ ਦੀ ਮੁਹਰ ਤੇ ਦਿੱਲੀ ਦਾ ਨਾਂ ਪੜ੍ਹ ਕੇ ਪਲ ਭਰ ਸ਼ਿਵਰਾਮਨ ਦੀਆਂ ਅੱਖਾਂ ਹੈਰਾਨੀ ਨਾਲ ਖੁਲ੍ਹੀਆਂ ਰਹਿ ਗਈਆਂ।

"ਏਸ ਆਦਮੀ ਵਿਚ ਏਨੀ ਹਿੰਮਤ ? ਬਿਨਾ ਕਹੇ ਦੱਸੇ ਦਿੱਲੀ ਜਾ ਬੈਠਾ ਹੈ।" ਫਿਰ ਉਹਦੀਆਂ ਅੱਖਾਂ ਭਰ ਆਈਆਂ। ਉਹ ਸਮਝ ਸਕਦਾ ਸੀ ਕਿ ਉਸ ਵਿਚਾਰੇ ਦੇ ਦਿਲ ਨੂੰ ਕਿੰਨੀ ਡੂੰਘੀ ਸੱਟ ਲੱਗੀ ਹੋਵੇਗੀ।

—ਉਹਨੂੰ ਆਪਣੇ ਪਿਤਾ ਦੀ—ਉਸ ਪਾਗਲ ਬਰਾਹਮਣ ਦੀ ਸੂਰਤ ਯਾਦ ਆ ਗਈ—ਘਣੀ ਦਾਹੜੀ, ਅਗਲੇ ਦੰਦ ਗਾਇਬ, ਮੂੰਹ ਤੇ ਮਾਤਾ ਦੇ ਦਾਗ, ਭੈਂਗੀਆਂ ਅੱਖਾਂ !

ਗਨਪਤ ਸ਼ਾਸਤਰੀ ਪਿਛਲੀ ਮਸਿਆ ਤੋਂ ਦੂਜੇ ਦਿਨ ਅਚਾਨਕ ਲਾਪਤਾ ਹੋ ਗਏ। ਪਹਿਲੇ ਦੋ ਤਿੰਨ ਦਿਨ ਉਹਦੇ ਘਰ ਵਾਲਿਆਂ ਨੇ—ਘਰ ਵਾਲੇ ਹੋਰ ਸਨ ਵੀ ਕਿਹੜੇ ? ਉਹੀ ਉਹਨਾਂ ਦੇ ਦੋ ਪੁੱਤਰ; ਸ਼ਿਵਰਾਮਨ ਅਤੇ ਮਣੀ ਨੇ ਕੋਈ ਖਾਸ ਫ਼ਿਕਰ ਨਹੀਂ ਕੀਤੀ ਸੀ।

ਕਿਸੇ ਨੇ ਆ ਕੇ ਦੱਸਿਆ ਸੀ ਕਿ ਉਹ ਤਿੰਨ ਚਾਰ ਸ਼ਾਸਤਰੀਆਂ ਨੇ ਨਾਲ ਕਾਂਜੀ ਵਰਗ ਚਲੇ ਗਏ ਹਨ। ਖਬਰ ਮਿਲਦਿਆਂ ਹੀ ਉਹਨਾਂ ਦੀ ਬਹੂ ਰਾਜਮ ਨੇ ਰੌਲਾ ਪੌਣਾ ਆਰੰਭ ਕਰ ਦਿੱਤਾ ਸੀ 'ਜਾਣ ਲੱਗੇ ਕਹਿ ਕੇ ਜਾਂਦੇ ਤਾਂ ਕੀ ਵਿਗੜਦਾ ਸੀ ? ਜਦੋਂ ਜੀ ਚਾਹੁਣ ਔਂਦੇ ਜਾਂਦੇ ਰਹਿੰਦੇ...ਘਰ ਤਾਂ ਕੀ ਸਰਾਂ ਸਮਝ ਰੱਖੀ ਹੈ ?' ਪਰ ਥੋੜ੍ਹੇ ਹੀ ਦਿਨਾਂ ਪਿਛੋਂ ਪੰਡੇ ਪਰਤ ਆਏ ਤਾਂ ਉਹਨਾਂ ਦੱਸਿਆ ਕਿ ਗਨਪਤ ਸ਼ਾਸਤਰੀ ਤਾਂ ਉਹਨਾਂ ਦੇ ਨਾਲ ਹੀ ਨਹੀਂ ਸਨ। ਸੁਣਦਿਆਂ ਹੀ ਰਾਜਮਾ ਹੈਰਾਨ ਹੋ ਗਈ ਸੀ ਅਤੇ ਉਹਦੇ ਪਿਛੋਂ ਉਹਨਾਂ ਨੂੰ ਗਾਲ੍ਹੀਆਂ ਦੇਣੀਆਂ ਉਹਨੇ ਇਕਦਮ ਬੰਦ ਕਰ ਦਿੱਤੀਆਂ ਸਨ।

'ਕਿਥੇ ਗਏ ਹੋਣਗੇ ? ਕਿਥੇ ਗਏ ਹੋਣਗੇ ? ਉਹ ਬੁੜਬੜਾਂਦੀ ਰਹੀ ਸੀ। ਉਹਨਾਂ ਦੀ ਕੋਈ ਹੋਰ ਧੀ ਜਾਂ ਪਿਆਰ ਨਾਲ ਉਹਨਾਂ ਨੂੰ ਬੁਲਾ ਕੇ ਆਪਣੇ ਕੋਲ ਰਖਣ ਵਾਲਾ ਉਹਦਾ ਆਪਣਾ ਕੋਈ ਨਹੀਂ ਸੀ। ਸੋਚ ਕੇ ਉਹਨੇ ਲੰਮਾ ਸਾਹ

ਲਿਆ। ਸ਼ਿਵਰਾਮਨ ਦੇ ਦਿਲ ਵਿਚ ਵੀ ਹਲਕੀ ਜਿਹੀ ਸ਼ੱਕ ਦੀ ਲਕੀਰ ਉਭਰੀ। ਸ਼ਾਮੀਂ ਦਫ਼ਤਰੋਂ ਘਰ ਪਰਤਦਿਆਂ ਉਹਦੀ ਮੰਦਰ ਦੇ ਤਲਾ ਕੰਢੇ ਛੋਟੀ ਬੰਨੀ ਤੇ ਬੈਠ ਕੇ ਉਚੀ ਆਵਾਜ਼ ਵਿਚ ਜ਼ੋਰ ਜ਼ੋਰ ਨਾਲ ਬਹਿਸ ਕਰਨ ਵਾਲੇ ਪਾਂਡੇ ਸ਼ਾਸਤਰੀਆਂ ਦੀ ਭੀੜ ਵਿਚ ਆਪਣੇ ਪਿਤਾ ਨੂੰ ਢੂੰਡਦੀ ਨਜ਼ਰ ਨਿਰਾਸ਼ ਹੋ ਜਾਂਦੀ।

—ਉਹਨੂੰ ਕੀ ਪਤਾ ਸੀ ਕਿ ਸ਼ਹਿਰ ਵਿਚ ਹੋਣ ਤੇ ਵੀ ਉਹ ਸਦਾ ਏਸ ਭੀੜ ਤੋਂ ਅੱਡ ਇਕੱਲੇ ਬੈਠਿਆ ਕਰਦੇ ਸਨ।...ਉਹਨੂੰ ਹੈਰਾਨੀ ਹੋ ਰਹੀ ਸੀ ਕਿ ਏਸ ਪਾਗਲ ਜਹੇ ਬਰਾਹਮਣ ਨੂੰ ਨਾਲ ਰਖਣ ਵਾਲਾ ਸੀ ਕੌਣ ?

ਦਿਨੋ ਦਿਨ ਆਪਣੇ ਦਿਲ ਤੇ ਪਿਤਾ ਦੀ ਚਿੰਤਾ ਦਾ ਵਧਦਾ ਹੋਇਆ ਬੋਝ ਮਹਿਸੂਸ ਕਰਨ ਲੱਗਾ। 'ਉਹ ਕਿਥੇ ਹਨ...ਉਹਨਾਂ ਦਾ ਕੀ ਹੋਇਆ ਹੈ...ਕਿਧਰੇ ਕੋਈ ਇਹੋ ਜਹੀ ਗੱਲ...ਫਿਰ ਵੀ ਖੁਲ੍ਹ ਕੇ ਉਹਦੇ ਬਾਰੇ ਵਿਚ ਪੁਛ ਗਿਛ ਕਰਨ ਬੋਲ਼ਣ ਵਿਚ ਉਹਨੂੰ ਝਿਜਕ ਹੋ ਰਹੀ ਸੀ। ਉਹਨੂੰ ਡਰ ਸੀ ਕਿ ਕਿਤੇ ਉਹਦੀ ਪਤਨੀ ਰਾਜਮ ਇਹ ਨਾ ਕਹਿ ਦੇਵੇ ਕਿ ਹਾਂ, ਜਾਣਦੀ ਹਾਂ...ਬੜੀਆਂ ਮਿੰਨਤਾਂ ਪਿਛੋਂ ਮਿਲ ਗਿਆ ਹੈ ਅਜਿਹਾ ਬਾਪ ਜਿਹੜੇ ਇੰਜ ਔਖੇ ਹੋ ਰਹੇ ਉਹਦੇ ਲਈ...ਉਹ ਸਮਝ ਨਹੀਂ ਰਿਹਾ ਸੀ ਕਿ ਉਸਦਾ ਛੋਟਾ ਭਰਾ ਵੀ ਉਸਦੇ ਵਾਂਗ ਅੰਦਰ ਹੀ ਅੰਦਰ ਘੁਲ ਰਿਹਾ ਹੈ ਜਾਂ 'ਚਾਹੇ ਜਾਵੇ ਭਾੜ ਵਿਚ, ਮੈਨੂੰ ਕੀ ?' ਇਸ ਭਾਵ ਤੋਂ ਇਕਦਮ ਮੁਕਤ ਹੈ। ਉਹਨੂੰ ਲੱਗਿਆ ਕਿ ਜੇ ਉਹ ਮੁਕਤ ਹੈ ਤਾਂ ਇਹ ਬਹੁਤ ਵੱਡਾ ਪਾਪ ਹੋਵੇਗਾ। ਬਚਪਨ ਦੀ...ਅਜੇ ਥੋੜ੍ਹੇ ਚਿਰ ਦੀ ਹੀ ਗੱਲ ਹੈ...ਕਿੰਨੀਆਂ ਹੀ ਐਸੀਆਂ ਘਟਨਾਵਾਂ ਉਹਨੂੰ ਯਾਦ ਆ ਗਈਆਂ, ਜਦੋਂ ਉਹਨੇ ਤੇ ਉਸਦੇ ਛੋਟੇ ਭਰਾ ਨੇ ਗਨਪਤ ਸ਼ਾਸਤਰੀ ਨੂੰ ਪਿਤਾ ਕਹਿਣ ਵਿਚ ਅਪਮਾਨ ਮਹਿਸੂਸ ਕੀਤਾ ਸੀ। ਕੁਝ ਲੋਕਾਂ ਨੂੰ ਉਹਨਾਂ ਨੂੰ ਵੇਖ ਕੇ ਤਰਸ ਆ ਜਾਂਦਾ; ਉਹ ਵੀ ਹੀ-ਹੀ ਕਰਦੇ ਹੋਏ ਆਪਣਾ ਪੋਪਲਾ ਮੂੰਹ ਖੋਲ੍ਹ ਕੇ ਬੱਚਿਆਂ ਵਾਂਗ ਕੁਝ ਕਹਿ ਦੇਂਦੇ। ਦਯਾ ਅਤੇ ਰਹਿਮ ਦੇ ਪਾਤਰ ਬਣੇ ਗਨਪਤ ਸ਼ਾਸਤਰੀ ਨੂੰ ਆਪਣੇ ਬੱਚਿਆਂ ਤੋਂ ਕੋਈ ਸ਼ਕਾਇਤ ਨਹੀਂ ਸੀ।

ਉਂਜ ਪਿੰਡ ਦੇ ਕਿਸੇ ਵੀ ਆਦਮੀ ਨੇ ਗਨਪਤ ਸ਼ਾਸਤਰੀ ਦਾ ਖਾਸ ਆਦਰ ਨਹੀਂ ਕੀਤਾ ਸੀ ਸਗੋਂ ਅਪਮਾਨ ਹੀ ਕੀਤਾ ਸੀ।

ਜਿਥੋਂ ਤੱਕ ਰਾਜਮ ਦੀ ਗੱਲ ਸੀ ਉਹਨੂੰ ਗਨਪਤ ਸ਼ਾਸਤਰੀ ਤੋਂ ਵਿਸ਼ੇਸ ਰੂਪ ਵਿਚ ਕੋਈ ਵੀ ਚਿੜ ਨਹੀਂ ਸੀ। ਉਹ ਵੀ ਚਿੜਚਿੜੇ ਸੁਭਾ ਦੀ। ਜੇ ਵਿਚਾਰੇ ਗਨਪਤ ਸ਼ਾਸਤਰੀ ਉਹਦੇ ਚਿੜਚੜੇਪਨ ਦੇ ਘੜੀ ਮੁੜੀ ਸ਼ਿਕਾਰ ਹੋ ਜਾਂਦੇ ਸਨ ਤਾਂ ਉਸ ਲਈ ਉਹ ਕੀ ਕਰਦੀ ?

ਇੰਜ ਸਾਰਿਆਂ ਦੀ ਨਫ਼ਰਤ ਦੇ ਸ਼ਿਕਾਰ ਗਨਪਤ ਸ਼ਾਸਤਰੀ ਦੇ ਭੱਜ ਜਾਣ ਵਿਚ ਕਿਸੇ ਦਾ ਕੀ ਨੁਕਸਾਨ ਸੀ ?

ਫਿਰ ਕਿਓਂ ਘਰ ਦੇ ਸਾਰੇ ਲੋਕ 'ਅੱਜ ਦਸ ਦਿਨ ਹੋ ਗਏ...ਵੀਹ ਦਿਨ ਹੋ ਗਏ...' ਕਹਿੰਦੇ ਹੋਏ ਦਿਨ ਗਿਣਦੇ ਜਾ ਰਹੇ ਸਨ ?

ਉਹ ਤਾਂ ਮੌਕਾ ਵੇਖ ਰਹੇ ਸਨ ਕਿ ਕਦੋਂ ਇਹਨਾਂ ਲੋਕਾਂ ਦੇ ਮੱਥੇ ਅਪਰਾਧ ਥਪ ਕੇ

ਘਰੋਂ ਭੱਜ ਜਾਈਏ ! ਦੁਨੀਆ ਤਾਂ ਮੈਨੂੰ ਹੀ ਕੋਸੇਗੀ। ਕੀ ਮੈਂ ਕਦੇ ਇਕ ਵੀ ਸ਼ਬਦ ਕਿਹਾ ਹੈ ਉਸਨੂੰ ? ਉਹਨਾਂ ਦੇ ਰਹਿੰਦੇ ਹੋਏ ਵੀ ਜਾਨ ਨਿਕਲ ਰਹੀ ਸੀ ਤੇ ਹੁਣ ਨਾ ਰਹਿੰਦੇ ਹੋਏ ਵੀ ਉਹੀ ਹਾਲ ਹੈ...ਸਵੇਰ ਤੋਂ ਸ਼ਾਮ ਤਕ ਏਸੇ ਤਰ੍ਹਾਂ ਬੁੜ ਬੜੌਂਦੀ ਹੋਈ ਉਹ ਵੀ ਆਪਣੇ ਸੁਭਾ ਅਨੁਸਾਰ ਆਪਣੇ ਸਹੁਰੇ ਲਈ ਚਿੰਤਾਤੁਰ ਹੋ ਰਹੀ ਸੀ...

—ਉਹ ਸੱਚਮੁੱਚ ਸਮਝ ਰਹੀ ਸੀ ਕਿ ਸਹੁਰੇ ਦੇ ਹੁੰਦਿਆਂ ਉਹਨੇ ਉਹਨਾਂ ਨੂੰ ਇਕ ਵੀ ਕੌੜਾ ਸ਼ਬਦ ਨਹੀਂ ਸੁਣਾਇਆ ਹੈ।

ਹੁਣ ਏਸ ਇਕ ਮਹੀਨੇ ਦੀ ਜੁਦਾਈ ਦੇ ਕਾਰਨ ਗਨਪਤ ਸ਼ਾਸਤਰੀ ਨੂੰ ਲੈ ਕੇ ਉਹਦੇ ਘਰ ਵਾਲਿਆਂ ਨੂੰ ਇਕ ਤਰ੍ਹਾਂ ਦੀ ਚਿੰਤਾ ਅਤੇ ਪ੍ਰੇਮ ਪੈਦਾ ਹੋ ਗਿਆ ਸੀ, ਅਤੇ ਰਹਿ ਰਹਿ ਕੇ ਉਹਨਾਂ ਨੂੰ ਸ਼ੱਕ ਪੈਦਾ ਹੋ ਰਿਹਾ ਸੀ ਕਿ ਉਹ ਜ਼ਿੰਦਾ ਵੀ ਹੈ ਜਾਂ ਨਹੀਂ...!' ਰਾਜਮ ਘੜੀ ਘੜੀ ਕਲਪਨਾ ਕਰ ਲੈਂਦੀ ਕਿ ਉਹ ਲਾਵਾਰਸ ਲਾਸ਼ ਬਣ ਕੇ ਕਿਤੇ ਪਿਆ ਹੋਇਆ ਹੈ ਤੇ ਘਬਰਾ ਉਠਦੀ। ਉਹ ਅੰਦਰੋਂ ਅੰਦਰ ਬਹੁਤ ਡਰ ਗਈ ਸੀ। ਉਹਨੂੰ ਜਾਪਦਾ ਜਿਵੇਂ ਏਸ ਮਹਾ ਪਾਪ ਲਈ ਕਿਤੇ ਉਹ ਖੁਦ ਹੀ ਤਾਂ ਜ਼ੁਮੇਵਾਰ ਨਹੀਂ ਸੀ। ਇਕੱਲ ਵਿਚ ਉਹ ਇਹੀ ਸੋਚਦੀ ਰਹਿੰਦੀ। ਪਰ ਸ਼ਿਵਰਾਮਨ ਤੇ ਮਣੀ ਨੂੰ ਇਹਦਾ ਪਤਾ ਨਹੀਂ ਸੀ।

ਦਸ ਦਿਨ ਪਹਿਲਾਂ ਦਫ਼ਤਰੋਂ ਪਰਤਦਿਆਂ ਸ਼ਿਵਰਾਮਨ ਦੀ ਨਜ਼ਰ ਨਿਤ ਵਾਂਗ ਉਹਨਾਂ ਸ਼ਾਸਤਰੀਆਂ ਦੀ ਭੀੜ ਵਿਚ ਆਪਣੇ ਕਾਲ ਕਲੂਟੇ ਪਿਤਾ ਨੂੰ ਲਭ ਰਹੀ ਸੀ। ਤਦੇ ਵੇਂਗਟੂ ਅਈਅਰ ਨੇ ਉਹਨੂੰ ਵੇਖ ਲਿਆ। ਉਹਦਾ ਪਿਛਾ ਕਰਦੇ ਹੋਏ ਉਹ ਬਾਜ਼ਾਰ ਚੌਕ ਆ ਗਏ...ਫਿਰ ਆਸ ਪਾਸ ਚੌਕੰਨੇ ਹੋ ਕੇ ਵੇਖਣ ਲੱਗੇ ਕਿ ਕਿਤੇ ਕੋਈ ਉਹਨਾਂ ਦੇ ਪਿਛੇ ਤਾਂ ਨਹੀਂ ਆ ਰਿਹਾ ਹੈ; ਅਤੇ ਹੌਲੀ ਜਿਹੀ ਆਵਾਜ਼ ਦਿੱਤੀ...

"ਕਿਓਂ ਵਈ ਸ਼ਿਵਰਾਮ ?"

ਸ਼ਿਵਰਾਮ ਨੇ ਮੁੜ ਕੇ ਵੇਖਿਆ।

"ਕਿਓਂ ਵਈ ਕੋਈ ਖਬਰ ਮਿਲੀ ਤੇਰੇ ਪਿਤਾ ਜੀ ਬਾਰੇ ?" ਲਾਗੇ ਆਉਂਦਿਆਂ ਵੇਂਗਟੂ ਅਈਅਰ ਨੇ ਪੁੱਛਿਆ। ਵੇਂਗਟੂ ਅਈਅਰ ਗਨਪਤ ਸ਼ਾਸਤਰੀ ਦੇ ਬਚਪਨ ਦੇ ਮਿੱਤਰ ਸਨ; ਦੋਵੇ ਹਾਣੀ ਸਨ। ਸ਼ਿਵਰਾਮਨ ਨੇ ਅਪਰਾਧੀ ਵਾਂਗ ਸਿਰ ਨਿਵਾ ਕੇ ਉਤਰ ਦਿੱਤਾ, "ਕੋਈ ਖਬਰ ਨਹੀਂ ਮਿਲੀ...ਪਤਾ ਨਹੀਂ ਕਿਥੇ ਗਏ ਹੋਣਗੇ...ਕਿਓਂ ਗਏ ਪਤਾ ਨਹੀਂ...ਘਰ ਵਿਚ ਕੋਈ ਗੜਬੜੀ ਨਹੀਂ ਸੀ...ਹੂੰ...ਤੁਸੀਂ ਤਾਂ ਜਾਣਦੇ ਈ ਹੋ ਕਿ ਅਸੀਂ ਉਹਨਾਂ ਨਾਲ ਕਿਸ ਤਰ੍ਹਾਂ ਪੇਸ਼ ਆਉਂਦੇ ਸੀ।"

ਉਹ ਰੁਕ ਰੁਕ ਕੇ ਬੋਲ ਰਿਹਾ ਸੀ। ਉਹਦਾ ਅਪਰਾਧੀ ਮਨ ਉਹਨੂੰ ਅੰਦਰੋਂ ਕੱਟ ਰਿਹਾ ਸੀ।

"ਧਤ, ਪਾਗਲ...ਤੁਸੀਂ ਕੀ ਕਰੋਗੇ ?...ਉਂਜ ਪਿਓ ਪੁੱਤਰ ਵਿਚ ਲੱਖ ਖੁਸਰ ਫੁਸਰ ਹੁੰਦੀ ਰਹਿੰਦੀ ਹੈ; ਉਹਦੇ ਪਿਛੇ ਕੋਈ ਥੋੜ੍ਹਾ ਹੀ ਘਰ ਛੱਡ ਕੇ ਭੱਜ ਜਾਂਦਾ ਹੈ ? ਖੈਰ; ਤੈਨੂੰ ਪਤਾ ਹੈ ?...ਉਹਨਾਂ ਏਧਰ ਓਧਰ ਵੇਖਿਆ। ਫਿਰ ਆਪਣੀ ਆਵਾਜ਼

ਹੋਰ ਨੀਵੀਂ ਕਰਦਿਆਂ ਕਿਹਾ, "ਏਧਰ ਆ ਜਾਓ।" ਉਹਨੂੰ ਵਿਚਕਾਰਲੇ ਰਾਹ ਭਜਨ ਮੰਡਪ ਦੇ ਲਾਗੇ ਲੈ ਗਏ।

ਗਨਪਤ ਸ਼ਾਸਤਰੀ ਦੇ ਸ਼ਹਿਰ ਛੱਡ ਕੇ ਭੱਜ ਜਾਣ ਦੇ ਪਹਿਲੇ ਦਿਨ ਦੀ ਉਹ ਘਟਨਾ ਉਸਨੂੰ ਯਾਦ ਆ ਗਈ।

ਸੜਕ ਤੋਂ ਪਾਸੇ ਹੋ ਕੇ ਖਲੋਣ ਪਿਛੋਂ ਉਹਨਾਂ ਕਿਹਾ, ਭਈ ਉਸਦਾ ਦਿਲ ਬਿਲਕੁਲ ਟੁਟ ਗਿਆ ਹੈ। ਉਸਦਾ ਕਿੰਨਾ ਅਪਮਾਨ ਕਰ ਦਿੱਤਾ ਉਹਨਾਂ ਨੇ...ਹੋਰ ਕੌਣ ? ਉਹੀ ਸੁੰਦਰ ਘਨਪਾਠੀ ਜੀ ਨੇ..."

ਸ਼ਿਵਰਾਮਨ ਦੀ ਸਮਝ ਵਿਚ ਕੁਝ ਵੀ ਨਹੀਂ ਆ ਰਿਹਾ ਸੀ। ਕੀ ਸੁੰਦਰ ਘਨਪਾਠੀ ਜੀ ਨੇ ਗਨਪਤ ਸ਼ਾਸਤਰੀ ਦਾ ਅਪਮਾਨ ਕੀਤਾ ?...ਕਿਓਂ ?

ਸ਼ਿਵਰਾਮਨ ਅਤੇ ਉਹਦੇ ਘਰ ਵਾਲੇ ਸੁੰਦਰ ਘਨਪਾਠੀ ਜੀ ਦਾ ਅਤਿਅੰਤ ਸਨਮਾਨ ਕਰਦੇ ਸਨ। ਉਹ ਗਨਪਤ ਸ਼ਾਸਤਰੀ ਦੇ ਗੁਰੂ ਸਨ। ਗਨਪਤ ਸ਼ਾਸਤਰੀ ਦੇ ਪਿਤਾ ਪਰਮੇਸ਼ਵਰ ਸ਼ਾਸਤਰੀ ਆਪਣੇ ਜ਼ਮਾਨੇ ਦੇ ਇਕ ਮਹਾਨ ਪੰਡਤ ਸਨ। ਸੁੰਦਰ ਘਨਪਾਠੀ ਉਹਨਾਂ ਦੇ ਪ੍ਰੇਮੀ ਚੇਲੇ ਸਨ, ਇਹ ਗੱਲ ਪਰਿਵਾਰ ਲਈ ਬੜੇ ਮਾਣ ਵਾਲੀ ਮੰਨੀ ਜਾਂਦੀ ਸੀ। ਉਹਨਾਂ ਕੋਲੋਂ ਹੀ ਗਨਪਤ ਸ਼ਾਸਤਰੀ ਨੇ ਵੇਦਾਂ ਦਾ ਅਧਿਅਨ ਕੀਤਾ ਸੀ। ਪੰਝਤਰ ਤੋਂ ਜ਼ਿਆਦਾ ਉਮਰ ਹੁੰਦਿਆਂ ਹੋਇਆਂ ਵੀ ਉਹਨਾਂ ਦਾ ਚਿਹਰਾ ਏਨਾ ਤੇਜਸਵੀ ਸੀ ਕਿ ਵੇਖਣ ਵਾਲੇ ਦਾ ਸਿਰ ਆਪ ਹੀ ਆਦਰ ਨਾਲ ਝੁਕ ਜਾਂਦਾ ਸੀ। ਸ਼ਿਵਰਾਮਨ ਨੂੰ ਹੈਰਾਨੀ ਹੋ ਰਹੀ ਸੀ ਕਿ ਅਜਿਹਾ ਆਦਮੀ ਆਖਰ ਕਿਉਂ ਉਹਨਾਂ ਦੇ ਪਿਤਾ ਦਾ ਅਪਮਾਨ ਕਰੇਗਾ। ਉਂਜ ਘਨਪਾਠੀ ਜੀ ਥੋੜ੍ਹੇ ਗੁੱਸੇ ਵਾਲੇ ਆਦਮੀ ਹੀ ਸਨ; ਫਿਰ ਵੀ ਸ਼ਿਵਰਾਮਨ ਨੂੰ ਹੈਰਾਨੀ ਹੋ ਰਹੀ ਸੀ ਕਿ ਘਨਪਾਠੀ ਜੀ ਨੇ ਅਜਿਹਾ ਕਿਉਂ ਕਿਹਾ ਹੋਵੇਗਾ ਕਿ ਕਿਸੇ ਦੇ ਕੁਝ ਵੀ ਕਹਿਣ ਤੇ ਵੀ ਇਕਦਮ ਨਿਰ ਵਿਕਾਰ ਰਹਿਣ ਵਾਲੇ ਗਨਪਤ ਸ਼ਾਸਤਰੀ ਭੱਜ ਜਾਣਗੇ। "ਇਹ ਤੁਸੀਂ ਕੀ ਕਹਿ ਰਹੇ ਹੋ ?" ਉਹਨੇ ਵੇਂਗੁਟੂ ਅਈਅਰ ਵੱਲ ਵੇਖਦੇ ਹੋਏ ਪੁੱਛਿਆ।

"ਮੈਂ ਉਹੀ ਕਹਿ ਰਿਹਾ ਹਾਂ ਜੋ ਮੈਂ ਆਪਣੀਆਂ ਅੱਖਾਂ ਨਾਲ ਵੇਖਿਆ ਹੈ। ਮੈਂ ਕਿਓਂ ਕਿਸੇ ਕੋਲੋਂ ਡਰਾਂ ? ਲੋਕ ਵੀ ਕੈਸੇ ਹਨ ਵੇਖੋ ? ਏਨਾ ਵੱਡਾ ਅਨਿਆਏ ਹੋਣ ਤੇ ਵੀ ਚੁਪ ਬੈਠੇ ਹਨ। ਹੁਣ ਮੰਨਦਾ ਹਾਂ ਕਿ ਸੁੰਦਰ ਘਨਪਾਠੀ ਜੀ ਬਹੁਤ ਵੱਡੇ ਪ੍ਰਕਾਂਡ ਪੰਡਤ ਹਨ...ਫਿਰ ਵੀ ਏਸ ਉਮਰ ਵਿਚ ਏਨਾ ਗੁੱਸਾ ਠੀਕ ਨਹੀਂ...ਏਨੀਆਂ ਗੰਦੀਆਂ ਗੱਲਾਂ ਕਰਨਾ ਉਹਨਾਂ ਦੀ ਹੈਸੀਅਤ ਨੂੰ ਸ਼ੋਭਾ ਨਹੀਂ ਦੇਂਦਾ...ਛੀ...! ਵੇਂਗੁਟ ਅਈਅਰ ਤੈਸ਼ ਵਿਚ ਆ ਕੇ ਬੋਲਦੇ ਬੋਲਦੇ ਜ਼ਰਾ ਰੁਕ ਗਏ ਅਤੇ ਚੁਪ ਚਾਪ ਸ਼ਿਵਰਾਮਨ ਵੱਲ ਵੇਖਣ ਲੱਗੇ ਕਿ ਉਹ ਸਭ ਕੁਝ ਜਾਣਨ ਲਈ ਕਿਥੋਂ ਤੱਕ ਉਤਸੁਕ ਹੈ।

"ਆਖਰ ਹੋਇਆ ਕੀ...ਮੈਨੂੰ ਤਾਂ ਕੁਝ ਵੀ ਪਤਾ ਨਹੀਂ।" ਸ਼ਿਵਰਾਮਨ ਨੇ ਆਪਣੀ ਉਤਸੁਕਤਾ ਪ੍ਰਗਟ ਕੀਤੀ।

"ਮੈਨੂੰ ਵੀ ਪਤਾ ਨਹੀਂ, ਮੈਂ ਮੰਦਰ ਤੋਂ ਪਰਤ ਰਿਹਾ ਸਾਂ। ਮੰਦਰ ਦੇ ਘਾਟ ਤੇ ਕਾਫ਼ੀ ਰੌਲਾ ਰੱਪਾ ਪੈ ਰਿਹਾ ਸੀ। ਗਨਪਤ ਚੁਪ ਚਾਪ ਸਹਿਮਿਆ ਸਹਿਮਿਆ ਖਲੋਤਾ

ਸੀ। ਸੁੰਦਰ ਘਨਪਾਠੀ ਹੱਥ ਹਿਲਾ ਹਿਲਾ ਕੇ ਗੁੱਸੇ ਵਿਚ ਜ਼ੋਰ ਜ਼ੋਰ ਦੀ ਬੜਬੜਾਈ ਜਾ ਰਹੇ ਸਨ। ਅਜਿਹਾ ਲੱਗ ਰਿਹਾ ਸੀ ਕਿ ਹੁਣੇ ਗਨਪਤ ਨੂੰ ਮਾਰਨ ਲਈ ਦੌੜਨਗੇ। ਉਹਨਾਂ ਨੂੰ ਉਂਜ ਗਨਪਤ ਤੇ ਹੱਥ ਚੁਕਣ ਦਾ ਹੱਕ ਵੀ ਹੈ...ਮੈਂ ਮੰਨਦਾ ਹਾਂ...ਛੀ...; ਫਿਰ ਵੀ ਇਹ ਕੀ ? ਬਰਾਹਮਨ ਹੋ ਕੇ ਵੀ ਕੋਈ ਐਸੀਆਂ ਗਾਲਾਂ ਨਹੀਂ ਕਢਦਾ। ਗਨਪਤ ਵਿਚਾਰਾ ਸ਼ਰਮ ਅਤੇ ਅਪਮਾਨ ਦਾ ਮਾਰਿਆ ਸੁੰਘੜ ਕੇ ਧਸਦਾ ਜਾ ਰਿਹਾ ਸੀ।...ਆਖਿਰ ਉਹ ਵੀ ਕੀ ਇਨਸਾਨ ਨਹੀਂ ਹੈ ? ਕਿੰਨੀ ਦੇਰ ਕੋਈ ਅਜਿਹੀ ਚੰਗੀ ਮਾੜੀ ਸੁਣਦਾ ਰਹੇ। ਮੈਂ ਆਪ ਕਹਿਣਾ ਚਾਹੁੰਦਾ ਸੀ ਓਸੇ ਨੇ ਕਹਿ ਦਿੱਤਾ। ਅਤੇ ਕੁਝ ਗਲਤ ਵੀ ਤਾਂ ਨਹੀਂ ਕਿਹਾ। ਬੋਲਿਆ ਏਨੀਆਂ ਗੰਦੀਆਂ ਗੰਦੀਆਂ ਗੱਲਾਂ ਕਰਦੇ ਹੋ। ਤੈਨੂੰ ਬ੍ਰਾਹਮਣ ਕੌਣ ਕਹੇਗਾ ?...ਕਦੋਂ ਤਕ ਕੋਈ ਚੁਪ ਬੈਠੇਗਾ। ਬੱਸ ਫਿਰ ਕੀ ਸੀ ? ਓਸ ਬੁੱਢੇ ਨੂੰ ਪੁਛੋ ਨਾ। ਗਨਪਤ ਦੇ ਗਲ ਵਿਚ ਪਏ ਤੌਲੀਏ ਨੂੰ ਕਸ ਕੇ ਫੜ ਲਿਆ ਤੇ ਮਰੋੜਾ ਦੇਣ ਲੱਗਾ। ਜੋਰ ਜੋਰ ਨਾਲ ਗਾਇਤਰੀ ਮੰਤਰ ਸੁਣਿਆ ਅਤੇ ਕਹਿਣ ਲੱਗੇ...ਉਏ...ਹੁਣ ਬੋਲ, ਇਹਦਾ ਮਤਲਬ ਕੀ ਹੈ ? ਤੂੰ ਜੇ ਬ੍ਰਾਹਮਣ ਦੀ ਔਲਾਦ ਹੈਂ ਤਾਂ ਦਸੇਂਗਾ ਇਸਦਾ ਮਤਲਬ ਕੀ ਹੈ ?.... ਮੋਇਆ ਮੈਨੂੰ ਕਹਿ ਰਿਹਾ ਹੈ ਕਿ ਮੈਂ ਬ੍ਰਾਹਮਣ ਨਹੀਂ ਹਾਂ...ਹੁਣ ਤੁਸੀਂ ਲੋਕ ਦੱਸੋ ਇਹ ਕਿਥੋਂ ਦਾ ਬ੍ਰਾਹਮਣ ਹੈ...ਉਹ ਮਾੜਾ ਚੰਗਾ ਬੋਲੀ ਗਏ। ਕਾਫ਼ੀ ਭੀੜ ਇਕੱਠੀ ਹੋ ਗਈ। ਮੈਂ ਉਹਨਾਂ ਨੂੰ ਅੱਡ ਕਰਨ ਦੀ ਕੋਸ਼ਿਸ਼ ਕੀਤੀ। ਪਰ ਬੁੱਢੇ ਦੀ ਸ਼ਕਤੀ ਦਾ ਜਵਾਬ ਨਹੀਂ। ਉਹਨੇ ਇਕ ਧੱਕਾ ਮਾਰਿਆ ਤੇ ਮੈਂ ਤਲਾ ਦੀ ਮੁੰਡੇਰ ਤੇ ਜਾ ਡਿੱਗਾ। ਫਿਰ ਹੋਰ ਜ਼ੋਰ ਦੀ ਚੀਕਣ ਲੱਗੇ। ਬਿਲਕੁਲ ਪਾਗਲ ਹੋਏ ਜਾ ਰਹੇ ਸਨ। ਜਾਂ ਤਾਂ ਮੰਤਰ ਦੇ ਅਰਥ ਦੱਸ ਦੇ ਜਾਂ ਕਹਿ ਦੇ ਕਿ ਮੈਂ ਬ੍ਰਾਹਮਣ ਨਹੀਂ ਹਾਂ...ਮੈਨੂੰ ਕਹਿ ਰਿਹਾ ਹੈ...ਤੇਰੀ ਏਨੀ ਮਜਾਲ ?...ਉਹ ਘੂਰਦੇ ਰਹੇ। ਉਹਨਾਂ ਦੀ ਪਕੜ ਵਿਚ ਆ ਕੇ ਤਾਂ ਗਨਪਤ ਥਰ ਥਰ ਕੰਬ ਰਿਹਾ ਸੀ। ਸਾਡੇ ਨਾਲ ਘਨਪਾਠੀ ਜੀ ਤੋਂ ਬੋਲਿਆ ਨਹੀਂ ਜਾ ਰਿਹਾ ਸੀ। ਸੋ ਅਸਾਂ ਗਨਪਤ ਜੀ ਨੂੰ ਸਮਝਾਇਆ...ਜਾਣ ਦਿਓ ਉਹ ਬੁੱਢਾ ਤਾਂ ਖੈਰ ਪਾਗਲ ਈ ਹੈ...ਤੁਸੀਂ ਕਿਓਂ ਨਹੀਂ ਮੰਨ ਜਾਂਦੇ ? ਦੱਸ ਦਿਓ ਨਾ ਮੰਤਰ ਦਾ ਅਰਥ...ਕਿਓਂ ਜ਼ਿਦ ਕਰਦੇ ਹੋ ? ਕੁਝ ਸਮਾਂ ਗਨਪਤ ਮੈਨੂੰ ਘੂਰਦਾ ਰਿਹਾ। ਫਿਰ ਉਚੀ ਸਾਰੀ ਛੋਟਿਆਂ ਬੱਚਿਆਂ ਵਾਂਗ ਰੋ ਪਿਆ।

—ਮੈਂ ਕੀ ਕਰਾਂ ? ਮੈਨੂੰ ਤਾਂ ਸਿਰਫ਼ ਥੋੜ੍ਹਾ ਜਿਹਾ ਪਤਾ ਹੈ...ਉਹਦਾ ਮਤਲਬ ਕਿਥੇ ਪਤਾ ਹੈ...ਉਹਨੂੰ ਰੋਂਦਿਆਂ ਵੇਖ ਮੈਨੂੰ ਬਚਪਨ ਚੇਤੇ ਆ ਗਿਆ ਤੇ ਮੈਂ ਵੀ ਰੋ ਪਿਆ।

"ਅਚਾਨਕ ਤੁਹਾਡੇ ਪਿਤਾ ਜੀ ਨੇ ਘਨਪਾਠੀ ਜੀ ਦੇ ਹੱਥ ਛੰਡ ਕੇ ਆਪਣਾ ਹੱਥ ਛੁਡਾ ਲਿਆ। ਸਾਰੇ ਠੱਗੇ ਜਹੇ ਖੜੇ ਵੇਖਦੇ ਰਹਿ ਗਏ ਕਿ ਹੁਣ ਕੀ ਹੋਵੇਗਾ ? ਉਹਨੇ ਜ਼ੋਰ ਨਾਲ ਗਲ ਦੀ ਜਨੇਊ ਦੀ ਡੋਰ ਖਿੱਚ ਕੇ ਤੋੜ ਦਿੱਤੀ ਅਤੇ ਉਸਨੂੰ ਘਨਪਾਠੀ ਜੀ ਦੇ ਮੂੰਹ ਤੇ ਮਾਰ ਕੇ ਚੀਕਣ ਲੱਗਾ, "ਜਾਓ...ਮੈਂ ਬ੍ਰਾਹਮਣ ਹੀ ਨਹੀਂ ਹਾਂ...ਨਹੀਂ ਹਾਂ ਮੈਂ ਬ੍ਰਾਹਮਣ, ਚੀਕਦਾ ਹੋਇਆ ਉਹ ਗਲੀ ਵਿਚ ਭੱਜ

ਨਿਕਲਿਆ। ਉਸ ਪਿਛੋਂ ਉਹਦਾ ਕੀ ਹੋਇਆ ਪਤਾ ਨਹੀਂ। ਮੈਂ ਤੈਥੋਂ ਆ ਕੇ ਪੁਛਣਾ ਚਾਹੁੰਦਾ ਸਾਂ ਪਰ ਤੁਸੀਂ ਤਾਂ ਕਹਿ ਰਹੇ ਹੋ ਕੁਝ ਵੀ ਪਤਾ ਨਹੀਂ।''

...ਵੇਂਗੂਟੂ ਅਈਅਰ ਨੇ ਆਪਣੀ ਅਗਿਆਨਤਾ ਦੱਸਦੇ ਹੋਏ ਪੂਰੀ ਘਟਨਾ ਦਾ ਹਾਲ ਇਸ ਤਰ੍ਹਾਂ ਦਿੱਤਾ, ਜਿਵੇਂ ਉਹ ਗਨਪਤ ਸ਼ਾਸਤਰੀ ਨਾਂ ਦੇ ਕਿਸੇ ਆਦਮੀ ਦਾ ਆਪਣਾ ਨਿਜੀ ਮਾਮਲਾ ਸੀ ਜੀਹਦੇ ਨਾਲ ਬ੍ਰਾਹਮਣ ਸਮੁਦਾਇ ਦੇ ਕਿਸੇ ਵੀ ਆਦਮੀ ਦਾ ਕੋਈ ਵੀ ਸੰਬੰਧ ਨਹੀਂ ਸੀ।

ਵੇਂਗੂਟੂ ਅਈਅਰ ਦੇ ਬਿਆਨ ਤੋਂ ਸ਼ਿਵਰਾਮਨ ਨੂੰ ਸਮਾਜ ਦੀ ਗਿਰਾਵਟ ਦੀ ਤਸਵੀਰ ਬੜੀ ਤੀਬਰਤਾ ਨਾਲ ਮਹਿਸੂਸ ਹੋਈ। ਉਹ ਚੁਪ ਚਾਪ ਸਭ ਕੁਝ ਸੁਣ ਰਿਹਾ ਸੀ। ਫਿਰ ਕੋਈ ਵੀ ਗੱਲ ਕੀਤੇ ਬਗੈਰ ਚੁਪ ਚਾਪ ਸਿਰ ਨਿਵਾਈਂ ਘਰ ਵੱਲ ਚਲ ਪਿਆ।

ਸਾਰੇ ਰਾਹ ਉਹ ਇਹੀ ਸੋਚਦਾ ਰਿਹਾ ਕਿ ਘਰ ਪੁਜ ਕੇ ਉਹ ਇਕ ਨੁਕਰੇ ਲੇਟ ਕੇ ਚੀਕਾਂ ਮਾਰ ਕੇ ਰੋਣ ਲੱਗ ਪਵੇਗਾ...

ਪਰ ਘਰ ਪੁਜ ਕੇ ਉਹਨੇ ਅਜਿਹਾ ਕੁਝ ਵੀ ਨਹੀਂ ਕੀਤਾ। ਉਹਨੂੰ ਸੰਕੋਚ ਹੋ ਰਿਹਾ ਸੀ ਕਿ ਪਿਤਾ ਲਈ ਉਹਨੂੰ ਇੰਜ ਰੋਂਦੇ ਵੇਖ ਉਹਦੀ 'ਉਹ' ਕੀ ਸਮਝੇਗੀ। ਸੰਕੋਚ ਵਿਚ ਉਹ ਆਪਣੀ ਏਸ ਇਛਿਆ ਨੂੰ ਦਬਾ ਕੇ ਰਹਿ ਗਿਆ।

ਨੀਵੇਂ ਵਰਗ ਵਿਚ ਪੈਦਾ ਹੋ ਕੇ ਉਹਦੇ ਲਈ ਦੁੱਖੀ ਹੋਣਾ ਕੁਝ ਨਾ ਕੁਝ ਮਤਲਬ ਰੱਖਦਾ ਹੈ। ਉਹਦੇ ਲਈ ਹਮਦਰਦੀ ਵੀ ਮਿਲਦੀ ਹੈ। ਪਰ ਉੱਚ ਸ੍ਰੇਣੀ ਵਿਚ ਜਨਮ ਲੈ ਕੇ ਵੀ ਮਾੜੀ ਕਿਸਮਤ ਨਾਲ ਜੇ ਕਿਸੇ ਨੂੰ ਇਸ ਕੁੜਤਣ ਦਾ ਸਾਹਮਣਾ ਕਰਨਾ ਪਵੇ ਤਾਂ ਉਸ ਲਈ ਦੁੱਖ ਕਰਨਾ ਬਿਲਕੁਲ ਵਿਅਰਥ ਹੁੰਦਾ ਹੈ; ਨਾ ਉਸ ਲਈ ਕਿਤੋਂ ਹਮਦਰਦੀ ਦੀ ਕੋਈ ਆਸ ਹੀ ਹੁੰਦੀ ਹੈ।

ਅੱਜ ਸ਼ਿਵਰਾਮਨ ਨੇ ਸਦਾ ਵਾਂਗ ਦਫ਼ਤਰੋਂ ਪਰਤਦਿਆਂ ਮੰਦਰ ਸਾਹਮਣੇ ਤਾਲਾਬ ਦੇ ਕੰਢੇ ਵਾਲੀ ਮੰਡੇਰ ਤੇ ਬੈਠੇ ਪੰਡੇ-ਸ਼ਾਸਤਰੀਆਂ ਦੇ ਝੁੰਡ ਵੱਲ ਭਾਲਦੀਆਂ ਨਜ਼ਰਾਂ ਨਾਲ ਬਿਲਕੁਲ ਨਹੀਂ ਵੇਖਿਆ। ਘਰ ਪੁਜਦਿਆਂ ਹੀ ਡਾਕ ਵਿਚ ਆਏ ਉਸ ਕਾਗਜ਼ ਦੇ ਪੁਲੰਦੇ ਤੇ ਬਾਲ ਪੈਨ ਨਾਲ ਲਿਖੀ, ਸਮੇਂ ਦੀ ਮਾਰ ਨੂੰ ਲੰਮਾਂ ਸਮਾਂ ਬਰਦਾਸ਼ਤ ਕਰਨ ਪਿਛੋਂ ਅਚਾਨਕ ਅੱਜ ਚੁਪ ਦੇ ਪੜਦੇ ਨੂੰ ਪਾੜ ਕੇ ਬਾਹਰ ਛਲਕਦੀਆਂ ਉਹਨਾਂ ਗੱਲਾਂ ਨੂੰ ਪੜ੍ਹਨ ਲਈ ਸ਼ਿਵਰਾਮਨ ਬੇਚੈਨ ਸੀ। ਉਹਨੇ ਉਸ ਭੀੜ ਵੱਲ ਵੇਖਿਆ ਵੀ ਨਹੀਂ। ਜਦੋਂ ਉਹ ਘਰ ਪੁਜਿਆ ਰਾਜਮ ਰਸੋਈ ਵਿਚ ਰੁਝੀ ਹੋਈ ਸੀ; ਮਣੀ ਅਜੇ ਘਰ ਨਹੀਂ ਪਰਤਿਆ ਸੀ। ਉਹ ਮਾਊਂਟ ਰੋਡ ਦੀ ਇਕ ਬਹੁਤ ਵੱਡੀ ਜੁਤੀਆਂ ਦੀ ਦੁਕਾਨ ਵਿਚ ਕੰਮ ਕਰਦਾ ਸੀ, ਏਸ ਲਈ ਅੱਠ ਵਜੇ ਦੁਕਾਨ ਬੰਦ ਹੋ ਜਾਣ ਦੇ ਬਾਅਦ ਹੀ ਘਰ ਆ ਸਕਦਾ ਸੀ।

ਆਪਣੇ ਕਮਰੇ ਵਿਚ ਜਾ ਕੇ ਕਪੜੇ ਬਦਲਦਿਆਂ ਹੀ ਸ਼ਿਵਰਾਮਨ ਨੇ ਪਹਿਲਾਂ ਆਪਣਾ ਬੈਗ ਖੋਲ੍ਹਿਆ ਅਤੇ ਉਹ ਕਾਗਜ਼ ਦਾ ਪੁਲੰਦਾ ਬਾਹਰ ਕੱਢ ਕੇ ਪੜ੍ਹਨ ਲੱਗਾ। ਪਹਿਲੀ ਲਾਈਨ ਹੀ ਕਿਸੇ ਸਾਹਿਤਕਾਰ ਦੀਆਂ ਪੰਗਤੀਆਂ ਵਰਗੀ ਲੱਗ ਰਹੀ ਸੀ।

"ਅਹਿ ਵੇਖੋ, ਹਜ਼ਾਰਾਂ ਲੋਕ ਮੇਰੀਆਂ ਅੱਖਾਂ ਸਾਹਮਣੇ ਸੰਚਾਰ ਕਰ ਰਹੇ ਹਨ। ਹਰ ਆਦਮੀ ਅੱਖਾਂ ਤੋਂ ਇਕਦਮ ਅੱਡ ਹੈ। ਕੋਈ ਵੀ ਕਿਸੇ ਜਿਹਾ ਨਹੀਂ ਹੈ। ਜਿੰਨੇ ਹਜ਼ਾਰਾਂ ਲੋਕ, ਓਨੀਆਂ ਹੀ ਕਿਸਮਾਂ। ਏਸ ਮੈਦਾਨ ਵਿਚ ਮੇਰੇ ਅੱਗੇ ਪਿਛੇ ਹਜ਼ਾਰਾਂ ਲੋਕ ਆ ਜਾ ਰਹੇ ਹਨ। ਚੁਫੇਰੇ ਮੈਂ ਹਜ਼ਾਰਾਂ ਲੋਕਾਂ ਵਿਚ ਘਿਰਿਆ ਹੋਇਆ ਹਾਂ, ਮੇਰਾ ਸਿਰ ਚਕਰਾ ਰਿਹਾ ਹੈ। ਮੈਂ ਮੇਲੇ ਵਿਚ ਰਾਹ ਭੁਲੇ ਬੱਚੇ ਵਾਂਗ ਏਧਰ ਓਧਰ ਡਰਿਆ ਡਰਿਆ ਵੇਖ ਰਿਹਾ ਹਾਂ। ਇਹਨਾਂ ਹਜ਼ਾਰਾਂ ਵਿਚ ਇਕ ਵੀ ਜਾਣਿਆ ਪਛਾਣਿਆ ਚਿਹਰਾ ਨਹੀਂ ਹੈ; ਬਹੁਤ ਅੱਛਾ ਲੱਗ ਰਿਹਾ ਹੈ।"

ਇਹ ਦਿੱਲੀ ਏ ਨਾ! ਬਹੁਤ ਹੀ ਪੁਰਾਣਾ ਸ਼ਹਿਰ ਹੈ। ਅਸ਼ੋਕ, ਮੁਗ਼ਲ ਬਾਦਸ਼ਾਹ, ਫਿਰ ਅੰਗਰੇਜ਼ ਕਿੰਨੀਆਂ ਹੀ ਸਦੀਆਂ ਤੋਂ ਇਸ ਦੇਸ਼ 'ਤੇ ਰਾਜ ਕਰਦਾ ਰਿਹਾ ਹੈ। ਅੱਜ ਅਸੀਂ ਲੋਕ ਇਸ ਉਤੇ ਆਪਣਾ ਅਧਿਕਾਰ ਜਤਾ ਰਹੇ ਹਾਂ। ਕਿੰਨੀਆਂ ਪੁਸ਼ਤਾਂ ਨੂੰ ਇਹ ਦੁਨੀਆ ਵੇਖ ਰਹੀ ਹੈ। ਏਸ ਪਲ ਜੀਣ ਵਾਲਿਆਂ ਵਿਚ ਇਕ ਵੀ ਆਦਮੀ ਦੋ ਸੌ ਸਾਲ ਪਹਿਲਾਂ ਨਹੀਂ ਸੀ। ਦੋ ਸੌ ਸਾਲ ਪਹਿਲਾਂ ਜੀ ਰਹੇ ਲੋਕਾਂ ਵਿਚੋਂ ਇਕ ਵੀ ਆਦਮੀ ਮੌਜੂਦ ਨਹੀਂ ਹੈ। ਉਹ ਇਕ ਜ਼ਮਾਨਾ ਸੀ; ਇਹ ਇਕ ਜ਼ਮਾਨਾ ਹੈ। ਉਹ ਜ਼ਮਾਨਾ ਕਦੋਂ ਕਿਵੇਂ ਖਤਮ ਹੋ ਕੇ ਇਹ ਜ਼ਮਾਨਾ ਕਦੋਂ ਕਿਵੇਂ ਸ਼ੁਰੂ ਹੋ ਗਿਆ, ਕੌਣ ਕਹਿ ਸਕਦਾ ਹੈ? ਪਰ ਇਕ ਗੱਲ! ਉਹ ਪੂਰੇ ਦਾ ਪੂਰਾ ਖਤਮ ਹੋ ਚੁਕਾ ਹੈ ਅਤੇ ਪੂਰੇ ਰੂਪ ਵਿਚ ਉਜਾਗਰ ਹੋ ਗਿਆ ਹੈ ਅਤੇ ਜਦ ਅਸੀਂ ਬਿਨਾਂ ਕਿਸੇ ਡੂੰਘੀ ਸੋਚ ਦੇ ਇਸ ਦੁਨੀਆ ਨੂੰ ਵੇਖਦੇ ਹਾਂ ਤਾਂ ਇਹ ਸਭ ਵੇਖ ਕੇ ਹੈਰਾਨੀ ਹੁੰਦੀ ਹੈ। ਦੋ ਸੌ ਸਾਲ ਪਹਿਲੇ ਦੀ ਦੁਨੀਆ ਦਾ ਪੂਰਾ ਖਤਮ ਹੋ ਜਾਣਾ ਅਤੇ ਓਸ ਥਾਂ ਅੱਜ ਦੀ ਦੁਨੀਆ ਦਾ ਰੂਪਮਾਨ ਹੋਣਾ ਵੀ ਏਸੇ ਤਰ੍ਹਾਂ ਹੈਰਾਨੀ ਪੈਦਾ ਕਰਦਾ ਹੈ। ਉਹ ਜ਼ਮਾਨਾ ਹੌਲੀ ਹੌਲੀ ਆ ਗਿਆ। ਇਹ ਆਉਣਾ ਜਾਣਾ ਇੰਜ ਈ ਹੋਇਆ ਕਰਦਾ ਹੈ। ਈਸ਼ਵਰ ਦੇ ਵਿਧਾਨ ਅਨੁਸਾਰ ਇਹ ਸਭ ਅਜਿਹਾ ਹੀ ਹੁੰਦਾ ਆਇਆ ਹੈ ਅਤੇ ਮਨੁੱਖ ਦੀ ਤਕਦੀਰ ਦੇ ਅਨੁਸਾਰ ਵੀ ਇਹੀ ਹੋਣਾ ਚਾਹੀਦਾ ਹੈ; ਹੁੰਦਾ ਰਹੇਗਾ।

ਪ੍ਰਕਿਰਤੀ ਵਿਚ ਕਿਸੇ ਵੀ ਕਿਸਮ ਦੀ ਉਲਝਣ ਨਹੀਂ ਹੈ ਅਤੇ ਬਿਨਾਂ ਉਲਝਣ ਦੀ ਬਨਾਵਟ ਕਦੇ ਹੁੰਦੀ ਹੀ ਨਹੀਂ। ਇਸ ਤਰ੍ਹਾਂ ਦੀ ਹੀ ਬਨਾਵਟ ਦੀ ਇਕ ਗੰਢ ਵਿਚ ਮੈਂ ਉਲਝ ਗਿਆ ਸਾਂ। ਇਸ ਤਰ੍ਹਾਂ ਉਲਝ ਜਾਣ ਦਾ ਨਾਂ ਹੀ ਜੀਵਨ ਹੈ ਅਤੇ ਇਸ ਉਲਝਣ ਵਿਚ ਜੇ ਅਸੀਂ ਆਪਣੇ ਆਪ ਨੂੰ ਛੁੜਾ ਨਹੀਂ ਸਕੇ ਤਾਂ ਉਹ ਸਾਡੀ ਆਪਣੀ ਗਲਤੀ ਹੁੰਦੀ ਹੈ...।"

ਜਿਥੋਂ ਤੱਕ ਕਾਗਜ਼ 'ਤੇ ਪੈਨਸਿਲ ਨਾਲ ਲਿਖਿਆ ਗਿਆ ਸੀ। ਇਸ ਪਿਛੋਂ ਕੁਝ ਸਿਆਹੀ ਨਾਲ ਲਿਖਿਆ ਗਿਆ ਸੀ। ਸ਼ਿਵਰਾਮਨ ਪੜ੍ਹਦੇ ਪੜ੍ਹਦੇ ਰੁਕ ਕੇ ਸੋਚ ਵਿਚ ਡੁੱਬ ਗਿਆ, ਜਿਵੇਂ ਇਕ ਅਧਿਆਏ ਖਤਮ ਹੋ ਕੇ ਨਵਾਂ ਸ਼ੁਰੂ ਹੋ ਰਿਹਾ ਸੀ।...ਉਹਨੂੰ ਰਹਿ ਰਹਿ ਕੇ ਹੈਰਾਨੀ ਹੋ ਰਹੀ ਸੀ ਕਿ ਕੀ ਇਹ ਪਾਗਲ ਬ੍ਰਾਹਮਣ ਵੀ ਅਜਿਹੀਆਂ ਗੰਭੀਰ ਗੱਲਾਂ ਸੋਚ ਸਕਦਾ ਹੈ?

ਉਹਦੀਆਂ ਅੱਖਾਂ ਸਾਹਮਣੇ ਆਪਣੇ ਪਿਤਾ ਦੀ—ਓਸ ਪਾਗਲ ਬ੍ਰਾਹਮਣ ਦਾ

ਚਿਹਰਾ ਉਭਰ ਆਇਆ—ਸੰਘਣੇ ਵਧੇ ਹੋਏ ਵਾਲ, ਅਗਲੇ ਦੰਦ ਡਿੱਗ ਪੈਣ ਨਾਲ ਪੋਪਲਾ ਹੋ ਗਿਆ ਮੂੰਹ, ਮਾਤਾ ਦੇ ਦਾਗ—ਭੈਂਗੀ ਨਜ਼ਰ ਤੇ ਇਕਦਮ ਕਾਲਾ ਸ਼ਾਹ—ਸ਼ਕਾਇਤ ਦੀਆਂ ਅੱਖਾਂ ਅੱਗੇ ਉਹ ਚਿਹਰਾ ਨੱਚ ਉਠਿਆ।

ਕਲਮ ਦੁਆਰਾ ਰੋਟੀ ਕਮਾਣ ਦੀ ਇੱਛਿਆ ਨੇ ਹੀ ਸ਼ਿਵਰਾਮਨ ਨੂੰ ਇਕ ਪਤ੍ਰਿਕਾ ਵਿਚ ਕੰਮ ਦੁਆਇਆ ਸੀ। ਓਥੇ ਕੰਮ ਕਰਦੇ ਹੋਏ ਵੀ ਜਿਹੜੇ ਵਿਚਾਰਾਂ ਦਾ ਬੁਰਾ ਅਸਰ ਉਹਦੇ ਮਸਤਕ ਲਈ ਸੰਭਵ ਨਹੀਂ ਹੋਇਆ, ਜਿਨ੍ਹਾਂ ਨੂੰ ਉਹ ਅੱਜ ਤੱਕ ਕਾਗਜ਼ ਉਤੇ ਉਤਾਰ ਨਹੀਂ ਸਕਿਆ—ਅਜਿਹੇ ਵਿਚਾਰਾਂ ਨੂੰ ਸੋਚ ਕੇ ਲਿਖਣਾ ਉਮਰ ਭਰ ਪਾਗਲ ਅਖਵਾ ਕੇ ਇਕ ਅਪਮਾਨਤ ਜੀਵਨ ਜੀਣ ਵਾਲੇ ਏਸ ਨਾਦਾਨ ਭੋਲੇ ਭਾਲੇ ਬ੍ਰਾਹਮਣ ਲਈ ਕਿਵੇਂ ਸੰਭਵ ਹੋ ਗਿਆ ? ਕੁਝ ਦੇਰ ਤੀਕ ਸ਼ਿਵਰਾਮਨ ਅਵਾਕ ਹੋ ਕੇ ਠਗਿਆ ਜਿਹਾ ਬੈਠਿਆ ਰਿਹਾ ਤੇ ਫਿਰ ਅਗਾਂਹ ਪੜ੍ਹਨ ਲੱਗਾ।

''ਮੇਰੇ ਪਿਤਾ ਜੀ ਦੀ ਸੂਰਤ ਵੀ ਮੈਨੂੰ ਯਾਦ ਨਹੀਂ ਹੈ। ਜਦੋਂ ਉਹ ਸੁਰਗਵਾਸ ਹੋਏ ਤਾਂ ਮੈਂ ਨੌਂ ਸਾਲ ਦਾ ਸਾਂ ਉਂਜ ਮੈਨੂੰ ਯਾਦ ਰਹਿਣਾ ਚਾਹੀਦਾ ਸੀ। ਪਰ ਮੈਂ ਹੋਇਆ ਜੁ ਭੁਲ ਭੁਲਕੜ ਪਾਗਲ, ਭੁਲ ਗਿਆ। ਪਰ ਜਿਵੇਂ ਜਿਵੇਂ ਵੱਡਾ ਹੁੰਦਾ ਗਿਆ ਹੋਰਨਾਂ ਦੇ ਮੂੰਹ ਤੋਂ ਉਹਨਾਂ ਬਾਰੇ ਬਹੁਤ ਸਾਰੀਆਂ ਗੱਲਾਂ ਸੁਣੀਆਂ। ਉਹ ਇਕ ਪਰਕਾਂਡ ਪੰਡਤ ਸਨ। ਤਮਿਲ ਤੇ ਵੀ ਓਨੀ ਹੀ ਮੁਹਾਰਤ ਰਖਦੇ ਸਨ ਜਿੰਨੀ ਸੰਸਕ੍ਰਿਤ ਤੇ। ਇਹ ਤਾਂ ਸੁੰਦਰ ਘਨਪਾਠੀ ਵਰਗੇ ਲੋਕਾਂ ਲਈ ਸੁਭਾਗ ਵਾਲੀ ਗੱਲ ਸੀ ਜਿਹੜਾ ਉਹਨਾਂ ਨੂੰ ਅਜਿਹਾ ਗੁਰੂ ਮਿਲਿਆ। ਮੈਂ ਤਾਂ ਖੈਰ ਨਿਕਲਿਆ ਬਦਕਿਸਮਤ ! ਮਾਂ ਵੀ ਵਿਚਾਰੀ ਕਿਹਾ ਕਰਦੀ ਸੀ ਕਿ ਮੈਨੂੰ ਵੀ ਅੱਗੇ ਚੱਲ ਕੇ ਉਹਨਾਂ ਵਾਂਗ ਮਹਾਨ ਪੰਡਤ ਬਣਨਾ ਹੈ...ਕਹਿੰਦੀ ਸੀ ਸਾਡੇ ਪਿਤਾ ਜੀ ਦੀ ਵੀ ਇਹੀ ਇੱਛਾ ਸੀ। ਖੈਰ—ਉਸ ਜ਼ਮਾਨੇ ਦੇ ਕਿਸੇ ਵੀ ਬ੍ਰਾਹਮਣ ਜੋੜੀ ਦਾ ਇਹੀ ਫਰਜ਼ ਹੋਇਆ ਕਰਦਾ ਸੀ ਕਿ ਉਹਨਾਂ ਦਾ ਪੁੱਤਰ ਬ੍ਰਾਹਮਣ ਕੁਲ ਦਾ ਸਹੀ ਪ੍ਰਤੀਨਿਧ ਬਣੇ। ਅੱਜ ਕੱਲ ਦੇ ਜ਼ਮਾਨੇ ਵਿਚ ਅਜਿਹਾ ਕੌਣ ਸੋਚਦਾ ਹੈ ? ਮੈਂ ਕਿਉਂ ਹੋਰਾਂ ਦੀ ਗੱਲ ਕਰਾਂ ? ਮੈਂ ਆਪ ਈ ਕਿਥੇ ਸਾਂ ਆਪਣੇ ਮਾਂ ਪਿਉ ਵਰਗਾ ?...।

''ਮੈਂ ਕਿੰਨਾ ਮਨਾਇਆ ਸੀ ਮਣੀ ਨੂੰ ਕਿ ਜੁੱਤੀਆਂ ਦੀ ਦੁਕਾਨ ਦੀ ਨੌਕਰੀ ਨਾ ਕਰ। ਕੀ ਉਹਨੇ ਮੇਰੀ ਸੁਣੀ ? ਤੁਸੀਂ ਕੀ ਜਾਣੋ ? ਏਸ ਨੌਕਰੀ ਲਈ ਮੈਨੂੰ ਕੀ ਕੀ ਕਰਨਾ ਪਿਆ ?...ਦੋ ਸੌ ਪੰਜਾਹ ਰੁਪੈ ਤਨਖਾਹ, ਸਾਲਾਨਾ ਤਿੰਨਾਂ ਮਹੀਨਿਆਂ ਦਾ ਬੋਨਸ-ਇਹੀ ਨੌਕਰੀ ਕਿਹੜੀ ਘੱਟ ਹੈ ? ਏਥੇ ਕੋਈ ਗਊ ਦੀ ਖੱਲ ਲਾਹ ਕੇ ਜੁੱਤੀਆਂ ਨਹੀਂ ਬਣਾਂਦਾ ਹੈ—ਸਿਰਫ਼ ਡੱਬਿਆਂ ਵਿਚ ਰੱਖੀਆਂ ਜੁੱਤੀਆਂ ਵੇਚਦਾ ਹੈ। ਤੁਸੀਂ ਤਾਂ ਕੁਝ ਵੀ ਨਹੀਂ ਜਾਣਦੇ—ਬਿਲਕੁਲ 'ਪੰਚਾਗ' ਹੀ 'ਪੰਚਾਗ'...ਚੁੱਪ ਰਹੋ ਕਹਿਕੇ ਉਹਨਾਂ ਮੇਰਾ ਮੂੰਹ ਬੰਦ ਕਰ ਦਿੱਤਾ ਸੀ।'

'ਕੀ ਉਹਨੇ ਗਲਤੀ ਕੀਤੀ ਸੀ ? ਨਹੀਂ—ਸਹੀ ਗਲਤ ਦੀ ਗੱਲ ਕਰੋ ਤਾਂ ਇਸ ਕੱਲਜੁਗ ਵਿਚ ਹਰ ਸਹੀ ਹੀ ਲਗਦੀ ਹੈ। ਕਿਓਂਕਿ ਮੈਂ ਨਹੀਂ ਚਾਹੁੰਦਾ ਸਾਂ ਕਿ ਮੇਰੇ ਬੱਚੇ ਵਾਂਗ ਹੀ ਬੋਦੀ ਰੱਖ ਕੇ 'ਕਮੀਜ਼' ਜੁਤੀ ਪਹਿਨਣ ਦੇ ਅਧਿਕਾਰੀ ਹੋ ਕੇ

ਅੱਜ ਦੇ ਜ਼ਮਾਨੇ ਦੇ ਵਿਅੰਗ ਦਾ ਵਿਸ਼ਾ ਇਕ ਬਹਿਸ ਵਾਲੇ ਸਮੁਦਾਇ ਦੇ ਮੈਂਬਰ ਬਣ ਜਾਈਏ। ਏਸ ਲਈ ਮੈਂ ਉਹਨਾਂ ਨੂੰ ਅੰਗਰੇਜ਼ੀ ਪੜ੍ਹਾਈ। 'ਕਰਾਪ' ਰਖਣ ਲਈ ਕਿਹਾ। ਇਸਦਾ ਮਤਲਬ ਕੀ? ਕੀ ਮੈਂ ਉਹਨਾਂ ਤੋਂ ਸਭ ਕੁਝ ਕਰਾ ਕੇ ਤ੍ਰਿਪਤ ਹੋਣ ਦੀ ਕੋਸ਼ਿਸ਼ ਕਰ ਰਿਹਾ ਸਾਂ! ਜਿਹੜੀਆਂ ਗੱਲਾਂ ਮੈਂ ਇਕਦਮ ਤੁਹਾਡੇ ਲਈ ਚਾਹ ਕੇ ਵੀ ਨਹੀਂ ਕਰ ਸਕਿਆ? ਹਾਂ; ਹਟ ਜਾਓ, ਕਹਿੰਦੇ ਮੈਂ ਈ ਸਭ ਤੋਂ ਹਟ ਕੇ ਦੂਰ ਅੱਡ ਹੋ ਗਿਆ...ਕਿਸੇ ਵੀ ਜ਼ਾਤੀ ਦਾ ਨੀਵੀਂ ਅਖਵਾਣਾ ਜਿੰਨੀ ਗਲਤ ਅਤੇ ਝੂਠੀ ਗੱਲ ਹੈ, ਓਨਾ ਹੀ ਝੂਠੀ ਅਤੇ ਗਲਤ ਹੈ ਕਿਸੇ ਜ਼ਾਤ ਦਾ ਉਚਾ ਹੋਣਾ ਵੀ; ਅਤੇ ਇਹ ਗੱਲ ਮੇਰੀ ਸਮਝ ਵਿਚ ਓਦੋਂ ਆਈ ਜਦੋਂ ਮੈਂ 'ਨੀਵੀਂ' ਕਹਿ ਕੇ ਸਭ ਤੋਂ ਅੱਡ ਹਟਾ ਦਿੱਤੀਆਂ ਗਈਆਂ ਜ਼ਾਤੀਆਂ ਨਾਲ 'ਉਚੀ' ਅਖਵਾ ਕੇ ਆਪ ਹੀ ਸਭ ਤੋਂ ਹਟ ਕੇ ਅੱਡ ਹੋ ਗਈ ਜ਼ਾਤੀ ਦੇ ਦੁੱਖਾਂ ਨੂੰ ਅਨੁਭਵ ਕੀਤਾ। ਇਹ ਤਾਂ ਚੰਗਾ ਹੀ ਹੋਇਆ ਕਿ ਮੇਰੇ ਬੱਚੇ ਜੋ ਨਾਂ ਮਾਤਰ ਲਈ ਉਪਰਲੀ ਜ਼ਾਤੀ ਦੇ ਹੋ ਕੇ ਵੀ ਚੰਗੇ ਭਾਗੀਂ ਮੇਰੇ ਵਾਂਗ ਹਟ ਹਟ ਕੇ ਸਭ ਤੋਂ ਅੱਡ ਹੋਈ ਜ਼ਾਤੀ ਦੇ ਨਹੀਂ ਬਣੇ। ਪਰ ਕੀ ਕਰਾਂ? ਉਹਨਾਂ ਨੇ ਵੀ ਮੈਨੂੰ ਹਟਾ ਕੇ ਆਪ ਤੋਂ ਅੱਡ ਕਰਕੇ ਦੂਰ ਕਰ ਦਿੱਤਾ ਨਾ? ਕਿੰਨੀ ਵਾਰੀ ਮੈਂ ਸੋਚਿਆ ਹੋਵੇਗਾ ਕਿ ਮੇਰੇ ਬੱਚਿਆਂ ਨੂੰ ਮੈਨੂੰ ਪਿਤਾ ਜੀ ਕਹਿ ਕੇ ਬੁਲਾਉਣ ਵਿਚ ਅਤੇ ਉਹਨਾਂ ਦੇ ਹਾਣੀ ਦੋਸਤਾਂ ਨਾਲ ਜਾਣ ਪਛਾਣ ਕਰਾਂਦਿਆਂ ਵੀ ਸ਼ਰਮ ਮਹਿਸੂਸ ਹੋ ਰਹੀ ਹੈ।'

''ਹੂ...ਆਪਣੇ ਅਣਵੇਖੇ ਪਿਤਾ ਜੀ ਤੇ ਮਾਣ ਕਰਦਾ ਸਾਂ ਪਰ ਮੇਰੇ ਬੱਚਿਆਂ ਨੂੰ ਤਾਂ ਪਿਤਾ ਨੂੰ ਵੇਖਣਾ ਵੀ ਪਸੰਦ ਨਹੀਂ ਸੀ। ਖੈਰ! ਜਦੋਂ ਮੈਂ ਹੀ ਖੁਦ ਆਪਣੇ ਆਪ ਨਾਲ ਅਸੰਤੁਸ਼ਟ ਸਾਂ ਤਦ ਮੇਰੇ ਬੱਚਿਆਂ ਦੇ ਅਸੰਤੁਸ਼ਟ ਰਹਿਣ ਵਿਚ ਕੀ ਗਲਤੀ ਸੀ?''

ਇਸ ਤੋਂ ਪਿਛੋਂ ਕਾਗਜ਼ ਤੇ ਫੇਰ ਪੈਨਸਲ ਦੀ ਲਿਖਾਈ ਸ਼ੁਰੂ ਹੋ ਗਈ ਸੀ। ਸ਼ਿਵਰਾਮਨ ਦੀਆਂ ਭਰੀਆਂ ਅੱਖਾਂ ਅੱਗੇ ਸ਼ਬਦ ਧੁੰਦਲੇ ਹੋ ਰਹੇ ਸਨ। ਮੋਢੇ ਤੇ ਰੱਖੇ ਤੌਲੀਏ ਨੂੰ ਚੁਕ ਕੇ ਸ਼ਿਵਰਾਮਨ ਥੋੜ੍ਹਾ ਚਿਰ ਓਸ ਵਿਚ ਆਪਣਾ ਮੂੰਹ ਗਡੀ ਬੈਠਾ ਰਿਹਾ, ਰੋ ਰਿਹਾ ਸੀ ਸ਼ਾਇਦ! ਫਿਰ ਤੌਲੀਆ ਹਟਾ ਕੇ ਲਾਲ ਅੱਖਾਂ ਤੇ ਕੰਬਦੇ ਬੁਲ੍ਹਾਂ ਨਾਲ ਉਹਨੇ ਅੱਗੇ ਪੜ੍ਹਨਾ ਸ਼ੁਰੂ ਕਰ ਦਿੱਤਾ।

'ਕਵੀ ਭਾਰਤੀ ਨੇ ਕਿਤੇ ਬੜੇ ਕਰੋਧ ਨਾਲ ਲਿਖਿਆ ਹੈ ਕਿ ਬਿਨਾਂ ਅਰਥ ਜਾਣੇ ਮੰਤਰਾਂ ਨੂੰ ਰਟਨ ਨਾਲੋਂ ਚੰਗਾ ਹੈ ਆਦਮੀ ਨਵਾਂ ਬਣ ਜਾਵੇ। ਕੋਈ ਦਸ ਸਾਲ ਪਹਿਲਾਂ ਮੈਂ ਕਿਧਰੇ ਇਹ ਪੜ੍ਹਿਆ ਸੀ। ਤਦ ਮੈਂ ਸੋਚਿਆ ਸੀ ਕਿ ਕੀ ਮੈਂ ਸਾਰੇ ਮੰਤਰਾਂ ਦਾ ਅਰਥ ਸਮਝਦਾ ਹਾਂ? ਅਤੇ ਸਾਰਾ ਦਿਨ ਮੈਂ ਆਪਣੇ ਪਿਤਾ ਨੂੰ—ਓਸ ਮਹਾਨ ਪੰਡਤ ਨੂੰ ਯਾਦ ਕਰਕੇ ਰੋਂਦਾ ਰਹਿੰਦਾ। ਓਸ ਮਹਾਨ ਪੰਡਤ ਦੇ—ਮੇਰੇ ਪਿਤਾ ਜੀ ਦੇ—ਸ਼ਾਗਿਰਦ ਘਨਪਾਠੀ ਜੀ ਵੀ ਇਕ ਮਹਾਨ ਪੰਡਤ ਸਨ। ਮੈਂ ਉਹਨਾਂ ਦਾ ਚੇਲਾ ਸਾਂ। ਪਰ ਉਹਨਾਂ ਲਈ ਮੇਰੇ ਮਨ ਵਿਚ, ਸ਼ਰਧਾ ਘੱਟ ਸੀ ਤੇ ਡਰ ਵਧੇਰੇ। ਕੋਈ ਵੀ ਗੱਲ ਦੋਬਾਰਾ ਪੁੱਛਣ ਤੇ ਉਹਨਾਂ ਨੂੰ ਕਰੋਧ ਆ ਜਾਂਦਾ ਸੀ। ਡਰ ਦੇ ਕਾਰਨ ਉਹਨਾਂ ਦੀਆਂ ਇਕ ਵਾਰ ਕਹੀਆਂ ਗੱਲਾਂ ਵੀ ਮੈਂ ਠੀਕ ਤਰ੍ਹਾਂ ਨਹੀਂ

ਸਮਝ ਸਕਿਆ। ਤੋਤੇ ਵਾਂਗ ਰਟਦੇ ਹੋਏ ਮੈਂ ਵੇਦ ਪੜ੍ਹੇ। ਤਦ ਮੈਨੂੰ ਇਹ ਸਾਰੀ ਗੱਲ ਦਾ ਪਤਾ ਨਹੀਂ ਲੱਗਾ ਸੀ...!'

'...ਏਸੇ ਇਕ ਵਿਸ਼ਵਾਸ ਨਾਲ ਕਿ ਸਾਰੇ ਮੰਤਰ ਆਖਰਕਾਰ ਦੈਵੀ, ਪਵਿੱਤਰ ਗੱਲਾਂ ਬਾਰੇ ਹੁੰਦੇ ਹਨ, ਮੈਂ ਉਹਨਾਂ ਦਾ ਮਨਨ ਕੀਤਾ ਸੀ। ਕਿਸੇ ਵਿਦਵਾਨ ਨੇ ਲਿਖਿਆ ਸੀ ਕਿ ਜਦੋਂ ਬੱਚਾ ਮਾਂ ਦਾ ਦੁੱਧ ਪੀਂਦਾ ਹੈ, ਉਹ ਇਹ ਤਾਂ ਨਹੀਂ ਜਾਣਦਾ ਕਿ ਉਹਦੇ ਵਿਚ ਕਿਹੜੇ ਕਿਹੜੇ ਵਿਟਾਮਨ ਹਨ। ਮਰੀਜ਼ ਲਈ ਦਵਾ ਦੀ ਜ਼ਰੂਰਤ ਹੁੰਦੀ ਹੈ। ਹਰ ਦਵਾ ਵਿਚ ਕੀ ਕੀ ਰਸਾਇਣ ਹੈ ਇਹ ਜਾਣਨ ਦੀ ਕੀ ਲੋੜ ਹੈ ? ਮੰਤਰ ਵੀ ਏਸੇ ਤਰ੍ਹਾਂ ਹੁੰਦੇ ਹਨ। ਮੈਨੂੰ ਉਹਨਾਂ ਦੀ ਲੋੜ ਹੈ। ਉਹਨਾਂ ਨੂੰ ਰਟਨ ਨਾਲ ਉਸ ਦਾ ਫਲ ਤੈਨੂੰ ਆਪ ਹੀ ਮਿਲ ਜਾਵੇਗਾ।' ਜਦੋਂ ਮੈਂ ਇਹ ਗੱਲ ਪੜ੍ਹੀ ਤਦੇ ਜਾ ਕੇ ਮੈਨੂੰ ਥੋੜ੍ਹੀ ਬਹੁਤੀ ਤੱਸਲੀ ਹੋਈ। ਪਰ ਓਸ ਵਿਦਵਾਨ ਦਿਆਂ ਇਹਨਾਂ ਕਥਨਾਂ ਨੇ ਵੀ ਸਮੇਂ ਤੇ ਮੇਰਾ ਸਾਥ ਨਹੀਂ ਦਿਤਾ।

ਇਕ ਵਾਰ ਵਕੀਲ ਰਾਘਵ ਅਈਅਰ ਦੇ ਘਰ ਤਪਰਨ ਕਰਨ ਲਈ ਮੈਂ ਗਿਆ ਸਾਂ। ਉਹ ਹਰ ਲਿਹਾਜ਼ ਨਾਲ ਮੇਥੋਂ ਬਹੁਤ ਹੀ ਵੱਡੇ ਸਨ। ਅਤੇ ਜਿੰਨੀ ਸ਼ਰਧਾ ਮੇਰੇ ਪਿਤਾ ਜੀ ਲਈ ਰਖਦੇ ਸਨ, ਓਨੀ ਹੀ ਭਗਤੀ ਅਤੇ ਸ਼ਰਧਾ ਨਾਲ ਉਹ ਮੇਰੇ ਨਾਲ ਪੇਸ਼ ਆਉਂਦੇ ਸਨ। ਮੈਂ ਉਹਨਾਂ ਨੂੰ ਚਾਲੀ ਵਰ੍ਹਿਆਂ ਤੋਂ ਜਾਣਦਾ ਹਾਂ। ਪਿਛਲੇ ਸਾਲ ਜਦੋਂ ਮੈਂ ਉਹਨਾਂ ਕੋਲ ਗਿਆ ਸਾਂ ਤਦ ਉਹਨਾਂ ਦੇ ਭਤੀਜੇ ਵੈਦ ਨਾਥ ਅਈਅਰ ਵੀ ਦਿੱਲੀ ਤੋਂ ਆਏ ਹੋਏ ਸਨ। ਉਹਨਾਂ ਨੇ ਵੀ ਉਸ ਦਿਨ ਤਪਰਨ ਕਰਨਾ ਸੀ। ਵੇਖਣ ਨੂੰ ਉਹ ਬਿਲਕੁਲ ਅੰਗਰੇਜ਼ ਲੱਗ ਰਹੇ ਸਨ। ਜਿਸ ਢੰਗ ਨਾਲ ਉਹਨਾਂ ਨੇ ਧੋਤੀ ਪਹਿਨ ਰੱਖੀ ਸੀ, ਮੈਂ ਸਮਝ ਗਿਆ ਸਾਂ ਇਸ ਆਦਮੀ ਨੂੰ ਧੋਤੀ ਪਹਿਨਣ ਦਾ ਅਭਿਆਸ ਨਹੀਂ ਹੈ। ਚਾਰ ਉਂਗਲ ਚੌੜੀ ਜ਼ਰੀ ਵਾਲੀ ਧੋਤੀ ਪਹਿਨ ਕੇ ਜਦੋਂ ਉਹ ਪੌੜੀ ਤੋਂ ਉੱਤਰੇ, ਉਹਨਾਂ ਦੇ ਪੈਰਾਂ ਵਿਚ ਚੱਪਲ ਚਮਕ ਰਹੀ ਸੀ... ਕੀ ਕਰੀਏ ? ਜ਼ਮਾਨਾ ਵੀ ਐਸਾ ਆਇਆ ਹੈ...'

'ਮੈਂ ਭਵਾਂ ਸਕੋੜ ਕੇ ਕਿਹਾ ਕਿ ਤਪਰਨ ਕਰਦੇ ਸਮੇਂ ਜੁੱਤੀਆਂ ਨੂੰ ਉਤਾਰਨਾ ਪੈਂਦਾ ਹੈ। 'ਆਈ ਐਮ ਸਾਰੀ' ਥੋੜ੍ਹਾ ਸ਼ਰਮਿੰਦੇ ਹੁੰਦੇ ਹੋਏ ਉਹਨਾਂ ਨੇ ਕਿਹਾ ਅਤੇ ਚੱਪਲ ਲਾਹ ਦਿੱਤੀ। ਮੈਂ ਵੀ ਬੋਲਿਆ, ਇਟ ਇਜ਼ ਆਲ ਰਾਈਟ...ਉਂਜ ਮੈਂ ਵੀ ਵੀ ਵਿਚ ਵਿਚ ਇਕ ਅਧ ਅੰਗਰੇਜ਼ੀ ਸ਼ਬਦ ਘੁਸੇੜ ਕੇ ਬੋਲਣ ਦੀ ਆਦਤ ਪਾ ਰੱਖੀ ਹੈ। ਦੁਨੀਆ ਤੋਂ ਲੱਖ ਪਰ੍ਹਾਂ ਕਰਨ ਤੇ ਵੀ ਜਾ ਕੇ ਓਸ ਵਿਚ ਲਿਪਟ ਜਾਣ ਦੀ ਆਦਤ ਦਾ ਇਹੀ ਨਤੀਜਾ ਸੀ।

'ਮੈਂ ਵੀ ਓਸ ਦਿਨ ਕਈ ਥਾਈਂ ਜਾਣਾ ਸੀ। ਛੇਤੀ ਛੇਤੀ ਖਤਮ ਕਰ ਕੇ ਜਦੋਂ ਚੱਲਣ ਲੱਗਾ ਤਾਂ ਮੈਂ ਧਿਆਨ ਕੀਤਾ ਕਿ ਦਖਸ਼ਨਾ ਘੱਟ ਸੀ। ਹੁਣ ਤਕ ਮੇਰੀ ਧਾਰਨਾ ਪੱਕੀ ਹੋ ਚੁਕੀ ਸੀ ਕਿ ਇਹ ਆਦਮੀ ਕੁਝ ਜਾਣਦਾ ਹੈ। ਮੈਂ ਬੇ ਫ਼ਿਕਰੀ ਨਾਲ ਪੁੱਛਿਆ ਕਿਉਂ ਸਵਾਮੀ ? ਦਖਸ਼ਨਾ ਘੱਟ ਦਿਸਦੀ ਸੀ।...ਇਸ ਤੋਂ ਪਹਿਲਾਂ ਕਦੇ ਮੈਨੂੰ ਏਨਾ ਅਪਮਾਣਿਤ ਨਹੀਂ ਹੋਣਾ ਪਿਆ ਸੀ। ਪਿਛੋਂ ਜਾ ਕੇ ਪਤਾ ਲੱਗਾ ਕਿ ਉਹ ਦਿੱਲੀ ਦੇ ਬਹੁਤ ਵੱਡੇ ਸੰਸਕ੍ਰਿਤ ਦੇ ਪ੍ਰੋਫੈਸਰ ਹਨ...

'ਉਹਨਾਂ ਮੈਥੋਂ ਪੁੱਛਿਆ, ਤੁਸਾਂ ਲੋਕਾਂ ਦੀ ਅਸੀਂ ਜੋ ਇਜ਼ਤ ਕਰਦੇ ਹਾਂ ਉਹਦੀ ਤੁਹਾਨੂੰ ਰਕਸ਼ਾ ਕਰਨੀ ਚਾਹੀਦੀ ਹੈ। ਬਿਨਾਂ ਅਰਥ ਸਮਝੇ ਤੁਸੀਂ ਮੰਤਰ ਕਿਵੇਂ ਪੜ੍ਹਦੇ ਹੋ ?...ਮੈਂ ਕਿਹਾ, ਦਵਾ ਲੈਣਾ ਕਾਫ਼ੀ ਹੁੰਦਾ ਹੈ—ਉਹਦਾ ਲਾਭ ਆਪ ਹੀ ਮਿਲ ਜਾਂਦਾ ਹੈ, ਦਵਾ ਵਿਚ ਕੀ ਹੈ, ਕੀ ਨਹੀਂ ਹੈ ? ਜਾਨਣ ਦੀ ਲੋੜ ਹੈ ? ਕਿਤੋਂ ਪੜ੍ਹੀਆਂ ਗੱਲਾਂ ਮੈਂ ਕਰ ਦਿੱਤੀਆਂ। ਹੱਸਦੇ ਹੋਏ ਉਹਨਾਂ ਨੇ ਕਿਹਾ, ਦਵਾ ਪੀਣ ਵਾਲੇ ਲਈ ਜਾਣਨਾ ਜ਼ਰੂਰੀ ਨਹੀਂ ਹੈ; ਪਰ ਪਿਲਾਉਣ ਵਾਲੇ ਨੂੰ ਤਾਂ ਜ਼ਰੂਰ ਪਤਾ ਹੋਣਾ ਚਾਹੀਦਾ ਹੈ ਕਿ ਦਵਾ ਵਿਚ ਕੀ ਨਹੀਂ ਹੈ ? ਮੈਂ ਪਲ ਭਰ ਲਈ ਸੋਚਦਾ ਰਹਿ ਗਿਆ। ਸਮਝ ਵਿਚ ਨਹੀਂ ਆ ਰਿਹਾ ਕਿ ਕੀ ਜਵਾਬ ਦਿੱਤਾ ਜਾਵੇ..."ਖਿਮਾ ਕਰ ਦੋ ਸੁਆਮੀ" ਕਹਿ ਕੇ ਮੈਂ ਹੱਥ ਜੋੜ ਦਿੱਤੇ ਅਤੇ ਸਾਈਕਲ ਤੇ ਬੈਠ ਕੇ ਉਥੋਂ ਬੇਤਹਾਸ਼ਾ ਭੱਜ ਉਠਿਆ।

ਅੱਠ ਵਜ ਰਹੇ ਸਨ। ਰਾਜਮ ਰਸੋਈ ਘਰ ਵਿਚੋਂ ਬਾਹਰ ਆ ਕੇ ਸ਼ਿਵਰਾਮ ਦੇ ਪਿਛੇ ਉਸ ਨਾਲ ਲੱਗ ਕੇ ਖੜੀ ਹੋ ਗਈ ਅਤੇ ਉਹਦੇ ਮੋਢੇ ਤੇ ਝੁਕ ਕੇ ਉਹਦੇ ਹੱਥ ਦੇ ਕਾਗਜ਼ ਨੂੰ ਦਫ਼ਤਰ ਦਾ ਮੁਆਮਲਾ ਸਮਝ ਕੇ ਉਹਦੇ ਤੇ ਆਪਣੀ ਨਜ਼ਰ ਮਾਰੀ। 'ਅਜੇ ਵੀ ਖਤਮ ਨਹੀਂ ਹੋਇਆ ਕੀ ? ਖਾਣਾ ਕਦੋਂ ਖਾਓਗੇ ?' ਉਹਦੀ ਆਵਾਜ਼ ਸੁਣਦਿਆਂ ਹੀ ਘਬਰਾ ਕੇ ਕਾਗਜ਼ ਉਤੋਂ ਆਪਣੀ ਨਜ਼ਰ ਪਾਸੇ ਕੀਤੀ ਅਤੇ ਪਤਨੀ ਵੱਲ ਵੇਖਿਆ ਅਤੇ ਇਕ ਡਰੀ ਡਰੀ ਜਹੀ ਹਾਸੀ ਨਾਲ ਕਿਹਾ, "ਮਣੀ ਨੂੰ ਵੀ ਆ ਜਾਣ ਦਿਓ ਨ..."

"ਏਸ ਕੂੜੇ ਨੂੰ ਤੁਸੀਂ ਦਫ਼ਤਰ ਵਿਚ ਹੀ ਕਿਓਂ ਨਹੀਂ ਛੱਡ ਆਉਂਦੇ ?" ਚਿੜ ਕੇ ਬੁੜਬੁੜਾਂਦੇ ਹੋਏ ਰਾਜਮ ਨੇ ਓਥੇ ਮੇਜ਼ ਤੇ ਪਈ ਇਕ ਪਤ੍ਰਿਕਾ ਚੁਕੀ ਅਤੇ ਉਹਨੂੰ ਖੋਲ੍ਹ ਕੇ ਉਹ ਕੰਧ ਨਾਲ ਆਪਣੀ ਪਿੱਠ ਟਿਕਾ ਕੇ ਬੈਠ ਗਈ।

ਉਹਨੇ ਅਗਲਾ ਸਫ਼ਾ ਪਲਟ ਕੇ ਪੜ੍ਹਨਾ ਸ਼ੁਰੂ ਕੀਤਾ। 'ਉਮਰ ਦੇ ਸੱਠ ਸਾਲ ਮੈਂ ਨਿਰਾਰਥਕ ਬਕਵਾਸ ਕਰਨ ਵਿਚ ਗੁਆ ਲਏ। ਮੇਰੇ ਵਰਗਿਆਂ ਦੇ ਕਾਰਨ ਹੀ ਬ੍ਰਾਹਮਣ ਬਰਾਦਰੀ ਨੂੰ ਸ਼ਰਮਸਾਰ ਹੋਣਾ ਪਿਆ ਹੈ। ਹਰ ਰੋਜ਼, ਹਰ ਸਮੇਂ ਸੰਧਿਆ ਕਰਦੇ ਸਮੇਂ ਅਪਰਾਧ ਦੀ ਭਾਵਨਾ ਦਿਲ ਨੂੰ ਚੁਭਦੀ ਰਹਿੰਦੀ ਹੈ। ਲੱਗਦਾ ਏ ਸਾਰਾ ਜੀਵਨ ਇਕ ਝੂਠੀ ਜ਼ਿੰਦਗੀ ਜਿਉਂਦਾ ਰਿਹਾ ਹਾਂ। ਅਤੇ ਇਹ ਸੋਚ ਕੇ ਮੇਰਾ ਦਮ ਘੁਟਣ ਲੱਗਦਾ ਏ। ਮੈਂ ਇਹ ਕਦੇ ਨਹੀਂ ਕਹਾਂਗਾ ਕਿ ਬਦਲਦੇ ਜ਼ਮਾਨੇ ਦੇ ਕਾਰਨ ਵੇਦ ਸ਼ਾਸਤਰਾਂ ਦੀ ਭਗਤੀ ਘੱਟ ਗਈ ਹੈ। ਮੇਰੀ ਧਾਰਨਾ ਤਾਂ ਇਹ ਹੈ ਕਿ ਉਹਨਾਂ ਦਾ ਮਹੱਤਵ ਅਸੀਂ ਹੀ ਠੀਕ ਤਰ੍ਹਾਂ ਨਹੀਂ ਸਮਝਿਆ ਹੈ। ਅਜੇ ਇਕ ਮਹੀਨਾ ਹੋਇਆ ਹੈ ਜਦ ਤੋਂ ਮੈਨੂੰ ਭਾਸਦਾ ਹੈ ਕਿ ਮੈਂ ਆਦਮੀ ਬਣ ਕੇ ਜੀ ਰਿਹਾ ਹਾਂ। ਇਸ ਤੋਂ ਪਹਿਲਾਂ ਨਾਟਕ ਦੇ ਪਾਤਰ ਵਾਂਗ ਕੋਈ ਵੇਸ ਧਾਰ, ਚੇਤੇ ਕੀਤੇ ਸ਼ਬਦ ਤੋਂ ਵਾਕਾਂ ਨੂੰ ਦੁਹਰਾਂਦਾ ਰਿਹਾ ਹਾਂ। ਉਹਨਾਂ ਨੂੰ ਤਹਿ ਦਿਲੋਂ ਕਦੇ ਮਹਿਸੂਸ ਨਹੀਂ ਕੀਤਾ, ਸਿਰਫ਼ ਬੁਲ੍ਹਾਂ ਨਾਲ ਚੱਬੇੜ ਕੇ ਜਿਉਂਦਾ ਰਿਹਾ।

'...ਮੈਨੂੰ ਜਾਣਨ ਵਾਲਾ ਕੋਈ ਵੀ ਹੁਣ ਮੈਨੂੰ ਵੇਖ ਕੇ ਵਿਸ਼ਵਾਸ ਨਹੀਂ ਕਰ ਸਕੇਗਾ ਕਿ ਮੈਂ ਓਹੀ ਉਹਨਾਂ ਦਾ ਵਾਕਫ਼ ਗਨਪਤ ਸ਼ਾਸਤਰੀ ਹਾਂ। ਜਦੋਂ ਕਦੀ

ਕਿਤੇ ਅਚਾਨਕ ਕਿਸੇ ਸ਼ੀਸ਼ੇ ਵਿਚ ਮੇਰਾ ਰੂਪ ਮੈਨੂੰ ਦਿਸਦਾ ਹੈ, ਆਪ ਹੀ ਮੈਨੂੰ ਵਿਸ਼ਵਾਸ ਨਹੀਂ ਆਉਂਦਾ ਏਸ ਉੱਤੇ ! ਹਾਂ ! ਮੇਰੇ ਦਿਲ ਵਿਚ ਮੇਰਾ ਜੋ ਰੂਪ ਬਣ ਗਿਆ ਹੈ, ਉਹਨੇ ਬੋਦੀ ਰੱਖੀ ਹੋਈ ਹੈ, ਭਸਮ ਲਗਾਈ ਹੈ...ਸੱਠਾਂ ਵਰ੍ਹਿਆਂ ਦੀ ਕਲਪਨਾ ਏਨੀ ਛੇਤੀ ਥੋੜ੍ਹਾ ਮਿੱਟ ਸਕਦੀ ਹੈ ?...ਆਖਿਰ ਕਲਪਨਾ ਈ ਤਾਂ ਹੈ ਇਹ...

"ਹੁਣ ਨਾ ਮੈਂ ਬ੍ਰਾਹਮਣ ਹਾਂ, ਨਾ ਸ਼ਾਸਤਰੀ ਨਾ ਪੰਡਤ। ਆਪਣੇ ਦਿਲ ਨੂੰ ਕਿਸੇ ਵੀ ਤਰ੍ਹਾਂ ਦਾ ਧੋਖਾ ਨਾ ਦੇਣ ਵਾਲਾ ਇਕ ਨੇਕ ਆਦਮੀ ਹਾਂ ਮੈਂ। ਜਿਸ ਕੁਲ ਵਿਚ ਮੇਰਾ ਜਨਮ ਹੋਇਆ, ਉਹਦਾ ਮੈਂ ਬਹੁਤ ਸਨਮਾਨ ਕਰਦਾ ਹਾਂ। ਬਹੁਤੇ ਮਹਾਨ ਲੋਕ ਜੋ ਕੁਝ ਕਰਦੇ ਹਨ ਉਹਨਾਂ ਹੀ ਗੱਲਾਂ ਦਾ ਸਿਰਫ਼ ਉਚਾਰਨ ਕਰਨ ਦਾ ਢੌਂਗ ਰਚੌਣ ਨਾਲ ਕੋਈ ਉਹਨਾਂ ਲਈ ਆਪਣੀ ਇਜ਼ਤ ਪਰਗਟ ਨਹੀਂ ਕਰ ਸਕਦਾ। ਹੁਣ ਵੀ ਲੋਕ ਮੈਨੂੰ ਪਾਗਲ ਹੀ ਕਹਿਣਗੇ...ਕਹਿਣ ਦਿਓ। ਓਸ ਦਿਨ ਮੰਦਰ ਦੇ ਤਲਾਅ ਤੋਂ ਪਰਤਦਿਆਂ ਵੀ ਸਾਰਿਆਂ ਨੇ ਮੇਰੀ ਹਾਲਤ ਵੇਖ ਕੇ ਮੈਨੂੰ ਪਾਗਲ ਹੀ ਸਮਝਿਆ ਹੋਵੇਗਾ। ਸੁੰਦਰ ਘਨਪਾਠੀ ਜਿਹੇ ਲੋਕਾਂ ਲਈ ਭਿਕਸ਼ੂ ਦਾ ਕੰਮ ਠੀਕ ਈ ਹੈ। ਉਹਨਾਂ ਤੋਂ ਲੱਖਾਂ ਗੱਲਾਂ ਸੁਣ ਕੇ ਵੀ ਮੈਂ ਉਹਨਾਂ ਨੂੰ ਅੱਜ ਵੀ ਪ੍ਰਣਾਮ ਕਰਦਾ ਹਾਂ। ਕਿਉਂਕਿ ਮੇਰੀਆਂ ਅੱਖਾਂ ਖੋਲ੍ਹਣ ਵਾਲੇ ਗੁਰੂ ਉਹੀ ਹਨ। ਮੈਨੂੰ ਤਾਂ ਓਸ ਵੇਲੇ ਇੰਜ ਲੱਗਿਆ ਕਿ ਇਹ ਸਾਰੀ ਦੁਨੀਆ ਉਹਨਾਂ ਦੇ ਰੂਪ ਵਿਚ ਆ ਕੇ ਕੁਰੇਦ ਕੁਰੇਦ ਕੇ ਪੁਛ ਰਹੀ ਹੈ ਕਿ ਦੱਸ...ਤੂੰ ਬ੍ਰਾਹਮਣ ਬਣਿਆ ਰਿਹਾ ਏਂ ?...ਉਹਨਾਂ ਨੇ ਹੀ ਉਪਦੇਸ਼ ਦੇ ਕੇ ਮੈਨੂੰ ਜਨੇਊ ਪਵਾਇਆ ਸੀ...ਹੁਣ ਉਹਨਾਂ ਆਪ ਹੀ ਦੱਸ ਦਿੱਤਾ ਕਿ ਉਹ ਸਭ ਗਲਤ ਸੀ। ਜਿਵੇਂ ਵੀ ਸੋਚੋ, ਮੇਰੇ ਗੁਰੂ ਉਹ ਹੀ ਹਨ। ਅਤੇ ਮੈਂ ਉਹਨਾਂ ਦਾ ਅਭਿਵਾਦਨ ਕਰਦਾ ਹਾਂ।

ਜਦੋਂ ਮੈਂ ਬੋਦੀ ਕਟਵਾ ਕੇ 'ਕਰਾਪ' ਰੱਖ ਲਿਆ ਹੈ। ਕਮੀਜ਼ ਪਹਿਣਦਾ ਹਾਂ, ਚੱਪਲ ਪਹਿਣਦਾ ਹਾਂ। ਇਹ ਸਭ ਚੰਗਾ ਹੀ ਲੱਗਦਾ ਹੈ। ਸੋਚ ਕੇ ਮੈਨੂੰ ਬਹੁਤ ਹਾਸਾ ਆਉਂਦਾ ਹੈ; ਕਹਿੰਦੇ ਹਨ ਪੰਡਤ ਜੀ ਚੱਪਲ ਨਹੀਂ ਪਾ ਸਕਦਾ; ਪਰ ਸਾਈਕਲ ਚਲਾ ਸਕਦਾ ਹੈ। ਮੇਰੀ ਸਾਈਕਲ ਚਾਲੀ ਰੁਪੈ ਵਿਚ ਖਰੀਦੀ ਸੀ ਸ਼ਿਵਰਾਮਨ ਨੇ—ਜਦੋਂ ਖਰੀਦੀ ਸੀ ਤਦੋਂ ਸੀ ਉਹ ਕਾਫ਼ੀ ਪੁਰਾਣੀ। ਹੁਣ ਉਹਨੂੰ ਕੌਣ ਚਲੌਂਦਾ ਹੋਵੇਗਾ ? ਸ਼ਿਵਰਾਮਨ ਜਾਂ ਮਣੀ ?...ਜਦੋਂ ਤੀਕ ਮੌਤ ਨਹੀਂ ਔਂਦੀ, ਬੁੱਢੀਆਂ ਚੀਜ਼ਾਂ ਵੀ ਕਿਸੇ ਦੇ ਕੰਮ ਆ ਸਕਦੀਆਂ ਹਨ।'

ਸ਼ਿਵਰਾਮਨ ਨੇ ਸਿਰ ਚੁਕ ਕੇ ਕੰਧ ਨਾਲ ਲਾ ਕੇ ਰੱਖੀ ਸਾਈਕਲ ਵੱਲ ਆਪਣੀ ਨਜ਼ਰ ਫੇਰੀ। ਉਹਦੇ ਚਿਹਰੇ ਤੋਂ ਬਰਾਮਦੇ ਵਿਚ ਰੱਖੀ ਗਨਪਤ ਸ਼ਾਸਤਰੀ ਦੀ ਸਾਈਕਲ ਤੇ ਰਾਜਮ ਨੇ ਵੀ ਆਪਣੀ ਨਜ਼ਰ ਮਾਰੀ। ਓਸ ਵੇਲੇ ਦੋਵੇਂ ਇਕ ਹੀ ਗੱਲ ਸੋਚ ਕੇ ਚੁਪ ਚਾਪ ਆਪਣੇ ਦਿਲ ਦੀ ਪੀੜ ਦੱਸੇ ਬਿਨਾਂ ਹੀ ਇਕ ਦੂਜੇ ਨੂੰ ਦੱਸ ਰਹੇ ਸਨ। ਆਖਰ ਰਾਜਮ ਦੀ ਸਿਸਕੀ ਨੇ ਉਹਨਾਂ ਵਿਚਕਾਰਲੀ ਚੁੱਪ ਤੋੜ ਦਿੱਤੀ।

"ਇਹ ਬਦਤਮੀਜ਼ ਬ੍ਰਾਹਮਣ ਪਤਾ ਨਹੀਂ ਕਿਥੇ ਚਲਾ ਗਿਆ ? ਕਿਤੋਂ ਕੋਈ ਖ਼ਬਰ ਨਹੀਂ...ਦਿਨੋਂ ਦਿਨ ਮੇਰੇ ਦਿਲ ਤੇ ਕੀ ਬੀਤ ਰਹੀ ਹੈ ਮੈਂ ਹੀ ਜਾਣਦਾ

ਆਪਣਾ ਸਿਰ ਖੱਬੇ ਸੱਜੇ ਫੇਰਨ ਲੱਗੇ। ਉਹਨਾਂ ਦੀ ਸਮਝ ਵਿਚ ਹੀ ਨਹੀਂ ਆ ਰਿਹਾ ਸੀ ਕਿ ਕੀ ਕੀਤਾ ਜਾਏ। ਰਹਿ ਰਹਿ ਕੇ ਥੇਰੇਸ ਦਾ ਚਿਹਰਾ ਉਹਦੀਆਂ ਅੱਖਾਂ ਸਾਹਮਣੇ ਉਭਰ ਰਿਹਾ ਸੀ।

ਹੁਣੇ ਥੋੜ੍ਹਾ ਚਿਰ ਪਹਿਲਾਂ...

ਲਾਲ ਚਿਹਰਾ—ਲਿਪਸਟਿਕ ਦਾ ਰੰਗ ਧੁੰਦਲਾ ਹੋ ਕੇ ਬੁਲ੍ਹਾਂ ਦੇ ਆਲੇ ਦੁਆਲੇ ਫੈਲ ਗਿਆ ਸੀ। ਅੱਥਰੂ ਵਗਾਂਦੀ ਹੋਈ ਫਰਕਦੇ ਬੁਲ੍ਹਾਂ ਨਾਲ ਉਹ ਤਿਲਮਿਲਾ ਰਹੀ ਸੀ—"ਪਲੀਜ਼! ਲੀਵ ਮੀ!...ਆਈ ਰੀਗ੍ਰੇਟ!...' ਅਤੇ ਜਿਵੇਂ ਜਿਵੇਂ ਉਹਨਾਂ ਦੀ ਗ੍ਰਿਫਤ 'ਚੋਂ ਆਪਣੇ ਆਪ ਨੂੰ ਛੁਡਾ ਕੇ ਥਰ ਥਰ ਕੰਬਦੀ ਹੋਈ ਦੂਰ ਜਾ ਕੇ ਖਲੋ ਗਈ ਸੀ, ਉਫ; ਉਸਦਾ ਇਹ ਰੂਪ...

ਅੱਥਰੂਆਂ ਨਾਲ ਭਰੀਆਂ ਅੱਖਾਂ—ਸਕਰਟ ਦੀ ਜੇਬ ਵਿਚੋਂ ਰੁਮਾਲ ਕੱਢ ਕੇ ਉਹਨਾਂ ਨੂੰ ਪੂੰਝਣ ਤੋਂ ਪਹਿਲਾਂ ਹੀ ਮੇਜ਼ ਦੇ ਸ਼ੀਸ਼ੇ ਤੇ ਟਪ ਟਪ ਡਿਗੀਆਂ ਦੋ ਬੂੰਦਾਂ ਅਜੇ ਵੀ ਉਥੇ ਪਈਆਂ ਸਨ। ਫਿਰ ਰੋਣ ਦੀ ਗਲਤੀ ਕਰਨ ਤੇ ਉਹ ਫੌਰਨ ਪਛਤਾਈ ਸੀ। ਉਹਨੇ ਸਿਸਕੀਆਂ ਲੈਂਦਿਆਂ ਕਿਹਾ, "ਆਈ ਐਮ ਸਾਰੀ!' ਅਤੇ ਰੁਮਾਲ ਵਿਚ ਆਪਣਾ ਮੂੰਹ ਦੇ ਕੇ ਆਪਣੇ ਕਮਰੇ ਵਿਚ ਭੱਜ ਗਈ ਸੀ—ਉਹਦੇ ਸਲੀਪਰ ਦੀ ਆਵਾਜ਼ ਹੁਣੇ ਹੁਣੇ ਖਾਮੋਸ਼ ਹੋ ਗਈ ਸੀ···ਉਸ ਪਿਛੋਂ ਆਇਾ ਸੀ ਉਹਦੇ ਧੜਮ ਕਰ ਕੇ ਕੁਰਸੀ ਤੇ ਬੈਠ ਜਾਣ ਦੀ ਆਵਾਜ਼...ਉਹਦੇ ਸ਼ਬਦ ਰਹਿ ਰਹਿ ਕੇ ਉਹਦੇ ਕੰਨਾਂ ਵਿਚ ਗੂੰਜ ਰਹੇ ਸਨ। ਰਹਿ ਰਹਿ ਕੇ ਉਹਦੀਆਂ ਅੱਖਾਂ ਸਾਹਮਣੇ ਉਹ ਦ੍ਰਿਸ਼ ਉਭਰ ਰਿਹਾ ਸੀ। ਹੁਣੇ ਕੁਝ ਪਲ ਪਹਿਲਾਂ ਅਪਮਾਨ ਅਤੇ ਗਲਾਨੀ ਨਾਲ ਥੇਰੇਸਾ ਉਥੋਂ ਭਜ ਗਈ ਸੀ। 'ਉਹ ਕਿੰਨੀ ਸੁਸ਼ੀਲ ਹੈ! ਕਿੰਨੇ ਉਚੇ ਵਿਚਾਰ ਹਨ ਉਹਦੇ!' ਸੋਚ ਕੇ ਉਹਦਾ ਦਿਲ ਦਰਦ ਮਹਿਸੂਸ ਕਰਨ ਲੱਗਾ।

"ਸੁਫਨੇ ਵਿਚ ਵੀ ਉਹਨੇ ਕਲਪਨਾ ਨਹੀਂ ਕੀਤੀ ਹੋਵੇਗੀ ਕਿ ਮੈਂ ਉਸਦੇ ਨਾਲ ਅਜਿਹਾ ਸਲੂਕ ਕਰਾਂਗਾ।'...ਨਾਗਰਾਜਨ ਹੁਣੇ ਖੁਦ ਆਪਣੇ ਆਪ ਨੂੰ ਦੋ ਟੁਕੜਿਆਂ ਵਿਚ ਚੀਰ ਦੇਣਾ ਚਾਹੁੰਦਾ ਸੀ।

ਇਕ ਹੀ ਛਿਣ ਵਿਚ ਏਸ ਤਰ੍ਹਾਂ ਪਤਿਤ ਹੋ ਜਾਣ ਦਾ ਦੁੱਖ ਉਸਨੂੰ ਚੁਭ ਰਿਹਾ ਸੀ। ਹੁਣ ਮੈਂ ਥੇਰੇਸਾ ਨੂੰ ਕਿਵੇਂ ਮਨਾਵਾ? ਕਿਸ ਤਰ੍ਹਾਂ ਮਿਟੇਗਾ ਇਹ ਕਲੰਕ? ਕੀ ਮੈਂ ਹੁਣ ਕਦੀ ਉਹਦੇ ਦਿਲ ਵਿਚ ਆਪਣੇ ਲਈ ਪਹਿਲੇ ਵਰਗਾ ਆਦਰ ਮਾਣ ਕਾਇਮ ਕਰ ਸਕਾਂਗਾ?"

'ਹੂੰ...! ਸਭ ਕੁਝ ਖਤਮ ਹੋ ਗਿਆ ਸਮਝੋ! ਸਭ ਕੁਝ ਲੁਟ ਗਿਆ! ਉਫ! ਕਿੰਨੀ ਵੱਡੀ ਹਾਨੀ ਹੋ ਗਈ ਹੈ?'—ਏਸੇ ਇਕ ਗੱਲ ਨੂੰ ਸੋਚ ਕੇ ਨਾਗਰਾਜਨ ਪਰੇਸ਼ਾਨ ਹੋ ਰਹੇ ਸਨ, ਆਹਾਂ ਭਰ ਰਹੇ ਸਨ ਅਤੇ ਬਰਾਬਰ ਮੱਥੇ ਦਾ ਮੁੜ੍ਹਕਾ ਪੂੰਝ ਰਹੇ ਸਨ। ਉਹਨਾਂ ਨੂੰ ਕਿਤੇ ਦੂਰ ਜਾ ਕੇ ਬੇਤਹਾਸ਼ਾ ਰੋਣ ਦੀ ਇੱਛਾ ਹੋ ਰਹੀ ਸੀ। ਕੁਝ ਦਿਨਾਂ—ਤੋਂ ਨਾਗਰਾਜਨ ਦੇ ਮਨ ਵਿਚ ਥੇਰੇਸਾ ਬਾਰੇ ਕਾਮ ਇੱਛਿਆ ਉਤਪੰਨ ਹੋ ਗਈ ਸੀ। ਉਹਦੇ ਹਾਵ-ਭਾਵ, ਉਹਦਾ ਹਾਸਾ ਮਜ਼ਾਕ, ਉਹਦੇ ਕਹਿਣ—ਸਭ ਦਾ ਉਹਨਾਂ ਇਹੀ ਅਰਥ ਕਢਿਆ ਸੀ ਕਿ ਉਹ ਉਹਨਾਂ ਵੱਲ ਆਕਰਸ਼ਤ ਹੋ ਚੁੱਕੀ ਹੈ

ਪਿਤਾ ਸਮਾਨ ਥੇਰੇਸਾ ਨੂੰ ਉਹਨਾਂ ਨੇ ਆਪਣੇ ਜੀਵਨ ਦੀਆਂ ਅਤਿਅੰਤ ਨਾਜ਼ਕ ਅਤੇ ਅੰਤਰਮੁਖੀ ਗੱਲਾਂ ਵੀ ਦੱਸ ਦਿੱਤੀਆਂ ਸਨ—ਬਿਲਕੁਲ ਇਕ ਬੇਟੀ ਵਾਂਗ। ਪਰ ਉਸਦਾ ਵੀ ਨਾਗਰਾਜਨ ਨੇ ਉਹੀ ਵਕਿਰਤ ਅਰਥ ਕਢਿਆ ਸੀ। ਸੋਚ ਕੇ ਹੁਣ ਨਾਗਰਾਜਨ ਨੂੰ ਆਪਣੇ ਬਾਰੇ ਏਨੀ ਘ੍ਰਿਣਾ ਹੋ ਰਹੀ ਸੀ ਕਿ ਉਹਨਾਂ ਨੂੰ ਅੰਦਰੋਂ ਕੈ ਆਉਣ ਲੱਗੀ।

ਆਪਣੀ ਏਸ ਗਲਤ ਧਾਰਨਾ ਸਦਕਾ ਹੀ ਉਹਨਾਂ ਨੂੰ ਵਿਸ਼ਵਾਸ ਹੋ ਗਿਆ ਸੀ ਕਿ ਥੇਰੇਸਾ ਨੂੰ ਕਿਸੇ ਤਰ੍ਹਾਂ ਦਾ ਇਤਰਾਜ਼ ਨਹੀਂ ਹੋਵੇਗਾ ਅਤੇ ਉਹਨਾਂ ਬੇਝਿਜਕ ਇਹ ਸਭ ਕਰਨ ਦਾ ਹੌਸਲਾ ਕੀਤਾ ਸੀ।

ਰੋਜ਼ ਨੇਮ ਨਾਲ ਉਹਨਾਂ ਦਾ ਖਾਣਾ ਲਿਆਉਣ ਵਾਲਾ ਕਨਈਆ ਦਸ ਦਿਨਾਂ ਤੋਂ ਕਿਧਰੇ ਲਾਪਤਾ ਸੀ। ਦਸਾਂ ਦਿਨਾਂ ਤੋਂ 'ਲੰਚ ਆਵਰ' ਵਿਚ ਨਾਗਰਾਜਨ ਅਤੇ ਥੇਰੇਸਾ ਦੋਵੇਂ ਮਿਲ ਕੇ ਹੀ ਖਾਣਾ ਖਾ ਰਹੇ ਸਨ।

ਦੋਪਹਿਰੇ ਦਫ਼ਤਰ ਵਿਚ ਖਾਣਾ ਖਾਣ ਦੀ ਆਦਤ ਉਹਨਾਂ ਨੂੰ ਕਨਈਆ ਨੇ ਹੀ ਪਾਈ ਸੀ। ਦੋ ਸਾਲ ਪਹਿਲਾਂ ਤੀਕ—ਜਦੋਂ ਕਨਈਆ ਉਹਨਾਂ ਦੇ ਘਰ ਨਹੀਂ ਆਇਆ ਸੀ, ਨਾਗਰਾਜਨ ਦੁਪਹਿਰ ਦਾ ਖਾਣਾ ਖਾਣ ਘਰ ਹੀ ਜਾਂਦੇ ਸਨ। ਪਰ ਘਰ ਜਾਓ, ਖਾਣਾ ਖਾ ਕੇ ਪਰਤ ਆਓ, ਇਹ ਗੱਲ ਤਾਂ ਸੰਭਵ ਨਹੀਂ ਹੁੰਦੀ। ਥੋੜ੍ਹਾ ਆਰਾਮ, ਥੋੜ੍ਹਾ ਲੇਟਣਾ, ਇਕ ਅਧ ਝਪਕੀ ਇਹ ਸਭ ਹੁੰਦੀ ਈ ਹੈ ਅਤੇ ਇਹ ਸਭ ਕਰਕੇ ਦਫ਼ਤਰ ਪਹੁੰਚਦੇ ਪਹੁੰਚਦੇ ਨਾਗਰਾਜਨ ਨੂੰ ਚਾਰ ਵਜ ਜਾਂਦੇ ਸਨ।

ਉਂਜ ਨਾਗਰਾਜਨ ਦਫ਼ਤਰ ਵਿਚ ਚਾਹੇ ਜਦੋਂ ਮਰਜ਼ੀ ਆ ਸਕਦੇ ਸਨ; ਉਹਨਾਂ ਨੂੰ ਪੁਛਣ ਵਾਲਾ ਕੋਈ ਨਹੀਂ ਸੀ। ਓਸ ਕੰਪਨੀ ਦੇ ਮਾਲਕ ਦੇ ਅਧਿਕਾਰਾ ਵਿਚੋਂ ਲਗਪਗ ਸਾਰੇ ਅਧਿਕਾਰ ਨਾਗਰਾਜਨ ਨੂੰ ਹੀ ਪ੍ਰਾਪਤ ਸਨ। ਪਰ ਇਹਦੇ ਨਾਲ ਨਾਲ ਲੋੜ ਪੈਣ ਤੇ ਕੁਝ ਗੱਲਾਂ ਵਿਚ ਮਾਲਕ ਨਾਲੋਂ ਵੀ ਵਧੇਰੇ ਜ਼ੁੰਮੇਵਾਰੀ ਨਾਲ ਕੰਮ ਕਰਦੇ ਸਨ। ਪੰਝੀ ਸਾਲਾਂ ਤੋਂ ਏਸੇ ਮੁੱਖ ਦਫ਼ਤਰ ਵਿਚ ਬੈਠ ਕੇ ਦੇਸ਼ ਭਰ ਵਿਚ ਕੰਪਨੀ ਦੀਆਂ ਸ਼ਾਖਾਂ ਖੋਲ੍ਹ ਕੇ ਉਹਨਾਂ ਕੰਪਨੀ ਨੂੰ ਵਰਤਮਾਨ ਉਚਾਈ ਤੇ ਲਿਆ ਖੜ੍ਹਾ ਕੀਤਾ ਸੀ ਅਤੇ ਜ਼ੁੰਮੇਵਾਰੀ ਸਮਝਣ ਦੀ ਸਮਰਥਾ ਦੇ ਕਾਰਨ ਉਹ ਕੰਪਨੀ ਦੇ ਅਧਿਕਾਰਾਂ ਦੇ ਵਿਸ਼ਵਾਸ ਦੇ ਪਾਤਰ ਬਣ ਗਏ ਸਨ। ਜਦੋਂ ਤੋਂ ਕਨਈਆ ਆ ਕੇ ਘਰ ਵਿਚ ਉਹਨਾਂ ਦੇ ਨਾਲ ਰਹਿਣ ਲੱਗਾ ਸੀ, ਰੋਜ਼ ਦਫ਼ਤਰ ਵਿਚ ਖਾਣਾ ਲਿਆ ਕੇ ਖੁਦ ਉਹਨਾਂ ਨੂੰ ਪਰੋਸ ਕੇ ਖੁਆਉਂਦਾ। ਘਰ ਜਾ ਕੇ ਖਾਣਾ ਖਾਣ ਦਾ ਮੁੱਖ ਕਾਰਨ ਵੀ ਇਹੀ ਸੀ ਕਿ ਖੁਦ ਪਰੋਸ ਕੇ ਖਾਣ ਦੀ ਉਹਨਾਂ ਨੂੰ ਆਦਤ ਨਹੀਂ ਸੀ। ਉਹਨਾਂ ਨੂੰ ਚੰਗਾ ਨਹੀਂ ਲੱਗਦਾ ਸੀ।

ਸਭ ਸਮਝਦੇ ਸਨ ਕਿ ਕਨਈਆ ਉਹਨਾਂ ਦੇ ਘਰ ਦਾ ਨੌਕਰ ਜਾਂ ਬਾਵਰਚੀ ਹੈ। ਕਿਸੇ ਨੂੰ ਪਤਾ ਨਹੀਂ ਕਿ ਉਹ ਉਹਨਾਂ ਦੀ ਸੱਕੀ ਭੂਆ ਦਾ ਪੁੱਤਰ ਅਤੇ ਉਹਨਾਂ ਦਾ ਹਾਣੀ ਬਚਪਨ ਦਾ ਸਾਥੀ ਹੈ। ਕਨਈਆ ਵੀ ਕਦੀ ਆਪਣੇ ਵਰਤਾਰੇ ਵਿਚ ਇਹਨਾਂ ਗੱਲਾਂ ਨੂੰ ਜ਼ਾਹਿਰ ਨਹੀਂ ਹੋਣ ਦੇਂਦਾ।

ਪਰਿਵਾਰ, ਸ਼ਾਦੀ ਵਿਆਹ, ਘਰ ਬਾਰ, ਰਿਸ਼ਤੇ ਨਾਤੇ—ਅਜਿਹੇ ਨਜ਼ਾਰੇ ਉਹਦੇ ਜੀਵਨ ਵਿਚ ਕਦੀ ਆਏ ਹੀ ਨਹੀਂ।

ਜਿਨ੍ਹਾਂ ਨੇ ਉਹਨੂੰ ਰਿਸ਼ਤੇਦਾਰ ਦੇ ਰੂਪ ਵਿਚ ਸਵੀਕਾਰ ਕੀਤਾ ਸੀ, ਉਹਨਾਂ ਦੇ ਘਰ ਉਹ ਕੁਝ ਦਿਨ ਠਹਿਰ ਜਾਂਦਾ ਅਤੇ ਜਿੰਨੇ ਦਿਨ ਵੀ ਰਹਿੰਦਾ, ਓਸ ਪਰਿਵਾਰ ਨੂੰ ਉਹਦੇ ਰਹਿਣ ਨਾਲ ਕਾਫ਼ੀ ਬਲ ਮਿਲਦਾ।

ਬੱਚਿਆਂ ਲਈ ਦਾਈ ਬਣ ਜਾਂਦਾ, ਸੇਵਕ ਬਣ ਕੇ ਸੇਵਾ ਦਾ ਹੱਥ ਵਧਾਉਂਦਾ। ਬਗੀਚੇ ਦੀ ਖੁਦਾਈ ਕਰਦਾ, ਕਪੜੇ ਧੋਂਦਾ; ਹੱਟੀ ਜਾਂਦਾ। ਲਕੜਾਂ ਭੰਨਦਾ; ਭਾਰ ਢੋਂਦਾ; ਅਤੇ ਜਦੋਂ ਕੋਈ ਚਾਹੁੰਦਾ ਤਦ ਮਿੱਠੀਆਂ ਮਿੱਠੀਆਂ ਗੱਲਾਂ ਕਰ ਕੇ ਜੀ ਵੀ ਖੁਸ਼ ਕਰਦਾ। 'ਕਿੰਨਾ ਬਦਮਾਸ਼ ਹੈ ਸਾਲਾ ਜਿਹੜਾ ਏਸ ਤਰ੍ਹਾਂ ਬਿਨਾ ਦਸੇ ਹੀ ਚਲਾ ਗਿਆ...ਨਾਗਰਾਜਨ ਦੇ ਵਿਚਾਰ ਹੁਣ ਕਨਈਆ ਦੁਆਲੇ ਘੁੰਮਨ ਲੱਗੇ ਅਤੇ ਹੁਣੇ ਹੁਣੇ ਕੀਤੇ ਅਪਰਾਧ ਲਈ ਵੀ ਓਸੇ ਨੂੰ ਦੋਸ਼ੀ ਠਹਿਰਾਉਣ ਦੀ ਵਿਅਰਥ ਕੋਸ਼ਿਸ਼ ਕਰਨ ਲੱਗਾ। "ਜੇ ਉਹ ਸਦਾ ਵਾਂਗ ਆ ਕੇ ਖਾਣਾ ਪਰੋਸਦਾ ਰਹਿੰਦਾ ਤਾਂ ਇਹ ਮੇਰੇ ਏਨੀ ਲਾਗੇ ਨਾ ਆਉਂਦੀ!" ਸੋਚਦੇ ਸੋਚਦੇ ਕਨਈਆ ਦੀਆਂ ਯਾਦਾਂ ਨੇ ਉਹਨਾਂ ਨੂੰ ਘੇਰ ਲਿਆ!...ਦੋ ਵਰ੍ਹੇ ਪਹਿਲਾਂ ਇਕ ਦਿਨ ਦੀ ਰਾਤ ਨੂੰ ਅੱਠ ਵਜੇ ਘਰ ਪਰਤੇ ਨਾਗਰਾਜਨ ਕਾਰ ਨੂੰ ਖੜਾ ਕਰਨ ਲਈ ਸ਼ੈੱਡ ਦੇ ਅੰਦਰ ਜਾ ਰਹੇ ਸਨ। ਸੁਭਾਵਕ ਉਹਨਾਂ ਦੀ ਨਜ਼ਰ ਸ਼ੈੱਡ ਦੀ ਇਕ ਨੁਕਰੇ ਬੈਠੇ ਆਦਮੀ ਤੇ ਪਈ। ਉਹਦੀ ਦਾਹੜੀ ਵਧੀ ਹੋਈ ਸੀ, ਵਾਲ ਖਿਲਰੇ ਹੋਏ ਸਨ। ਕਾਰ ਨੂੰ ਅੰਦਰ ਆਂਦੀ ਵੇਖ ਉਹ ਉਠ ਕੇ ਖਲੋ ਗਿਆ। ਨਾਗਰਾਜਨ ਨੇ ਕਾਰ ਦੀਆਂ ਬੱਤੀਆਂ ਬੁਝਾਏ ਬਿਨਾਂ ਹੀ ਖਿੜਕੀ ਚੋਂ ਵੇਖਦਿਆਂ ਹੋਇਆਂ ਫਟਕਾਰਦੀ ਆਵਾਜ਼ ਵਿਚ ਪੁੱਛਿਆ, "ਕੌਣ?"

ਉਹ ਉਹਨਾਂ ਕੋਲ ਦੌੜ ਕੇ ਆਇਆ ਅਤੇ ਹੌਲੀ ਜਹੀ ਬੋਲਿਆ, "ਮੈਂ ਕਨਈਆ ਹਾਂ...ਮੈਨੂੰ ਨਹੀਂ ਪਛਾਣਿਆ ਦੋਸਤ?" ਉਹਦੀ ਹਾਲਤ ਵੇਖ ਕੇ ਨਾਗਰਾਜਨ ਦੇ ਦਿਲ ਵਿਚ ਇਕ ਅਨੋਖੀ ਜਹੀ ਚੀਸ ਪੈਣ ਲੱਗੀ।

"ਇਹ ਕੀ ਹਾਲਤ ਬਣਾ ਰੱਖੀ ਹੈ ਤੂੰ ਆਪਣੀ? ਚਲ ਚਲ ਅੰਦਰ।" ਉਹਨੂੰ ਅੰਦਰ ਲਿਜਾ ਕੇ ਨਾਗਰਾਜਨ ਨੇ ਘਰਵਾਲਿਆਂ ਨਾਲ ਉਹਦਾ ਪ੍ਰੀਚੇ ਕਰਵਾਇਆ ਸੀ। ਕੁਝ ਹੀ ਦਿਨਾਂ ਵਿਚ ਉਹ ਪਰਿਵਾਰ ਦਾ ਇਕ ਅਤਿਅੰਤ ਜ਼ਰੂਰੀ ਮੈਂਬਰ ਬਣ ਗਿਆ ਸੀ।

ਸ਼ੁਰੂ ਸ਼ੁਰੂ ਵਿਚ ਸਾਰੇ ਰਿਸ਼ਤੇਦਾਰਾਂ ਨੇ ਨਾਗਰਾਜਨ ਅਤੇ ਉਹਨਾਂ ਦੇ ਪਰਿਵਾਰ ਨੂੰ ਕਨਈਆ ਕੋਲੋਂ ਹੋਸ਼ਿਆਰ ਰਹਿਣ ਲਈ ਕਿਹਾ।

ਪਰ ਨਾਗਰਾਜਨ ਨੇ ਉਹਨਾਂ ਵੱਲ ਕੋਈ ਖਾਸ ਧਿਆਨ ਨਹੀਂ ਦਿੱਤਾ। ਸਗੋਂ ਉਹਨੂੰ ਘਰ ਰਖਣਾ ਆਪਣਾ ਫ਼ਰਜ਼ ਸਮਝਿਆ। ਹਾਲਾਂ ਕਿ ਉਸ ਦਾ ਕਾਰਨ ਉਹਨਾਂ ਨੇ ਕਿਸੇ ਨੂੰ ਨਹੀਂ ਦੱਸਿਆ।

ਜਦੋਂ ਦੋਵੇਂ ਘਰ ਵਿਚ ਇਕੱਲੇ ਹੁੰਦੇ ਤਦ ਬਚਪਨ ਦੇ ਦਿਨਾਂ ਨੂੰ ਯਾਦ ਕਰਕੇ ਦੇਰ ਤੀਕ ਗੱਪਾਂ ਮਾਰਦੇ ਰਹਿੰਦੇ।

ਉਹਨੀਂ ਦਿਨੀਂ ਕਨਈਆ ਇਕ ਚੰਗਾ ਮੁੰਡਾ ਸੀ। ਸਿਧ ਪੱਧਰੇ ਕਨਈਆ ਨੂੰ

ਬੀੜੀ ਸਿਗਰਟ ਸ਼ਰਾਬ ਵਰਗੇ ਵੈਲ ਨਾਗਰਾਜਨ ਨੇ ਹੀ ਸਿਖਾਏ ਸਨ। ਨਾਗਰਾਜਨ ਇਸ ਗੱਲ ਨੂੰ ਭੁਲੇ ਨਹੀਂ ਸਨ। ਪਿਛੋਂ ਇਹਨਾਂ ਗੱਲਾਂ ਨੂੰ ਜਵਾਨੀ ਦੀਆਂ ਕਮਜ਼ੋਰੀਆਂ ਸਮਝ ਕੇ ਉਹਨਾਂ ਹੌਲੀ ਹੌਲੀ ਇਹ ਆਦਤਾਂ ਛੱਡ ਦਿੱਤੀਆਂ ਸਨ। ਪਰ ਕਨਈਆ ਸਦਾ ਲਈ ਉਹਨਾਂ ਵਿਚ ਡੁੱਬ ਗਿਆ! ਕਨਈਆ ਦੇ ਪੱਕੇ ਪਿਆਕੜ ਹੋ ਜਾਣ ਦੀ ਖਬਰ ਉਹਨਾਂ ਨੇ ਜਦੋਂ ਸੁਣੀ, ਤਦ ਪਤਾ ਨਹੀਂ ਕਿਉਂ ਉਹ ਆਪਣੇ ਆਪ ਨੂੰ ਅਪਰਾਧੀ ਸਮਝਣ ਲੱਗੇ।

ਉਂਜ ਨਾਗਰਾਜਨ ਉਹਨਾਂ ਲੋਕਾਂ ਵਿਚੋਂ ਨਹੀਂ ਸਨ ਜਿਹੜੇ ਇਹਨਾਂ ਗੱਲਾਂ ਨੂੰ ਇਕ ਮਹਾਂ ਪਾਪ ਸਮਝਦੇ ਸਨ। ਉਹਨਾਂ ਨੂੰ ਅਫ਼ਸੋਸ ਸਿਰਫ਼ ਇਸ ਗੱਲ ਦਾ ਸੀ ਕਿ ਇਹਨਾਂ ਆਦਤਾਂ ਦਾ ਸ਼ਿਕਾਰ ਬਣ ਕੇ ਕਨਈਆ ਹਰ ਤਰ੍ਹਾਂ ਦੀ ਇਜ਼ੱਤ ਖੋ ਕੇ ਇਕ ਪ੍ਰਕਾਰ ਗਿਰੀ ਹੋਈ ਜ਼ਿੰਦਗੀ ਜੀ ਰਿਹਾ ਹੈ। ਅਤੇ ਇਸ ਲਈ ਕਨਈਆ ਲਈ ਉਹਨਾਂ ਦੇ ਦਿਲ ਵਿਚ ਹਮਦਰਦੀ ਪੈਦਾ ਹੋਈ ਸੀ।

ਅਜੇ ਵੀ ਨਾਗਰਾਜਨ ਪਾਰਟੀਆਂ ਵਿਚ ਜਾਂ ਕਦੀ ਕਦੀ ਘਰ ਵਿਚ ਪੀ ਲੈਂਦੇ ਸਨ। ਪਰ ਕਿਸੇ ਨੂੰ ਇਹ ਸਭ ਪਤਾ ਨਹੀਂ ਸੀ। ਨਾਗਰਾਜਨ ਸਭ ਕਰਦੇ ਸਨ—ਸ਼ਰਾਬ, ਸਿਗਰਟ, ਸਭ ਕੁਝ। ਪਰ ਕਿਸੇ ਨੂੰ ਪਤਾ ਨਹੀਂ ਸੀ। ਆਖਰ ਹਦੋਂ ਬਾਹਰ ਜਾਣ ਤੇ ਹੀ ਆਦਮੀ ਗੋਤੇ ਖਾਣ ਲੱਗਦਾ ਹੈ।

ਇੰਜ ਹੀ ਗੋਤੇ ਖਾ ਰਿਹਾ ਸੀ ਕਨਈਆ। ਅਤੇ ਉਸਦੀ ਹਾਲਤ ਲਈ ਨਾਗਰਾਜਨ ਕੁਝ ਹੱਦ ਤੱਕ ਜ਼ੁੰਮੇਵਾਰ ਸਨ। ਏਸ ਲਈ ਕਨਈਆ ਨੂੰ ਵੇਖ ਕੇ ਮਜ਼ਬੂਰੀ ਭਰੀ ਲੰਮੀ ਸਾਹ ਲੈ ਕੇ ਰਹਿ ਜਾਂਦੇ।

ਹੈਸੀਅਤ ਵਜੋਂ ਲੋਕਾਂ ਦੀਆਂ ਨਜ਼ਰਾਂ ਵਿਚ ਕਨਈਆ ਇਕ ਗਿਰਿਆ ਹੋਇਆ ਆਦਮੀ ਸੀ ਅਤੇ ਨਾਗਰਾਜਨ ਦੇ ਸਾਹਮਣੇ ਤਾਂ ਉਸਦੀ ਕੋਈ ਹਸਤੀ ਹੀ ਨਹੀਂ ਹੋ ਸਕਦੀ ਸੀ। ਪਰ ਇਕੱਲ ਵਿਚ ਨਾਗਰਾਜਨ ਲਈ ਕਨਈਆ ਉਸਦੇ ਬਰਾਬਰ ਦਾ ਦੋਸਤ ਸੀ। ਕਨਈਆ ਵੀ ਹਰ ਤਰ੍ਹਾਂ ਦੀ ਮਰਯਾਦਾ ਦਾ ਖਿਆਲ ਰਖਦੇ ਹੋਇਆਂ ਵੀ ਨਾਗਰਾਜਨ ਨਾਲ ਇਕੱਲੇ ਰਹਿੰਦਿਆਂ ਖੂਬ ਖੁਲ੍ਹ ਕੇ ਗੱਲਾਂ ਕਰਦਾ ਰਹਿੰਦਾ।

ਕਦੀ ਕਦੀ ਸ਼ਰਾਬ ਪੀਂਦੇ ਸਮੇਂ ਕਨਈਆ ਨੂੰ ਵੀ ਥੋੜ੍ਹੀ ਪਿਆ ਦੇਂਦੇ। ਅਜਿਹੇ ਸਮਿਆਂ ਤੇ ਕਨਈਆ ਏਨਾ ਖੁਸ਼ ਹੋ ਜਾਂਦਾ ਕਿ ਜਿਵੇਂ ਉਹਨੂੰ ਸਾਰੀ ਦੁਨੀਆਂ ਮਿਲ ਗਈ ਹੋਵੇ। ਹੱਥ ਵਿਚ ਸ਼ਰਾਬ ਦਾ ਗਲਾਸ ਚੁਕੀ ਕਮਰੇ ਦੀ ਕਿਸੇ ਨੁਕਰੇ ਛੁਪ ਕੇ ਪੀ ਲੈਣ ਤੋਂ ਪਿਛੋਂ ਬੱਸ ਬੱਸ ਕਹਿੰਦੇ ਹੋਏ ਵੀ ਗਲਾਸ ਮੇਜ਼ ਤੇ ਸੁਟ ਓਥੋਂ ਭੱਜ ਜਾਂਦਾ।

ਫਿਰ ਪੁਛਣ ਤੇ ਕਹਿੰਦਾ, "ਛੱਡੋ ਯਾਰ! ਇਹ ਮੇਰੇ ਕੰਮ ਦੀ ਚੀਜ਼ ਨਹੀਂ। ਕਿਉਂ ਇਹਨੂੰ ਫਜ਼ੂਲ ਮੇਰੇ ਲਈ ਬਰਬਾਦ ਕਰਦੇ ਹੋ? ਮੈਨੂੰ ਸਿਰਫ਼ ਦੋ ਰੁਪੈ ਦੇ ਦੋ...ਮੈਂ ਵੇਖ ਲਾਂਗਾ..." ਅਤੇ ਰੁਪੈ ਲੈ ਕੇ ਦਫ਼ਾ ਹੋ ਜਾਣ ਤੋਂ ਬਾਅਦ ਉਹ ਕਦੋਂ ਕਿੰਨੇ ਵਜੇ ਪਰਤਦਾ ਤੇ ਸ਼ੈੱਡ ਵਿਚ ਸੌਂ ਜਾਂਦਾ, ਇਹਦੀ ਕਿਸੇ ਨੂੰ ਖਬਰ ਤਕ ਨਾ ਹੁੰਦੀ।

ਹਾਂ—ਹੁਣ ਤਾਂ ਕਹਿ ਕੇ ਹੀ ਰਹਾਂਗੀ...ਉਹਦੇ ਬਿਨਾ ਇਹ ਘਰ ਮੈਨੂੰ ਵੱਢਣ ਨੂੰ ਦੌੜ ਰਿਹਾ ਹੈ...ਸੱਚ ਦੱਸੋ; ਤੁਹਾਡੇ ਦੋਹਾਂ ਵਿਚ ਕੋਈ ਝਗੜਾ ਤਾਂ ਨਹੀਂ ਹੋਇਆ ? ਕੀ ਉਹਨਾਂ ਦੀ ਕਿਸਮਤ ਵਿਚ ਇਹੀ ਹੈ ਕਿ ਦੋ ਦੋ ਪੁੱਤਰ ਹੁੰਦਿਆਂ ਵੀ ਉਹ ਏਸ ਤਰ੍ਹਾਂ ਬੇਸਹਾਰਾ ਹੋ ਜਾਣ ?..." ਹੱਥ ਵਿਚਲੀ ਚਿੱਠੀ ਵਿਚ ਆਪਣਾ ਮੂੰਹ ਲੁਕਾ ਕੇ ਰਾਜਮ ਰੋਣ ਲੱਗੀ।

ਸ਼ਿਵਰਾਮਨ ਰੋਮਾਂਚਕ ਹੋ ਗਿਆ। ਹੁਣੇ ਹੁਣੇ ਉਹ ਆਪਣੇ ਪਾਗਲ ਲੱਗਣ ਵਾਲੇ ਪਿਤਾ ਜੀ ਦੇ ਅੰਤ ਰੰਗ ਦਾ ਪ੍ਰੀਚੈ ਪਾ ਕੇ ਹੈਰਾਨ ਹੋ ਕੇ ਬੈਠਾ ਸੀ। ਹੁਣ ਉਹ ਰਾਜਮ ਦੀਆਂ ਗੱਲਾਂ ਸੁਣ ਕੇ ਫਿਰ ਤੋਂ ਇਕ ਨਵੀਂ ਹੈਰਾਨੀ ਵਿਚ ਪੈ ਗਿਆ। ਹੁਣ ਤਕ ਉਹ ਸਮਝ ਰਿਹਾ ਸੀ ਕਿ ਰਾਜਮ ਦੇ ਦਿਲ ਵਿਚ ਉਹਦੇ ਲਈ ਨਫ਼ਰਤ ਤੋਂ ਬਿਨਾਂ ਕੁਝ ਨਹੀਂ ਹੈ। ਅੱਜ ਅਚਾਨਕ ਉਹਦੇ ਦਿਲ ਦੀ ਡੂੰਘਿਆਈ ਵਿਚ ਛੁਪੀਆਂ ਗੱਲਾਂ ਸ਼ਬਦਾਂ ਦੀ ਸਤਹ ਤੇ ਆਂਦਿਆਂ ਵੇਖ ਉਹ ਹੈਰਾਨ ਹੋ ਗਿਆ।

ਹੁਣ ਪੂਰੇ ਹੌਸਲੇ ਨਾਲ ਉਹਦੀਆਂ ਅੱਖਾਂ ਵਿਚੋਂ ਅੱਥਰੂਆਂ ਦੀਆਂ ਦੋ ਬੂੰਦਾਂ ਉਭਰ ਕੇ ਉਹਦੀਆਂ ਗਲਾਂ ਤੇ ਆ ਗਈਆਂ।

"ਚਿੱਠੀ ਹੈ ?...ਉਹਨਾਂ ਲਿਖੀ ?" ਰਾਜਮ ਉਤਾਵਲੇਪਨ ਨਾਲ ਉਠੀ। ਤਾਂ ਫਿਰ ਉਹ ਜ਼ਿੰਦਾ ਸਨ...ਨਾ ਵੀ ਕਿਓਂ ਨਾ ਹੋਣ ? ਰਾਜਮ ਲਈ ਬੱਸ ਏਨਾ ਕਾਫ਼ੀ ਸੀ। ਉਹ ਖੁਸ਼ੀ ਵਿਚ ਫੁੱਲੀ ਨਹੀਂ ਸਮਾ ਰਹੀ ਸੀ। ਸ਼ਿਵਰਾਮਨ ਦੇ ਹੱਥ ਵਿਚਲਾ ਕਾਗਜ਼ ਖੋਹ ਕੇ ਪੜ੍ਹਨ ਲੱਗੀ।

ਠੀਕ ਓਸੇ ਵੇਲੇ ਘਰ ਵਿਚ ਪੈਰ ਰੱਖਦਿਆਂ ਮਣੀ ਨੇ ਭਾਬੀ ਦੀ ਗੱਲ ਸੁਣ ਲਈ। "ਕੌਣ, ਪਿਤਾ ਜੀ ? ਕਿਥੇ ਹਨ ?" ਅਤੇ ਰਾਜਮ ਦੇ ਲਾਗੇ ਬੈਠ ਕੇ ਉਹ ਵੀ ਚਿੱਠੀ ਪੜ੍ਹਨ ਦਾ ਯਤਨ ਕਰਨ ਲੱਗਾ।

ਘੜੀ ਤੇ ਨੌਂ ਵਜ ਰਹੇ ਸਨ...ਉਹਨਾਂ ਵਿਚੋਂ ਹੁਣ ਤਕ ਕਿਸੇ ਨੇ ਖਾਣਾ ਨਹੀਂ ਖਾਧਾ ਸੀ। ਉਹ ਕਾਗਜ਼ ਦਾ ਪੁਲੰਦਾ ਤਾਂ ਬੱਸ ਖਤਮ ਹੋਣ ਵਿਚ ਹੀ ਨਹੀਂ ਆ ਰਿਹਾ ਸੀ।

ਉਹਨਾਂ ਤੋਂ ਵਿਛੜ ਕਿਤੇ ਦੂਰ ਜਾ ਬੈਠੇ ਗਨਪਤ ਸ਼ਾਸਤਰੀ ਦੇ ਦਿਲ ਨੂੰ ਸਮਝ ਲੈਣ ਦੀ ਆਤੁਰਤਾ ਵਿਚ ਸਾਰੇ ਉਹਨਾਂ ਕਾਗਜ਼ਾਂ ਨੂੰ ਵੰਡ ਕੇ ਪੜ੍ਹਨ ਲੱਗ ਗਏ ਸਨ।

ਪਤਾ ਨਹੀਂ ਮਣੀ ਨੇ ਆਪਣੇ ਹੱਥ ਦੇ ਕਾਗਜ਼ ਤੇ ਕੀ ਪੜ੍ਹ ਲਿਆ ਸੀ; ਉਹ ਇਕਦਮ ਚੀਕ ਉਠਿਆ, "ਵੈੱਲਡੱਨ ਫਾਦਰ..."

ਓਸ ਕਾਗਜ਼ ਦੇ ਪੁਲੰਦੇ ਵਿਚ ਉਹਨਾਂ ਨੂੰ ਜੋ ਦਰਸ਼ਨ ਵਿਖਾਈ ਦੇ ਰਹੇ ਸਨ, ਉਸ ਵਿਚ ਜੋ ਕਹਾਣੀ ਲਿਖੀ ਹੋਈ ਸੀ, ਉਹ ਕੋਈ ਉਹਨਾਂ ਦੇ ਘਰ ਵਿਚ ਪੈਦਾ ਹੋ ਕੇ, ਏਸ ਵੀਹਵੀਂ ਸਦੀ ਵਿਚ ਜੀਣ ਦੀ ਮਜ਼ਬੂਰੀ ਢੋਣ ਵਾਲੇ ਗਨਪਤ ਸ਼ਾਸਤਰੀ ਵਰਗੇ ਸਿਰਫ਼ ਇਕ ਹੀ ਬ੍ਰਾਹਮਣ ਦੀ ਕਹਾਣੀ ਤਾਂ ਨਹੀਂ ਸੀ।

# 8. ਭੁੱਲਾਂ ਗੁਨਾਹ ਨਹੀਂ ਹੁੰਦੀਆਂ

ਥੇਰੇਸਾ ਨੇ ਜੋ ਕੁਝ ਵੀ ਕਿਹਾ, ਕੁੜਤਨ ਉਹਦੇ ਵਿਚ ਨਾਂ ਮਾਤਰ ਵੀ ਨਹੀਂ ਸੀ, ਨਾ ਕਹਿੰਦਿਆਂ ਹੋਇਆਂ ਉਹਨਾਂ ਦੀ ਆਵਾਜ਼ ਵਿਚ ਕੋਈ ਕਿਸੇ ਕਿਸਮ ਦੀ ਕਠੋਰਤਾ ਹੀ ਆਈ ਸੀ। ਥੇਰੇਸ ਕੋਮਲ ਸੁਭਾਅ ਦੀ ਸੀ। ਮਿੱਠੀ ਆਵਾਜ਼ ਵਿਚ ਕਹੇ ਉਹਦੇ ਸ਼ਬਦਾਂ ਵਿਚੋਂ ਅਜੇ ਵੀ ਨਿਮਰਤਾ ਛਲਕ ਰਹੀ ਸੀ। ਉਹਨੂੰ ਸਿਰਫ਼ ਅਫ਼ਸੋਸ ਹੋ ਰਿਹਾ ਸੀ, ਕਿਸੇ ਦਾ ਅਪਮਾਨ ਕਰਨ ਦੀ ਜਾਂ ਇਹੋ ਜਹੀ ਕੋਈ ਦੁਸ਼ਮਨੀ ਭਰੀ ਭਾਵਨਾ ਉਹਦੇ ਚਿਹਰੇ ਤੇ ਬਿਲਕੁਲ ਨਹੀਂ ਸੀ।

ਏਧਰ ਨਾਗਰਾਜਨ ਨੂੰ ਤਾਂ ਅਜਿਹਾ ਲੱਗ ਰਿਹਾ ਸੀ ਕਿ ਕਾਸ਼, ਥੇਰੇਸ "ਛੀ" ਕਹਿ ਕੇ ਉਹਨਾਂ ਤੇ ਥੁੱਕ ਦੇਂਦੀ; ਜਾਂ "ਯੂ ਡੈਮ ਇਟ" ਕਹਿ ਕੇ ਚੀਕਦੀ ਹੋਈ ਉਸਦਾ ਅਪਮਾਨ ਕਰ ਦੇਂਦੀ ਤਾਂ ਕਿੰਨਾ ਚੰਗਾ ਹੁੰਦਾ ! ਅਜਿਹੇ ਅਨੁਭਵ ਤਾਂ ਅੱਜ ਤੱਕ ਕਈ ਵਾਰ ਉਹਨੂੰ ਹੋਏ ਸਨ।

ਅਜਿਹੇ ਮੌਕਿਆਂ ਤੇ ਆਪਣੇ ਆਪ ਨੂੰ ਬਚਾਉਣ ਦੇ ਤਰੀਕੇ ਵੀ ਨਾਗਰਾਜਨ ਚੰਗੀ ਤਰ੍ਹਾਂ ਜਾਣਦੇ ਸਨ। ਉਹਨਾਂ ਦਾ ਅਹੁਦਾ, ਉਹਨਾਂ ਦਾ ਪ੍ਰਭਾਵ, ਵਰਤਾਓ, ਉਹਨਾਂ ਦਾ ਮਾਣ, ਉਹਨਾਂ ਦੀ ਉਮਰ—ਇਹ ਸਾਰੀਆਂ ਗੱਲਾਂ ਜਾਂ ਇਹਨਾਂ ਵਿਚ ਕੋਈ ਇਕ ਉਹਨਾਂ ਦੀ ਸੇਵਾ ਵਿਚ ਹਾਜ਼ਰ ਹੋ ਜਾਂਦੀਆਂ। 'ਪਰ ਇਸ ਨਾਲ ਕੀ ਹੋਵੇਗਾ ? ਲੁੱਟੀ ਇੱਜ਼ਤ ਤਾਂ ਪਰਤਦੀ ਨਹੀਂ ! ਏਨੀ ਵਾਰ ਅਨੁਭਵ ਕਰ ਲੈਣ ਦੇ ਪਿਛੋਂ ਵੀ ਮੈਨੂੰ ਅਕਲ ਕਿਓਂ ਨਹੀਂ ਆਉਂਦੀ ? ਮਨ ਹੀ ਮਨ ਆਪਣੇ ਆਪ ਨੂੰ ਕੋਸਦੇ ਹੋਏ ਉਹਨਾਂ ਦੀਆਂ ਅੱਖਾਂ ਭਰ ਆਈਆਂ। ਉਹਨਾਂ ਨੂੰ ਆਪਣੇ ਪ੍ਰਤੀ ਅਪਮਾਨ ਅਤੇ ਘ੍ਰਿਣਾ ਹੋ ਰਹੀ ਸੀ। ਪੂਰੀ ਕੁੜਤਨ ਨਾਲ ਆਪਣੇ ਬਾਰੇ ਸੋਚਦੇ ਹੋਏ ਉਹ ਸਿਰ ਨਿਵਾਈਂ ਬੈਠੇ ਰਹੇ।

'ਛੀ: ! ਮੈਂ ਵੀ ਕੈਸਾ ਆਦਮੀ ਹਾਂ !' ਆਪਣੇ ਦੰਦ ਕਰੀਚਦਿਆਂ ਹੋਇਆਂ ਉਹਨਾਂ ਕੋਟ ਦੀਆਂ ਦੋਹਾਂ ਜੇਬਾਂ ਵਿਚ ਆਪਣੇ ਹੱਥ ਪਾ ਲਏ ਅਤੇ ਮੁੱਠੀਆਂ ਬੰਦ ਕਰ ਲਈਆਂ। ਫਿਰ ਅੱਖਾਂ ਬੰਦ ਕਰ ਕੇ ਧੜੱਮ ਕਰ ਕੇ ਕੁਰਸੀ ਤੇ ਬੈਠ ਗਏ। ਅਤੇ ਉਹਨਾਂ ਦੇ ਮੂੰਹੋਂ ਆਪ ਹੀ ਨਿਕਲ ਗਿਆ, "ਵਾਟ ਏ ਸ਼ੇਮ !'...ਉਹ ਕੁਰਸੀ ਤੇ ਬੈਠੇ

ਨਾਗਰਾਜਨ ਵੀ ਚੋਰੀ ਛਿਪੇ ਪੀਣ ਲਈ ਕਨਈਆ ਨੂੰ ਹਫ਼ਤੇ ਵਿਚ ਇਕ ਦੋ ਵਾਰ ਪੈਸੇ ਦੇ ਦਿੰਦੇ।

ਨਾਗਰਾਜਨ ਨੂੰ ਕਨਈਆ ਦਾ ਪਰੋਸਿਆ ਖਾਣਾ ਖਾਣ ਵਿਚ ਬਹੁਤ ਮਜ਼ਾ ਔਂਦਾ। ਕਦੀ ਕਦੀ ਘਰ ਵਿਚ ਵੀ ਉਹਨਾਂ ਲਈ ਕਨਈਆ ਈ ਖਾਣਾ ਪਰੋਸਦਾ।

ਨਾਗਰਾਜਨ ਦੀ ਪਤਨੀ ਇਕ ਥੁਲ ਪਥੁਲ ਔਰਤ ਸੀ। ਵਿਚਾਰੀ ਬਾਰ ਬਾਰ ਬੀਮਾਰ ਹੋ ਜਾਂਦੀ। ਨਾਗਰਾਜਨ ਦੀ ਤਾਂ ਇਹੀ ਕੋਸ਼ਿਸ਼ ਹੁੰਦੀ ਕਿ ਉਹਨੂੰ ਆਪਣੀ ਆਰਾਮ ਕੁਰਸੀ ਤੋਂ ਉਠਣ ਦੀ ਤਕਲੀਫ ਨਾ ਕਰਨੀ ਪਵੇ।

ਕਦੀ ਕਦੀ ਡਰਾਈਵਰ ਦੇ ਨਾ ਹੋਣ ਤੇ ਨਾਗਰਾਜਨ ਆਪ ਕਾਰ ਲੈ ਕੇ ਕਨਈਆ ਨਾਲ ਬਾਹਰ ਚਲੇ ਜਾਂਦੇ। ਗੱਲਬਾਤ ਵਿਚਾਲੇ ਬੀਤੇ ਦੀ ਉਹ ਖੁਲ੍ਹ-ਦਿਲੀ ਉਹਨਾਂ ਅੰਦਰ ਪਰਤ ਆਉਂਦੀ, ਫਿਰ ਕਨਈਆ ਵੀ ਉਹਨਾਂ ਦੇ ਬਰਾਬਰ ਜਾਂਦਾ ਤੇ ਸੰਬੋਧਨ 'ਅਰੇ-ਜਾ ਰੇ' ਵਿਚ ਸੁਭਾਵਕ ਹੀ ਬਦਲ ਜਾਂਦੇ। ਪਰ ਇਸ ਨਾਲ ਵਾਰਤਾਲਾਪ ਦੇ ਰਸ ਦੀ ਜ਼ਰਾ ਵੀ ਹਾਨੀ ਨਾ ਹੁੰਦੀ।

''ਕਿਓਂ ਵਈ ਕਨਈਆ....ਆਪਣੀ ਉਹ ਸੈਕਟਰੀ ਹੈ ਨਾ...ਕੈਸੀ ਲੱਗਦੀ ਹੈ...?'' ਨਾਗਰਾਜਨ ਨੇ ਇਕ ਵਾਰ ਪੁੱਛਿਆ—ਗੋਡਿਆਂ ਤੀਕ ਕਪੜੇ ਪਹਿਨ ਕੇ ਨੰਗੀਆਂ ਲੱਤਾਂ ਵਿਖਾਂਦੀ ਫਿਰਨ ਵਾਲੀ ਥੇਰੇਸਾ ਨੂੰ ਵੇਖ ਕੇ ਕਨਈਆ ਸ਼ਰਮ ਨਾਲ ਪਾਣੀ ਪਾਣੀ ਹੋ ਜਾਂਦਾ।

''ਦੱਸ ਨਾ ਕੀ ਖਿਆਲ ਹੈ ਤੇਰਾ ?''

''ਮੇਰਾ ?...'' ਕਨਈਆ ਝਕ ਗਿਆ ਤੇ ਉਹਨੇ ਸਿਰ ਨਿਵਾ ਲਿਆ। ਮੈਨੂੰ ਲੱਗਦਾ ਹੈ...ਕਨਈਆ ਦੀ ਠੋਡੀ ਉਹਦੇ ਸੀਨੇ ਨੂੰ ਛੂਹ ਰਹੀ ਸੀ। ਉਹ ਚੁੱਪ ਹੋ ਗਿਆ। ਫਿਰ ਨਾਗਰਾਜਨ ਨੂੰ ਕੂਹਣੀ ਮਾਰ ਕੇ ਉਹਨੇ ਹੱਸਦੇ ਹੋਏ ਕਿਹਾ, ''ਤੂੰ ਥੋੜ੍ਹਾ ਛੱਡਿਆ ਹੋਣਾ ਉਹਨੂੰ ? ਮੈਂ ਤਾਂ ਚੰਗਾ ਜਾਣਦਾ ਹਾਂ।'' ਤੇ ਉਹ ਖਿੜ ਕੇ ਹੱਸ ਪਿਆ।

''ਉਂ ਹੂੰ ! ਅਜਿਹਾ ਕੁਝ ਵੀ ਨਹੀਂ ਹੈ। ਤੂੰ ਕੀ ਸਮਝਦਾ ਹੈਂ ਮੈਂ ਅਜੇ ਵੀ ਪਹਿਲਾਂ ਵਰਗਾ ਹੀ ਹਾਂ ? ਹੁਣ ਤਾਂ ਆਪਣੀ ਉਮਰ ਹੋ ਚੱਲੀ...''

''ਘੱਟੋ ਘੱਟ ਏਨਾ ਤਾਂ ਜਾਣਦਾ ਹਾਂ ਕਿ ਉਹਦੀ ਨਜ਼ਰ ਤੇਰੇ ਤੇ ਹੈ...'' ਕਨਈਆ ਨੇ ਨਾਗਰਾਜਨ ਨੂੰ ਖੁਸ਼ ਕਰਨ ਲਈ ਕਿਹਾ।

''ਬਦਮਾਸ਼ੀ ਤਾਂ ਓਸ ਸਾਲੇ ਨੇ ਸ਼ੁਰੂ ਕੀਤੀ।'' ਨਾਗਰਾਜਨ ਹੁਣ ਉਹੀ ਸੋਚ ਰਹੇ ਸਨ। ਥੇਰੇਸਾ ਦੀ ਹਾਜ਼ਰੀ ਵੇਲੇ ਏਨਾ ਭੋਲਾ ਅਤੇ ਅਣਜਾਨ ਬਣ ਜਾਂਦਾ ਜਿਵੇਂ ਉਹਨੂੰ ਥੇਰੇਸਾ ਦੀ ਹਾਜ਼ਰੀ ਦੀ ਖਬਰ ਹੀ ਨਾ ਹੋਵੇ। ਉਹਦੇ ਵੱਲ ਅੱਖ ਚੁਕ ਕੇ ਵਿੰਹਦਾ ਤਕ ਨਹੀਂ ਸੀ। ਬਸ, ਸਿਰ ਨਿਵਾਈਂ ਚੁਪ ਚਾਪ ਨਾਗਰਾਜਨ ਦੀ ਥਾਲੀ ਤੇ ਨਜ਼ਰਾਂ ਗੱਡ ਕੇ ਉਹਨੂੰ ਖਾਣਾ ਪਰੋਸਦਾ ਰਹਿੰਦਾ।

ਉਹਦੀ ਲਗਨ ਅਤੇ ਨਿਹਚਾ ਤੋਂ ਥੇਰੇਸਾ ਵੀ ਭਲੀ ਪ੍ਰਕਾਰ ਜਾਣੂ ਸੀ।

ਓਸ ਦਿਨ ਵੀ ਥੇਰੇਸਾ ਨੇ ਧਿਆਨ ਕੀਤਾ।

ਕਨਈਆ ਦੀ ਥਾਂ ਡਰਾਈਵਰ ਖਾਣਾ ਲਿਆਇਆ ਸੀ ਅਤੇ ਪਰੋਸਣ ਵਿਚ

ਗੜਬੜ ਕਰ ਦਿੱਤੀ ਸੀ। ਫਿਟਕਾਰ ਸੁਣ ਕੇ ਉਹ ਏਨਾ ਡਰ ਗਿਆ ਸੀ ਕਿ ਉਸਦੇ ਹੱਥੋਂ ਇਕ ਬਰਤਨ ਛੁਟ ਕੇ ਠਾਹ ਥੱਲੇ ਡਿੱਗ ਪਿਆ ਸੀ। ਉਹਦੇ ਤੇ ਨਾਗਰਾਜਨ ਏਨੇ ਕਰੋਧੀ ਹੋਏ ਸਨ ਕਿ ਉਹਨਾਂ ਬਿਨਾਂ ਖਾਧੇ ਹੀ ਸਭ ਕੁਝ ਉਂਜ ਈ ਵਾਪਸ ਘੱਲ ਦਿੱਤਾ ਸੀ ਤੇ ਹੋਟਲੋਂ ਖਾਣਾ ਮੰਗਵਾ ਕੇ ਖਾ ਲਿਆ ਸੀ।

ਦੂਜੇ ਦਿਨ ਉਹ ਆਪ ਹੀ ਪਰੋਸ ਰਹੇ ਸਨ ਜਦੋਂ ਥੇਰੇਸਾ ਨੇ ਲਾਗੇ ਆ ਕੇ ਕਿਹਾ ਸੀ। "ਜੇ ਤੁਹਾਨੂੰ ਕੋਈ ਇਤਰਾਜ਼ ਨਹੀਂ ਹੈ ਤਾਂ ਮੈਂ ਪਰੋਸ ਦਿਆਂ ?" ਉਹਨੇ ਸਤਿਕਾਰ ਨਾਲ ਅੰਗਰੇਜ਼ੀ ਵਿਚ ਪੁੱਛਿਆ।

ਤਦ ਨਾਗਰਾਜਨ ਨੂੰ ਕਨਈਆ ਦੀ ਗੱਲ ਚੇਤੇ ਆ ਗਈ।

"...ਏਨਾ ਜ਼ਰੂਰ ਜਾਣਦਾ ਹਾਂ ਕਿ ਤੇਰੇ ਤੇ ਉਹਦੀ ਨਜ਼ਰ ਹੈ।"

ਚਹੁੰ ਵਰ੍ਹਿਆਂ ਤੋਂ ਥੇਰੇਸਾ ਉਹਨਾਂ ਦੀ ਸਟੈਨੋ ਬਣ ਕੇ ਕੰਮ ਕਰ ਰਹੀ ਸੀ। ਪਰ ਉਸ ਦਿਨ ਪਹਿਲੀ ਵਾਰ ਉਹਨਾਂ ਉਹਦੇ ਵੱਲ ਬਿਲਕੁਲ ਸਰਸਰੀ ਨਜ਼ਰ ਨਾਲ ਵੇਖਿਆ ਸੀ।

"ਯੂ ਲੁਕ ਨਾਈਸ ਟੂਡੇ।" ਉਹਨਾਂ ਉਸਦੇ ਰੂਪ ਦੀ ਪ੍ਰਸੰਸਾ ਕਰਦਿਆਂ ਕਿਹਾ।

"ਥੈਂਕ ਯੂ..." ਉਹਨੇ ਧੰਨਵਾਦ ਕਰਦਿਆਂ ਕਿਹਾ।

ਫਿਰ ਉਹਨਾਂ ਨੇ ਥੇਰੇਸਾ ਨੂੰ ਨਾਲ ਖਾਣਾ ਖਾਣ ਵਾਸਤੇ ਰਾਜ਼ੀ ਕੀਤਾ। ਉਹਨਾਂ ਦੇ ਨਾਲ ਬੈਠ ਕੇ ਛੋਟੇ ਜਿਹੇ ਟਿਫਨ ਵਿਚੋਂ ਆਪਣਾ ਮਾਮੂਲੀ ਖਾਣਾ ਖਾਣ ਵਿਚ ਉਹਨੂੰ ਝਿਜਕ ਹੋ ਰਹੀ ਸੀ। ਫਿਰ ਵੀ ਉਹਨਾਂ ਦੇ ਕਾਫ਼ੀ ਕਹਿਣ ਤੇ ਮੰਨ ਗਈ ਤੇ ਉਹਨਾਂ ਦੇ ਸਾਹਮਣੇ ਬੈਠ ਕੇ ਓਸੇ ਮੇਜ਼ ਤੇ ਉਹਨੇ ਆਪਣਾ ਖਾਣਾ ਖਾਧਾ।

ਭੋਜਨ ਕਰਦੇ ਸਮੇਂ ਉਸਨੇ ਕਨਈਆ ਬਾਰੇ ਪੁੱਛਿਆ, "ਵੇਅਰ ਇਜ਼ ਦੈਟ ਮੈਨ ?"

"ਉਹ ਰਾਸਕਲ ਪੰਜ ਸੌ ਰੁਪੈ ਮਾਰ ਕੇ ਚੁਪ ਚਾਪ ਦਫ਼ਾ ਹੋ ਗਿਆ।" ਉਹਨਾਂ ਨੇ ਉਬਲਦੇ ਹੋਏ ਕਿਹਾ।

"ਪਾਂਚ ਸੌ ? ਏਨੇ ਸਾਰੇ ਪੈਸੇ ਨੌਕਰਾਂ ਦੀਆਂ ਨਜ਼ਰਾਂ ਤੋਂ ਦੂਰ ਰਖਣੇ ਚਾਹੀਦੇ ਹਨ।"

"ਉਹ ਨੌਕਰ ਨਹੀਂ...ਮੇਰਾ ਰਿਸ਼ਤੇਦਾਰ ਹੈ।"

"ਓਹ ! ਆਈ ਐਮ ਸਾਰੀ !"

"ਕੋਈ ਗੱਲ ਨਹੀਂ। ਇਕ ਚੋਰ ਲਈ ਨੌਕਰ ਦੀ ਉਪਾਧੀ ਹੀ ਕਾਫ਼ੀ ਹੈ।"

"ਪੂਅਰ ਮੈਨ !" ਕਨਈਆ ਲਈ ਥੇਰੇਸਾ ਦੀ ਹਮਦਰਦੀ ਵੇਖ ਨਾਗਰਾਜਨ ਨੂੰ ਥੋੜ੍ਹੀ ਜਹੀ ਹੈਰਾਨੀ ਹੋਈ।

"ਹੀ ਵਾਜ਼ ਵੇਰੀ ਨਾਈਸ ਐਂਡ ਹੈਲਪਫੁਲ।" ਉਹ ਬੋਲੀ।

ਨਾਗਰਾਜਨ ਨੇ ਵੀ ਇਕ ਲੰਮਾ ਸਾਹ ਲਿਆ।

ਨਾਗਰਾਜਨ ਨੇ ਆਪਣੇ ਭੋਜਨ ਵਿਚੋਂ ਕੁਝ ਉਸ ਨੂੰ ਦਿੱਤਾ। ਥੇਰੇਸਾ ਨੇ ਵੀ ਪਿਆਰ ਨਾਲ ਪੇਸ਼ ਕੀਤੇ ਭੋਜਨ ਨੂੰ ਧੰਨਵਾਦ ਸਹਿਤ ਸਵੀਕਾਰ ਕਰ ਲਿਆ।

ਉਹ ਬਿਲਕੁਲ ਕਨਈਆ ਵਾਂਗ ਹੀ ਬੜੇ ਪਿਆਰ ਨਾਲ ਉਹਦੀ ਪਸੰਦ ਨਾ

ਪਸੰਦ ਦਾ ਖਿਆਲ ਰਖਦੀ ਹੋਈ ਖਾਣਾ ਪਰੋਸਦੀ। ਨਾਗਰਾਜਨ ਵੀ ਪੂਰੇ ਅਧਿਕਾਰ ਨਾਲ ਉਹਦੇ ਟਿਫਨ ਦਾ ਖਾਣਾ ਚੁਕ ਲੈਂਦੇ ।

ਇਸ ਤੋਂ ਪਹਿਲਾਂ ਦਫ਼ਤਰ ਦੇ ਮੁਆਮਲੇ ਦੇ ਇਲਾਵਾ ਕੋਈ ਵੀ ਗੱਲ ਦੋਹਾਂ ਨੇ ਨਹੀਂ ਕੀਤੀ ਸੀ। ਹੁਣ ਏਸ ਲੰਚ ਆਵਰ ਵਿਚ ਬਾਹਰ ਦੀਆਂ ਤੇ ਆਪਣੀਆਂ ਕਿੰਨੀਆਂ ਹੀ ਗੱਲਾਂ ਨਿਜੀ ਤੌਰ ਤੇ ਆਪਸ ਵਿਚ ਹੋਣ ਲੱਗੀਆਂ ।

ਪਹਿਲਾਂ ਆਪਣੇ ਆਰਾਮ ਕਮਰੇ ਵਿਚ ਰੱਖੀ ਆਰਾਮ ਕੁਰਸੀ ਤੇ ਨਾਗਰਾਜਨ ਕੁਝ ਸਮੇਂ ਲਈ ਅੱਖਾਂ ਬੰਦ ਕਰੀਂ ਬੈਠੇ ਰਹਿੰਦੇ । ਅੱਜ ਕੱਲ ਉਹ ਭੋਜਨ ਤੋਂ ਪਿਛੋਂ ਉਸ ਤੇ ਬੈਠ ਕੇ ਟੇਬਲ ਲਾਗੇ ਬੈਠੀ ਥੇਰੇਸਾ ਨਾਲ ਗੱਪਾਂ ਮਾਰਨ ਲੱਗੇ ਸਨ ।

ਥੇਰੇਸਾ ਉਹਨਾਂ ਕੋਲੋਂ ਕੁਝ ਨਹੀਂ ਛਿਪਾਂਦੀ । ਇਕਦਮ ਦਿਲ ਖੋਲ੍ਹ ਕੇ ਗੱਲਾਂ ਕਰਦੀ। ਉਹਦੀਆਂ ਗੱਲਾਂ ਵਿਚ ਇਕ ਵਿਸ਼ਵਾਸ ਪਾਤਰ ਆਦਮੀ ਦੇ ਪਿਆਰ ਲਈ ਕ੍ਰਿਤਗਤਾ ਅਤੇ ਏਡੇ ਮਾਣ ਵਾਲੇ ਵਿਅਕਤੀ ਦਾ ਸਨੇਹ ਪ੍ਰਾਪਤ ਹੁੰਦਾ ਸੀ। ਉਹ ਮਾਸੂਮ ਬੱਚੇ ਵਾਂਗ ਹੱਸਦੀ। ਉਹਦੀਆਂ ਗੱਲਾਂ ਤੋਂ ਉਹਨਾਂ ਨੂੰ ਖੁਸ਼ ਹੁੰਦੇ ਵੇਖ ਉਹ ਆਪਣੀ ਹਾਸੀ ਨਾਲ ਉਹਨਾਂ ਨੂੰ ਖੁਸ਼ ਕਰਦੀ ਰਹਿੰਦੀ। ਉਹ ਉਸਦੀਆਂ ਗੱਲਾਂ ਤੇ ਰੂਪ ਦਾ ਰਸ ਲੈਂਦੇ ਰਹੇ। ਉਹਦੀ ਹਾਸੀ ਮਜ਼ਾਕ ਨੂੰ ਪਿਆਰ ਭਰੀ ਸ਼ਰਾਰਤ ਸਮਝ ਕੇ ਦਿਨੋ ਦਿਨ ਉਹਦੇ ਵੱਲ ਹੋਰ ਝੁਕਦੇ ਗਏ ਅਤੇ ਉਹਦੇ ਲਈ ਆਪਣੇ ਆਪ ਨੂੰ ਮਿੱਟਾ ਦੇਣ ਦੀ ਤੜਪ ਉਹਨਾਂ ਅੰਦਰ ਜਾਗ ਉਠੀ ।

ਕੁਝ ਦਿਨ ਪਹਿਲਾਂ ਥੇਰੇਸਾ ਨੇ ਆਪਣੇ ਜਨਮ ਦਿਨ ਤੇ ਆਣ ਲਈ ਨਾਗਰਾਜਨ ਨੂੰ ਸੱਦਾ ਦਿੱਤਾ ਸੀ। ਚਾਰ ਵਰ੍ਹਿਆਂ ਤੋਂ ਇਹ ਗੱਲ ਉਹਨਾਂ ਨੂੰ ਸਿਰਫ਼ ਮਠਿਆਈ ਦੇ ਕੇ ਉਹਨਾਂ ਦੀ ਵਧਾਈ ਪ੍ਰਾਪਤ ਕਰਨ ਤੀਕ ਸੀਮਿਤ ਸੀ। ਦਾਅਵਤ ਤੇ ਉਸਨੇ ਉਹਨਾਂ ਨੂੰ ਅੱਜ ਤੀਕ ਨਹੀਂ ਬੁਲਾਇਆ ਸੀ। ਕਿਉਂਕਿ ਏਨੇ ਦਿਨ ਉਹਨਾਂ ਦਾ ਰਿਸ਼ਤਾ ਸਿਰਫ਼ ਮਾਲਕ-ਕਰਮਚਾਰੀ ਦਾ ਸੀ। ਹੁਣ ਗੱਲ ਹੋਰ ਸੀ। ਹੁਣ ਤਾਂ ਦੋਸਤੀ ਉਹਨਾਂ ਨੂੰ ਬਰਾਬਰੀ ਤੇ ਲੈ ਆਈ ਸੀ। ਪਰ ਏਸ ਸੱਦੇ ਦਾ ਵੀ ਨਾਗਰਾਜਨ ਨੇ ਪੁਠਾ ਅਰਥ ਹੀ ਕਢਿਆ ਸੀ ।

"ਵਿੱਲ ਇਟ ਬੀ ਏ ਕਾਕਟੇਲ ਪਾਰਟੀ ?" ਉਹਨਾਂ ਅੱਖਾਂ ਮੀਚਦੇ ਹੋਏ ਪੁੱਛਿਆ ।

"ਆਫਕੋਰਸ ! ਮੇਰੇ ਮਾਤਾ ਪਿਤਾ ਦੋਨੋਂ ਕੇ ਪਾਸ ਪਰਮਿਟ ਹੈ ।"

"ਤੂੰ ਕਿਓਂ ਆਪਣੇ ਲਈ ਪਰਮਿਟ ਨਹੀਂ ਲੈਂਦੀ ?"

"ਨੋ ? ਮੈਂ ਪੀਂਦੀ ਨਹੀਂ ਹਾਂ ।" ਥੇਰੇਸਾ ਨੇ ਕਿਹਾ ।

"ਹੁਣ ਤੇਰੀ ਵਰ੍ਹੇ ਗੰਢ ਤੇ ਤੈਨੂੰ ਜ਼ਰੂਰ ਪਿਆ ਦਿਆਂਗਾ ।"

ਥੇਰੇਸਾ ਨੇ ਹੱਸਦੇ ਹੋਏ ਕਿਹਾ, "ਉਂਜ ਖਾਸ ਸਮਿਆਂ ਤੇ ਕੰਪਨੀ ਸੇਕ ਥੋੜ੍ਹੀ ਜਿਹੀ ਲੈ ਲੈਂਦੀ ਹਾਂ ।" ਫਿਰ ਉਸਨੇ ਉਹਨਾਂ ਨੂੰ ਦੱਸ ਦਿੱਤਾ ਸੀ ਕਿ ਕਿਸੇ ਤਰ੍ਹਾਂ ਉਸਦੇ ਪਿਤਾ ਜੀ ਕ੍ਰਿਸਮਿਸ ਦੇ ਦਿਨੀਂ ਬੱਚਿਆਂ ਨੂੰ ਵਾਈਨ ਪਿਲਾ ਦਿੰਦੇ ਸਨ ।

ਉਹ ਬੋਲਦੀ ਹੀ ਗਈ ਸੀ ਉਸਨੇ ਦੱਸਿਆ ਸੀ ਕਿ ਈਸਾਈਆਂ ਵਿਚ ਪੀਣਾ ਪਿਐਣਾ ਤੇ ਇਸਤਰੀ ਪੁਰਸ਼ਾਂ ਦਾ ਮੇਲ ਜੋਲ ਕਿੰਨੀ ਆਮ ਗੱਲ ਹੋਇਆ ਕਰਦੀ

ਹੈ । ਅਤੇ ਗੱਲਬਾਤ ਵਿਚਾਲੇ ਉਸਨੇ ਪਿਛਲੀ ਵਰ੍ਹੇ ਗੰਢ ਦਾ ਹਾਲ ਦੱਸਿਆ ਸੀ । ਫਿਰ ਉਸੇ ਸਿਲਸਲੇ ਵਿਚ ਉਸਨੇ ਆਪਣੇ ਇਕ ਬੁਆਏ ਫਰੈਂਡ ਦਾ ਵੀ ਜ਼ਿਕਰ ਕੀਤਾ ਸੀ ਜਿਹੜਾ ਕਦੀ ਉਹਦਾ ਪ੍ਰੇਮੀ ਰਿਹਾ ਸੀ । ਅਤੇ ਜਿਸ ਨਾਲ ਹੁਣ ਉਸਦੇ ਸੰਬੰਧ ਟੁਟ ਚੁਕੇ ਸਨ । ਕਹਿੰਦਿਆਂ ਹੋਇਆਂ ਉਹ ਜ਼ਰਾ ਭਾਵਕ ਹੋ ਗਈ ਸੀ : ਫਿਰ ਝਟ ਸੰਭਲ ਕੇ ਹੱਸ ਪਈ ਸੀ ।

ਇਹਨਾਂ ਸਾਰੀਆਂ ਗੱਲਾਂ ਵੱਲ ਨਾਗਰਾਜਨ ਨੇ ਇਕ ਬਿਲਕੁਲ ਨਿਰਾਲੀ ਦ੍ਰਿਸ਼ਟੀ ਨਾਲ ਵੇਖਿਆ ਸੀ । ਅਤੇ ਉਸੇ ਦਾ ਨਤੀਜਾ ਸੀ, ਹੁਣੇ ਕੁਝ ਸਮਾਂ ਪਹਿਲਾਂ ਵਾਪਰੀ ਘਟਨਾ । ਰੋਜ਼ ਵਾਂਗ ਮਜ਼ੇ ਨਾਲ ਗੱਲਾਂ ਕਰਦਿਆਂ ਦੋਹਾਂ ਨੇ ਭੋਜਨ ਸਮਾਪਤ ਕੀਤਾ ਸੀ । ਬੈਗ ਵਿਚੋਂ ਛੋਟਾ ਜਿਹਾ ਸ਼ੀਸ਼ਾ ਕੱਢ ਕੇ ਥੇਰੇਸਾ ਆਪਣੀ ਲਿਪਸਟਿਕ ਠੀਕ ਕਰ ਰਹੀ ਸੀ । ਤਦੇ ਤੌਲੀਏ ਨਾਲ ਹੱਥ ਪੂੰਝਦੇ ਹੋਏ ਬਾਹਰ ਆਏ ਨਾਗਰਾਜਨ ਨੇ...ਹੁਣੇ ਥੋੜ੍ਹਾ ਚਿਰ ਪਹਿਲਾਂ...

ਸੁਰਖ ਚਿਹਰਾ—ਲਿਪਸਟਿਕ ਦਾ ਰੰਗ ਧੁੰਦਲਾ ਹੋ ਕੇ ਬੁਲ੍ਹਾਂ ਦੁਆਲੇ ਫੈਲ ਗਿਆ ਸੀ । ਅੱਥਰੂ ਵਹਾਉਂਦੀ ਫਰਕਦੇ ਬੁਲ੍ਹਾਂ ਨਾਲ ਉਹ ਤਲਮਲਾ ਰਹੀ ਸੀ ।

''ਪਲੀਜ਼...ਲੀਵ ਮੀ...ਆਈ ਰਿਗਰੈਟ ਫਾਰ ਐਵਰੀ ਥਿੰਗ...'' ਉਸਦੇ ਹੱਥਾਂ ਦੀ ਪਕੜ ਵਿਚੋਂ ਆਪਣੇ ਆਪ ਨੂੰ ਛੁਡਾ ਕੇ ਉਹ ਦੂਰ ਜਾ ਕੇ ਖਲੋ ਗਈ ਸੀ... ਉਸਦਾ ਇਹ ਰੂਪ...ਥੇਰੇਸਾ ਦਾ ਚਿਹਰਾ ਰਹਿ ਰਹਿ ਕੇ ਉਹਨਾਂ ਦੀਆਂ ਅੱਖਾਂ ਸਾਹਮਣੇ ਉਭਰ ਰਿਹਾ ਸੀ । ਦੋ ਵਜ ਰਹੇ ਸਨ ।

ਦੁਪਹਿਰ ਲੰਚ ਆਵਰ ਤੋਂ ਪਿਛੋਂ ਮੁੜੇ ਕਰਮਚਾਰੀਆਂ ਦੀ ਚਹਿਲ ਪਹਿਲ ਅਤੇ ਟਾਈਪ ਰਾਈਟਰਾਂ ਦੀ ਆਵਾਜ਼ ਉਸ ਏਅਰ ਕੰਡੀਸ਼ਨ ਕਮਰੇ ਵਿਚ ਹਲਕੀ ਜਿਹੀ ਸੁਣ ਰਹੀ ਸੀ । ਇਕ ਘੰਟੇ ਅੰਦਰ ਨਾਗਰਾਜਨ ਸੱਤ ਅੱਠ ਸਿਗਰਟਾਂ ਪੀ ਕੇ ਖਤਮ ਕਰ ਚੁੱਕੇ ਸਨ । ਥੇਰੇਸਾ ਨੂੰ ਬੁਲਾਣ ਲਈ ਉਹਨਾਂ ਨੇ ਕਾਲਿੰਗ ਬੈੱਲ ਦਬਾਈ ।

ਅਗਲੇ ਪਲ ਹੀ ਥੇਰੇਸਾ ਉਹਨਾਂ ਦੇ ਸਾਹਮਣੇ ਹਾਜ਼ਰ ਹੋ ਗਈ । ਨਾਗਰਾਜਨ ਤੋਂ ਸਿਰ ਉੱਚਾ ਕਰ ਕੇ ਉਸਦੇ ਵੱਲ ਵੇਖਿਆ ਨਹੀਂ ਗਿਆ । ਉਹ ਸਿਰ ਨਿਵਾਈਂ ਬੈਠੇ ਹੋਏ ਸਨ ।

''ਆਈ ਐਮ ਸਾਰੀ ਥੇਰੇਸਾ ।''

ਉਹਨਾ ਨੂੰ ਪਤਾ ਨਹੀਂ ਸੀ ਕਿ ਇਸ ਨਾਲ ਥੇਰੇਸਾ ਤੇ ਕੀ ਪ੍ਰਤੀਕਰਮ ਹੋਵੇਗਾ ।

'ਸ਼ਾਇਦ ਉਹ ਅਜੇ ਵੀ ਰੋਈ ਜਾ ਰਹੀ ਸੀ । ਸ਼ਾਇਦ ਤਿਆਗ ਪੱਤਰ ਦਾ ਕਾਗਜ਼ ਮੇਰੇ ਮੂੰਹ ਤੇ ਮਾਰ ਕੇ ਚਲੀ ਜਾਵੇਗੀ । ਨਾਗਰਾਜਨ ਨੇ ਸਿਰ ਚੁੱਕ ਕੇ ਉਸਦੇ ਵੱਲ ਵੇਖਿਆ । ਹੱਥ ਵਿਚ ਸ਼ਾਰਟ ਹੈਂਡ ਦੀ ਕਾਪੀ ਅਤੇ ਪੈਨਸਿਲ ਲਈ ਮੁਸਕਰਾਂਦੀ ਹੋਈ ਉਹ ਇਸ ਤਰ੍ਹਾਂ ਖੜੀ ਸੀ ਜਿਵੇਂ ਕੁਝ ਵੀ ਨਾ ਹੋਇਆ ਹੋਵੇ । ਜਿਵੇਂ ਹੁਣੇ ਹੁਣੇ ਰੁਮਾਲ ਨਾਲ ਮੂੰਹ ਲੁਕਾ ਕੇ ਜਾਣ ਵਾਲੀ ਕੁੜੀ ਉਹ ਨਹੀਂ ਕੋਈ ਹੋਰ ਸੀ ।

ਨਾਗਰਾਜਨ ਫੌਰਨ ਸਮਝ ਗਏ ਕਿ ਥੇਰੇਸਾ ਨੇ ਤਿਆਗਪੱਤਰ ਨਹੀਂ ਦੇਣਾ ਹੈ । ਜਿਸ ਅੰਦਾਜ਼ ਵਿਚ ਉਹ ਖਲੋਤੀ ਸੀ, ਉਸ ਤੋਂ ਪਤਾ ਲੱਗਦਾ ਸੀ ਕਿ ਉਹ ਉਹਨਾਂ ਕੋਲੋਂ ਡਿਕਟੇਸ਼ਨ ਲੈਣ ਆਈ ਹੈ ।—ਉਹ ਜਾਣਦੀ ਸੀ ਕਿ ਅੱਜ ਬਹੁਤ ਕੰਮ ਹੈ;

ਬਹੁਤ ਸਾਰੀਆਂ ਚਿੱਠੀਆਂ ਲਿਖਣੀਆਂ ਹਨ। ਅਚਾਨਕ ਨਾਗਰਾਜਨ ਨੂੰ ਸੁਝਿਆ—ਕਿਉਂ ਨਾ ਸਭ ਤੋਂ ਪਹਿਲਾਂ ਉਹ ਜ਼ਰੂਰੀ ਚਿੱਠੀ ਲਿਖਵਾ ਲਈਏ ?

ਕਦੇ ਕਦੇ ਨਾਗਰਾਜਨ ਕਮਰੇ ਵਿਚ ਚਹਿਲ ਪਹਿਲ ਕਰਦੇ ਹੋਏ ਡਿਕਟੇਸ਼ਨ ਦਿਆ ਕਰਦੇ ਸਨ। ਅੱਜ ਵੀ ਕੁਰਸੀ ਦੇ ਪਿਛੇ ਜ਼ਮੀਨ ਵੱਲ ਵੇਖ ਕੇ, ਚਹਿਲ ਕਦਮੀ ਕਰਨ ਲੱਗੇ। ਫਿਰ ਉਸਦੇ ਵੱਲ ਵੇਖ ਕੇ ਕਿਹਾ, "ਪਲੀਜ਼—ਸਿਟ ਡਾਊਨ।" ਥੇਰੇਸਾ ਟੇਬਲ ਦੇ ਸਾਹਮਣੇ ਵਾਲੀ ਕੁਰਸੀ ਤੇ ਬੈਠ ਗਈ।

"ਯੈਸ ਸਰ..." ਥੇਰੇਸਾ ਨੇ ਸਿਰ ਚੁਕਦੇ ਹੋਏ ਕਿਹਾ।

"ਪੁਟ ਡਾਊਨ...ਦਿਸ ਇਜ਼ ਏ ਲੈਟਰ—"

ਥੇਰੇਸਾ ਸਿਰ ਨਿਵਾ ਕੇ ਚੁਪਚਾਪ ਲਿਖਣ ਲੱਗੀ। ਉਹਦੇ ਵੱਲ ਪਿੱਠ ਕਰੀ ਨਾਗਰਾਜਨ ਖੜੇ ਹੋ ਗਏ ਅਤੇ ਅੰਗਰੇਜ਼ੀ ਵਿਚ ਡਿਕਟੇਟ ਕਰਾਉਣ ਲੱਗੇ।

"ਮਿਸ ਥੇਰੇਸ...ਤੇਰੇ ਜਿਹੀ ਧੀਆਂ ਬਰਾਬਰ ਕੁੜੀ ਨਾਲ ਕੀਤੇ ਸਲੂਕ ਲਈ ਮੈਂ ਸ਼ਰਮਿੰਦਾ ਹਾਂ। ਚਾਹੇ ਤੂੰ ਮੈਨੂੰ ਮੁਆਫ ਕਰ ਦੇ, ਜਾਂ ਕੋਈ ਸਜ਼ਾ ਦੇ...ਤੇਰੀ ਮਰਜ਼ੀ। ਇਕ ਹੀ ਪਲ ਵਿਚ ਮੈਂ ਤੇਰੀਆਂ ਨਜ਼ਰਾਂ ਤੋਂ ਆਪਣੀ ਹੈਸੀਅਤ ਅਤੇ ਮਾਣ ਤੋਂ ਤਿਲਕ ਕੇ ਨੀਵਾਂ ਡਿੱਗ ਪਿਆ...ਇਹੀ ਮੇਰੇ ਲਈ ਸਭ ਤੋਂ ਵੱਡੀ ਸਜ਼ਾ ਹੈ। ਥੇਰੇਸਾ ਮੈਂ ਰਹਿ ਰਹਿ ਕੇ ਇਹੀ ਸੋਚ ਰਿਹਾ ਹਾਂ ਕਿ ਮੈਂ ਅਜਿਹਾ ਕਿਉਂ ਕੀਤਾ ? ਉਂਜ ਮੇਰੇ ਕੋਲੋਂ ਅਜਿਹਾ ਵਿਹਾਰ ਪਹਿਲੀ ਵਾਰ ਨਹੀਂ ਹੋ ਰਿਹਾ ਹੈ। ਏਸ ਆਸ ਨਾਲ ਕਿ ਮੇਰਾ ਇਹ ਵਿਕਾਰ, ਇਹ ਰੋਗ ਸਦਾ ਲਈ ਦੂਰ ਹੋ ਜਾਵੇਗਾ... ਮੈਂ ਆਪਣੀ ਕਮਜ਼ੋਰੀ ਤੇਰੇ ਅੱਗੇ ਪ੍ਰਗਟ ਕਰ ਰਿਹਾ ਹਾਂ। ਏਸ ਪਾਪ ਮੁਕਤੀ ਲਈ ਜਿਵੇਂ ਲੋਕ ਖਿਮਾਂ ਦੇ ਜਾਚਕ ਹੁੰਦੇ ਹਨ, ਮੈਂ ਤੇਰੇ ਅੱਗੇ ਕਨਫੈੱਸ ਕਰ ਰਿਹਾ ਹਾਂ। ਹੁਣੇ ਹੁਣੇ ਤੇਰੇ ਨਾਲ ਮੈਂ ਜੋ ਅਣ ਉਚਿਤ ਵਿਹਾਰ ਕੀਤਾ ਹੈ, ਇਹੋ ਜਿਹਾ ਵਿਹਾਰ ਮੈਂ ਅੱਜ ਤੀਕ ਕਿੰਨੀਆਂ ਹੀ ਕੁੜੀਆਂ ਨਾਲ ਕਈ ਵਾਰੀ ਕੀਤਾ ਹੈ।

"ਸਫ਼ਰਾਂ ਜਾਂ ਥੇਟਰਾਂ ਵਿਚ ਮਿਲੀਆਂ ਔਰਤਾਂ ਦੀ ਨੇੜਤਾ ਦਾ ਮੈਂ ਕਈ ਵਾਰ ਨਾਜਾਇਜ਼ ਲਾਭ ਉਠਾਇਆ ਹੈ। ਅਜਿਹੇ ਮੌਕਿਆਂ ਤੇ ਜਦੋਂ ਕੋਈ ਕੁੜੀ ਲੱਜਾ, ਅਪਮਾਨ ਅਤੇ ਆਪਣੇ ਸੰਸਕਾਰਾਂ ਦੇ ਕਾਰਨ ਚੁੱਪ ਹੋ ਜਾਂਦੀ, ਤਦ ਉਹਦੀ ਚੁੱਪ ਨੂੰ ਉਸਦੀ ਮਰਜ਼ੀ ਸਮਝਣ ਦੀ ਗਲਤੀ ਵੀ ਕੀਤੀ ਹੈ ਅਤੇ ਪਿਛੋਂ ਆਪਣੇ ਕੀਤੇ ਲਈ ਪਛਤਾਇਆ ਵੀ ਹਾਂ। ਹੁਣ ਮੈਂ ਸਮਝ ਗਿਆ ਹਾਂ ਕਿ ਇਹ ਇਕ ਤਰ੍ਹਾਂ ਦੀ ਬੀਮਾਰੀ ਹੈ। ਤੇਰੀ ਸੁਸ਼ੀਲਤਾ ਦੀ ਦਵਾ ਨਾਲ ਮੈਂ ਹੁਣ ਤੰਦਰੁਸਤ ਹੋ ਜਾਵਾਂਗਾ। ਹੁਣ ਤੇਰੇ ਅੱਗੇ ਪ੍ਰਾਰਥਨਾ ਹੈ ਕਿ ਮੇਰੇ ਚੁੰਮਣ ਨੂੰ ਤੂੰ ਪਿਤਾ ਦਾ ਚੁੰਮਣ ਸਮਝ ਲੈ। ਜੇ ਮੇਰਾ ਪਛਤਾਵਾ ਤੇਰੇ ਲਈ ਕਾਫ਼ੀ ਨਹੀਂ ਹੈ ਤਾਂ ਮੇਰੇ ਵਿਹਾਰ ਲਈ ਤੂੰ ਜੋ ਵੀ ਸਜ਼ਾ ਦੇਵੇਂ ਉਸਨੂੰ ਸਿਰ ਮੱਥੇ ਮੰਨਣ ਲਈ ਤਿਆਰ ਹਾਂ।'

—ਏਨਾ ਕਹਿ ਕੇ ਨਾਗਰਾਜਨ ਨੇ ਇਕ ਲੰਮੀ ਸਾਹ ਲਈ ਜਿਵੇਂ ਉਹਨਾਂ ਦੇ ਦਿਲ ਦਾ ਇਕ ਵੱਡਾ ਬੋਝ ਉਤਰ ਗਿਆ ਹੋਵੇ ਅਤੇ ਥੇਰੇਸਾ ਵੱਲ ਵੇਖਿਆ।

ਥੇਰੇਸਾ ਨੇ ਰੁਮਾਲ ਨਾਲ ਆਪਣੀਆਂ ਅੱਖਾਂ ਪੂੰਝ ਲਈਆਂ। ਉਹਦੀਆਂ ਗਲ੍ਹਾਂ ਤਪ ਕੇ ਲਾਲ ਹੋ ਗਈਆਂ ਸਨ।

''ਇਹਨੂੰ ਟਾਈਪ ਕਰ ਲਿਆਓ।'' ਨਾਗਰਾਜਨ ਨੇ ਥੇਰੇਸਾ ਨੂੰ ਘੱਲ ਦਿੱਤਾ ਅਤੇ ਇਕ ਸਿਗਰਟ ਸੁਲਘਾ ਕੇ ਬੈਠ ਗਏ। ਥੇਰੇਸਾ ਦੇ ਕਮਰੇ 'ਚੋਂ ਟਾਈਪ ਰਾਈਟਰ ਦੀ ਖੜ ਖੜ ਸੁਣਾਈ ਦੇ ਰਹੀ ਸੀ।

ਥੇਰੇਸਾ ਨੇ ਟਾਈਪ ਕੀਤੇ ਕਾਗਜ਼ ਨਾਗਰਾਜਨ ਦੇ ਸਾਹਮਣੇ ਟੇਬਲ ਤੇ ਰੱਖ ਦਿੱਤੇ ਅਤੇ ਚੁੱਪ ਚਾਪ ਉਹਨਾਂ ਵੱਲ ਖਲੋਤੀ ਵੇਖਦੀ ਰਹੀ। ਨਾਗਰਾਜਨ ਨੇ ਅੱਖਾਂ ਤੇ ਚਸ਼ਮਾ ਚੜ੍ਹਾ ਲਿਆ ਅਤੇ ਜ਼ੋਰ ਨਾਲ ਪੜ੍ਹਨਾ ਸ਼ੁਰੂ ਕੀਤਾ। ''...ਰਸਪੈਕਟਿਡ ਫ੍ਰੈਂਡ...'' ਪੜ੍ਹਦਿਆ ਹੀ ਨਾਗਰਾਜਨ ਨੇ ਥੇਰੇਸਾ ਵੱਲ ਵੇਖਿਆ। ਥੇਰੇਸਾ ਨੇ ਆਦਰ ਨਾਲ ਸਿਰ ਨਿਵਾ ਦਿੱਤਾ।

ਨਾਗਰਾਜਨ ਅੱਗੇ ਪੜ੍ਹਨ ਲੱਗੇ, ''ਸਭ ਤੋਂ ਪਹਿਲਾਂ ਆਪ ਦੀ ਡਿਕਟੇਸ਼ਨ ਨੂੰ ਟਾਈਪ ਕਰਨ ਦੀ ਬਜਾਏ ਕਿਸੇ ਹੋਰ ਚੀਜ਼ ਨੂੰ ਟਾਈਪ ਕਰਨ ਲਈ ਮੈਂ ਤੁਹਾਡੇ ਕੋਲੋਂ ਖਿਮਾਂ ਮੰਗਦੀ ਹਾਂ। ਮੈਂ ਜਾਣਦੀ ਹਾਂ ਡਿਕਟੇਸ਼ਨ ਦੇਣ ਦੇ ਬਜਾਏ ਆਪ ਦਿਲ ਖੋਲ੍ਹ ਕੇ ਗੱਲਾਂ ਕਰਨਾ ਚਾਹੁੰਦੇ ਹੋ। ਮੈਥੋਂ ਖਿਮਾ ਮੰਗਣ ਲਈ ਮੈਥੋਂ ਹੀ ਖਤ ਲਿਖਵਾਣਾ ਤੁਹਾਡੇ ਸੱਚੇ ਦਿਲ ਦਾ ਸਬੂਤ ਹੈ। ਚਿੱਠੀ ਦੇ ਰੂਪ ਵਿਚ ਦਰਸਾਏ ਗਏ ਤੁਹਾਡੇ ਵਿਚਾਰਾਂ ਨਾਲ ਮੈਂ ਸਹਿਮਤ ਹੋ ਗਈ ਹਾਂ। ਉਸਦੀ ਓਸ ਸਭ ਨਾਲੋਂ ਸੱਚੀ ਸੁਚੀ ਕਹੀ ਹੋਈ ਗੱਲ ਵਿਚ ਮੇਰੀ ਆਪਣੀ ਧਾਰਨਾ ਨਿਖਰ ਕੇ ਅੱਗੇ ਆ ਗਈ ਹੈ। ਇਸਨੂੰ ਤੁਹਾਡੀ ਪ੍ਰਥਾ ਦੇ ਅਨੁਸਾਰ ਕੀਤਾ ਪਿਤਾ ਦਾ ਪਿਆਰ ਸਮਝਣਾ...ਤੁਹਾਡੇ ਕਹਿਣ ਤੋਂ ਪਹਿਲਾਂ ਮੈਂ ਬਿਲਕੁਲ ਇਹੀ ਸੋਚ ਕੇ ਆਪਣੇ ਆਪ ਨੂੰ ਸਮਝਾਇਆ ਸੀ। ਜਦ ਤੁਸੀਂ ਵੀ ਉਹ ਗੱਲ ਕਹੀ ਤਦ ਮੇਰੀ ਖੁਸ਼ੀ ਦਾ ਅੰਤ ਨਹੀਂ ਰਿਹਾ।... ਇਹ ਪਤਨ ਨਹੀਂ, ਸਿਰਫ਼ ਇਕ ਫਿਸਲਨ ਹੈ...''

'ਜਸਟ ਏ ਸਲਿਪ, ਨਾਟ ਏ ਫਾਲ...' ਅੰਗ੍ਰੇਜ਼ੀ ਵਿਚ ਲਿਖੀ ਓਸ ਪੰਗਤੀ ਨੂੰ ਨਾਗਰਾਜਨ ਨੇ ਜ਼ੋਰ ਨਾਲ ਦੁਹਰਾਂਦਿਆਂ ਥੇਰੇਸਾ ਵੱਲ ਪ੍ਰਸੰਸਾ ਭਰੀਆਂ ਨਜ਼ਰਾਂ ਨਾਲ ਵੇਖਿਆ। ਫਿਰ ਅੱਗੇ ਪੜ੍ਹਨ ਲੱਗੇ। ''ਤੁਹਾਡੇ ਕਹਿਣ ਅਨੁਸਾਰ ਜੇ ਇਹ ਇਕ ਰੋਗ ਹੈ ਤਾਂ ਉਸ ਨੂੰ ਦੰਡ ਨਹੀਂ, ਇਲਾਜ ਦੀ ਲੋੜ ਹੈ। ਅਜਿਹੇ ਅਣ ਉਚਿਤ ਵਿਹਾਰ ਤਾਂ ਸਿਰਫ਼ ਭੁੱਲਾਂ ਹਨ...ਗੁਨਾਹ ਨਹੀਂ, ਅਤੇ ਗੁਨਾਹਾਂ ਲਈ ਹੀ ਦੰਡ ਦਿੱਤਾ ਜਾਂਦਾ ਹੈ, ਭੁੱਲਾਂ ਨੂੰ ਤਾਂ ਸੁਧਾਰਿਆ ਜਾਂਦਾ ਹੈ। ਖਿਮਾ ਕਰ ਦਿੱਤਾ ਜਾਂਦਾ ਹੈ। ਮੈਂ ਸੱਚੀ ਈਸਾਈ ਲੜਕੀ ਹਾਂ। ਸਾਡੇ ਧਰਮ ਅਨੁਸਾਰ ਸਿਰਫ਼ ਉਹਨਾਂ ਲੋਕਾਂ ਨੂੰ ਮੁਆਫ ਕਰ ਦਿੱਤਾ ਜਾਂਦਾ ਹੈ ਜਿਹੜੇ ਹੋਰਨਾਂ ਨੂੰ ਮੁਆਫ ਕਰਦੇ ਹਨ। ਮੈਂ ਨਿਮਰਤਾ ਸਹਿਤ ਤੁਹਾਡੇ ਅੱਗੇ ਪ੍ਰਾਰਥਨਾ ਕਰਦੀ ਹਾਂ ਕਿ ਤੁਸੀਂ ਏਸ ਗੱਲ ਨੂੰ ਸਦਾ ਲਈ ਭੁਲ ਜਾਓ ਅਤੇ ਏਸ ਲਈ ਪਛਤਾਵਾ ਛੱਡ ਦਿਓ।

'ਆਪਣੇ ਵਾਅਦੇ ਅਨੁਸਾਰ ਤੁਸੀਂ ਮੇਰੀ ਵਰ੍ਹੇ ਗੰਢ ਤੇ ਆ ਰਹੇ ਹੋ ਤੁਹਾਡੀ ਸਿਹਤ ਲਈ ਮੈਂ ਉਸ ਦਿਨ ਜ਼ਰੂਰ ਪੀਆਂਗੀ।

ਸਨੇਹ ਨਾਲ,

ਆਪ ਦੀ......'

''ਥੇਰੇਸਾ ! ਤੂੰ ਕਿੰਨੀ ਉੱਚੀ ਤੇ ਉਦਾਰ ਹੈਂ !''

ਰਾਤ ਦੇ ਅੱਠ ਵਜੇ ਨਾਗਰਾਜਨ ਦੀ ਕਾਰ ਸ਼ੈੱਡ ਦੇ ਅੰਦਰ ਜਾਣ ਲਈ ਜਦੋਂ ਮੁੜੀ, ਸ਼ੈੱਡ ਦੀ ਨੁਕਰ ਵਿਚ ਬੈਠਾ ਕਨਈਆ ਹੜਬੜਾ ਕੇ ਉਠ ਖਲੋਤਾ। ਕਾਰ ਦੀਆਂ ਬੱਤੀਆਂ ਬੁਝਾਏ ਬਗ਼ੈਰ ਨਾਗਰਾਜਨ ਕੁਝ ਸਮੇਂ ਤੀਕ ਉਹਦੀ ਵੱਲ ਘੂਰਦੇ ਰਹੇ। ਕਨਈਆ ਦੇ ਚਿਹਰੇ ਦੇ ਵਾਲ ਵਧੇ ਹੋਏ ਸਨ। ਪਤਾ ਨਹੀਂ...ਰੋਸ਼ਨੀ ਜਾਂ ਲੱਜਾ ਕਾਰਨ ਕਨਈਆ ਨੇ ਦੋਹਾਂ ਹੱਥਾਂ ਨਾਲ ਆਪਣਾ ਚਿਹਰਾ ਢੱਕ ਲਿਆ।

ਬਰਾਂਡੇ ਵਿਚ ਨਾਗਰਾਜਨ ਦੀ ਪਤਨੀ ਅਤੇ ਪੁੱਤਰ ਦੋਵੇਂ ਕਨਈਆ ਦੀ ਰਾਹ ਰੋਕਣ ਲਈ ਦੁਆਰਪਾਲ ਵੱਲ ਖੜੇ ਸਨ।

"ਉਹਨੂੰ ਅੰਦਰ ਨਾ ਆਉਣ ਦਿਓ..." ਨਾਗਰਾਜਨ ਨੇ ਹੀ ਕਿਹਾ ਸੀ। ਕਾਰ ਵਿਚੋਂ ਉਤਰਦਿਆਂ ਹੀ ਕਨਈਆ ਦੌੜਦਾ ਹੋਇਆ ਨਾਗਰਾਜਨ ਦੇ ਲਾਗੇ ਆ ਕੇ ਰੋਣ ਲੱਗਾ। "ਭੁੱਲ ਹੋ ਗਈ। ਪਤਾ ਨਹੀਂ ਕਿਵੇਂ ਇਹ ਹੋ ਗਿਆ? ਜਦੋਂ ਤੋਂ ਇਹ ਕੰਮ ਕੀਤਾ ਹੈ ਹਰ ਘੜੀ ਪਛਤਾਂਦਾ ਰਿਹਾ ਹਾਂ। ਮਨ ਨੂੰ ਜ਼ਰਾ ਵੀ ਸ਼ਾਂਤੀ ਨਹੀਂ, ਉਫ! ਮੈਂ ਕਿੰਨਾ ਬੇਸਮਝ ਹਾਂ।"

ਨਾਗਰਾਜਨ ਚੁੱਪ ਚਾਪ ਟਾਈ ਢਿੱਲੀ ਕਰਦੇ ਹੋਏ ਬਰਾਂਡੇ ਵਿਚ ਪਈ ਕੁਰਸੀ ਤੇ ਬੈਠ ਗਏ। ਉਹਨਾਂ ਦੀ ਪਤਨੀ ਅਤੇ ਪੁੱਤਰ ਅੰਦਰ ਚਲੇ ਗਏ। ਕਨਈਆ ਰੋਸ਼ਨੀ ਵਿਚ ਆ ਕੇ ਖਲੋ ਗਿਆ। ਉਹ ਸੋਚਣ ਲੱਗੇ। 'ਜੇ ਉਹ ਸੱਚਮੁਚ ਚੋਰ ਹੁੰਦਾ ਤਾਂ ਵਾਪਸ ਕਿਉਂ ਪਰਤਦਾ? ਏਸ ਘਰ ਲਈ ਕੀਤੀ ਮਿਹਨਤ ਉਹ ਹੋਰ ਕਿਧਰੇ ਵੀ ਕਰਦਾ ਤਾਂ ਉਸਨੂੰ ਆਸਾਨੀ ਨਾਲ ਦੋ ਵੇਲਿਆਂ ਦਾ ਖਾਣਾ ਮਿਲ ਜਾਂਦਾ। ਇਸ ਤੋਂ ਸਪੱਸ਼ਟ ਹੈ ਕਿ ਉਹ ਕੰਮ ਲੱਭਣ ਲਈ ਨਹੀਂ ਪਰਤਿਆ। ਕਿਤੇ ਉਸਦੇ ਹੱਥਾਂ ਨਾਲ ਫੁੱਲ ਕੇ ਝੂਲ ਰਿਹਾ ਇਹ ਮੋਗਰੇ ਦਾ ਪੌਦਾ ਤਾਂ ਉਸਨੂੰ ਖਿਚ ਨਹੀਂ ਰਿਹਾ ਹੈ?... ਜਿਵੇਂ ਖਾਣਾ ਖਾਂਦੇ ਸਮੇਂ ਹਰ ਪਲ ਹਰ ਘੜੀ ਮੈਂ ਉਸਨੂੰ ਯਾਦ ਕਰਦਾ ਹਾਂ, ਇਹ ਵੀ ਮੈਨੂੰ ਯਾਦ ਨਹੀਂ ਕਰ ਰਿਹਾ ਹੋਵੇਗਾ...ਫਿਰ ਕਿਉਂ ਲਾਲਚ ਵਿਚ ਆ ਕੇ ਇਹ ਪੈਸੇ ਲੈ ਭਜਿਆ?'

"ਕਿਉਂ ਓਏ? ਮੈਥੋਂ ਮੰਗਦਾ ਤਾਂ ਮੈਂ ਨਾ ਦੇਂਦਾ? ਚੋਰੀ ਕਰ ਕੇ ਭਜਣ ਦੀ ਕੀ ਲੋੜ ਸੀ?..." ਘਰ ਦੇ ਹੋਰ ਲੋਕਾਂ ਦੀ ਤਸੱਲੀ ਲਈ ਨਾਗਰਾਜਨ ਨੇ ਜ਼ਰਾ ਉਚੀ ਆਵਾਜ਼ ਵਿਚ ਉਸਨੂੰ ਡਾਂਟਦਿਆਂ ਹੋਇਆਂ ਕਿਹਾ।

"ਉਹੀ ਤਾਂ ਮੈਂ ਸੋਚ ਰਿਹਾ ਹਾਂ। ਜਦੋਂ ਪੈਸੇ ਓਸ ਸ਼ੈਲਫ ਤੇ ਵੇਖੇ, ਆਸ ਪਾਸ ਕੋਈ ਨਹੀਂ ਸੀ। ਕਿਸੇ ਦੇ ਨਾ ਹੋਣ ਤੇ ਜਦੋਂ ਪੈਸੇ ਵੇਖਣ ਨੂੰ ਮਿਲਦੇ ਹਨ, ਤਦ ਉਹਨਾਂ ਨੂੰ ਚੁੱਕ ਲੈਣ ਦੀ ਤਲਬ ਤਾਂ ਚੋਰ ਨੂੰ ਹੁੰਦੀ ਈ ਹੈ...ਮੈਂ ਵੀ ਓਸੇ ਤਰ੍ਹਾਂ ਲੈ ਭਜਿਆ। ਇਹ ਪਹਿਲੀ ਵਾਰੀ ਤਾਂ ਨਹੀਂ....ਕਿੰਨੀ ਹੀ ਵਾਰੀ ਏਸੇ ਤਰ੍ਹਾਂ... ਛੀ..." ਉਹ ਆਪਣੇ ਆਪ ਨੂੰ ਕੋਸ ਰਿਹਾ ਸੀ।

ਨਾਗਰਾਜਨ ਨੂੰ ਹੁਣੇ ਅੱਜ ਦੁਪਹਿਰ ਦੀ ਆਪਣੀ ਹਾਲਤ ਚੇਤੇ ਆਈ।

"ਓਏ...ਇਹ ਤਾ ਇਕ ਬੀਮਾਰੀ ਹੈ।" ਉਹਨਾਂ ਕਿਹਾ।

"ਹਾਂ ਬੀਮਾਰੀ ਹੀ ਤਾਂ...ਚਾਹੇ ਮਰਜ਼ੀ ਸਜ਼ਾ ਦਿਓ ਯਾਰ", ਕਨਈਆ ਨੇ ਸਿਰ ਤੇ ਹੱਥ ਮਾਰਦੇ ਹੋਏ ਕਿਹਾ।

ਨਾਗਰਾਜਨ ਹੌਲੀ ਜਿਹੀ ਮੁਸਕਰਾ ਪਏ ।

''ਬੀਮਾਰ ਲਈ ਤਾਂ ਇਲਾਜ ਦੀ ਲੋੜ ਹੁੰਦੀ ਹੈ, ਸਜ਼ਾ ਦੀ ਨਹੀਂ ।'' ਕਹਿੰਦੇ ਹੋਏ ਉਸਦੀਆਂ ਅੱਖਾਂ ਭਰ ਆਈਆਂ ।

''ਤੇਰੀ ਬੀਮਾਰੀ ਦੂਰ ਹੋ ਜਾਏਗੀ...ਦਿਲੋਂ ਖਿਮਾ ਕਰ ਦੇਣਾ ਹੀ ਇਸਦਾ ਇਲਾਜ ਹੈ । ਅੱਜ ਤਕ ਕਿਸੇ ਨੇ ਇਹ ਇਲਾਜ ਨਹੀਂ ਕੀਤਾ ਹੋਵੇਗਾ । ਹੁਣ ਸਭ ਠੀਕ ਹੋ ਜਾਏਗਾ । ਅੰਦਰ ਜਾ । ਤੇਰਾ ਕੰਮ ਤਾਂ ਸਿਰਫ ਇਕ ਗਲਤੀ ਹੈ, ਸਜ਼ਾ ਦੇਣ ਵਾਲਾ ਗੁਨਾਹ ਨਹੀਂ...'' ।

ਨਾਗਰਾਜਨ ਦੀ ਪਤਨੀ ਤੇ ਪੁੱਤਰ ਬਰਾਂਡੇ ਵਿਚ ਬੈਠੇ ਨਾਗਰਾਜਨ ਦੀਆਂ ਗੱਲਾਂ ਸੁਣ ਰਹੇ ਸਨ । ਨਾਗਰਾਜਨ ਦੀ ਖੁਲ੍ਹਦਿਲੀ ਵੇਖ ਉਹਨਾਂ ਦਾ ਦਿਲ ਫਖਰ ਨਾਲ ਉੱਚਾ ਹੋ ਰਿਹਾ ਸੀ ।

ਉਹਨਾਂ ਨੂੰ ਕੀ ਪਤਾ ਕਿ ਜਿਨ੍ਹਾਂ ਨੂੰ ਮੁਆਫ ਕਰ ਦਿੱਤਾ ਗਿਆ ਹੈ, ਹੁਣ ਕਿਸੇ ਹੋਰ ਨੂੰ ਮੁਆਫ ਕਰ ਰਹੇ ਹਨ ।

# 9. ਮੁਹੱਲੇ ਦੀ ਬਿੱਲੀ

ਸਾਡਾ ਪਿੰਡ ਬੜਾ ਸੁਹਣਾ ਪਿੰਡ ਹੈ। ਸਾਡੇ ਬ੍ਰਾਹਮਣ ਮੁਹੱਲੇ ਦੀ ਬਿੱਲੀ ਬਹੁਤ ਸੁੰਦਰ ਹੈ ਅਤੇ ਮੁਹੱਲੇ ਦੇ ਲੋਕ ਵੀ। ਸੁੰਦਰਤਾ ਬਾਰੇ ਤੁਹਾਡੀ ਧਾਰਨਾ ਕੀ ਹੈ, ਮੈਂ ਨਹੀਂ ਜਾਣਦਾ। ਪਰ ਮੇਰੀ ਧਾਰਨਾ ਇਹ ਹੈ ਕਿ ਜੇ ਕਿਸੇ ਚੀਜ਼ ਦੇ ਥੋੜ੍ਹਾ ਜਿਹਾ ਵੇਖਣ ਨਾਲ ਵੀ ਦਿਲ ਖੁਸ਼ੀ ਨਾਲ ਭਰ ਜਾਂਦਾ ਹੈ ਤਾਂ ਉਹ ਚੀਜ਼ ਜ਼ਰੂਰ ਸੁੰਦਰ ਹੁੰਦੀ ਹੈ। ਪੈਂਤੀ ਵਰ੍ਹੇ ਪਹਿਲਾਂ ਉਥੇ ਓਸ ਗਲੀ ਦੇ ਇਕ ਪੁਰਾਣੇ ਮਕਾਨ ਦੀ ਹਨੇਰੀ ਕੋਠੜੀ ਵਿਚ ਮੇਰਾ ਜਨਮ ਹੋਇਆ। ਓਸੇ ਗਲੀ ਦੀ ਧੂੜ ਵਿਚ ਖੇਡਦਿਆਂ ਪਲਿਆ। ਓਥੋਂ ਦੇ ਲੋਕਾਂ ਦੀਆਂ ਪਿਆਰ ਭਰੀਆਂ ਗੱਲਾਂ ਅਤੇ ਡਾਂਟ ਦਬਕੇ ਸੁਣਦੇ ਹੀ ਵੱਡਾ ਹੋ ਗਿਆ। ਹੁਣ ਇਹਨਾਂ ਤੋਂ ਵਿਛੜ ਕੇ ਚਾਲ੍ਹੀ ਸਾਲ ਹੋ ਗਏ ਹਨ। ਪਰ ਅੱਜ ਵੀ ਉਹਨਾਂ ਅਨੁਭਵਾਂ ਤੇ ਘਟਨਾਵਾਂ ਨੂੰ ਯਾਦ ਕਰਨਾ ਬੜਾ ਸੁਖਦਾਇਕ ਲੱਗਦਾ ਹੈ। ਫਿਰ ਯਾਦਾਂ ਸੁੰਦਰ ਨਹੀਂ ਹਨ ਤਾਂ ਹੋਰ ਕੀ ਹੈ ?

ਤਦ ਸਾਡੇ ਮੁਹੱਲੇ ਦੇ ਘਰਾਂ ਨੂੰ ਵੇਖ ਕੇ ਅਜਿਹਾ ਲੱਗਦਾ ਏ ਕਿ ਇਹ ਕਿਸੇ ਵੀ ਜ਼ਮਾਨੇ ਵਿਚ ਨਵੇਂ ਨਹੀਂ ਰਹੇ ਹੋਣਗੇ ਅਤੇ ਓਥੋਂ ਦੇ ਲੋਕਾਂ ਨੂੰ ਵੇਖ ਕੇ ਅਜਿਹਾ ਲੱਗਦਾ ਏ ਕਿ ਇਹ ਕਦੀ ਆਧੁਨਿਕ ਨਹੀਂ ਬਣ ਸਕਣਗੇ। ਹੁਣੇ ਪੱਕੇ ਤੌਰ ਤੇ ਕਹਿਣਾ ਮੁਸ਼ਕਿਲ ਹੈ ਕਿ ਓਦੋਂ ਵੇਖਿਆ ਪਿੰਡ, ਓਹ ਘਰ ਅਤੇ ਉਹ ਲੋਕ ਅੱਜ ਵੀ ਉਹੋ ਜਿਹੇ ਹੀ ਹੋਣਗੇ। ਫਿਰ ਵੀ ਇਸ ਤਰ੍ਹਾਂ ਸੋਚਣ ਵਿਚ ਇਕ ਸੁੰਦਰਤਾ ਹੈ। ਇਕ ਅਨੋਖਾ ਸੁੱਖ ਹੈ।

ਹੁਣ ਮੈਂ ਕਾਫ਼ੀ ਵੱਡਾ ਹੋ ਗਿਆ ਹਾਂ ਤੇ ਬਹੁਤ ਸਾਰੀਆਂ ਗੱਲਾਂ ਜਾਣਨ ਲੱਗ ਪਿਆ ਹਾਂ। ਜੇ ਕੋਈ ਆਪਣੀ ਕਲਪਨਾ ਸ਼ਕਤੀ ਨਾਲ ਏਨੀ ਦੂਰ ਦੇ ਪਿੰਡ ਦੇ ਮੁਹੱਲੇ ਵਿਚ ਪਰਵੇਸ਼ ਕਰ ਸਕਦਾ ਹੈ ਤਾਂ ਕਿਉਂ ਮੈਂ ਵੀ ਓਸੇ ਤਰ੍ਹਾਂ ਦੱਸ ਸਾਲਾਂ ਦਾ ਮੁੰਡਾ ਬਣ ਕੇ, ਸਮੇਂ ਦੀ ਦੂਰੀ ਲੰਘ ਕੇ ਓਥੇ ਪਰਵੇਸ਼ ਨਾ ਕਰਾਂ ? ਆਖਰ ਕਲਪਨਾ ਸ਼ਕਤੀ ਨਾਲ ਸਿਰਫ਼ ਫ਼ਾਸਲਾ ਹੀ ਨਹੀਂ ਸਮੇਂ ਨੂੰ ਵੀ ਟਪਿਆ ਜਾ ਸਕਦਾ ਹੈ।

ਓਸ ਤਲਾ ਦੇ ਕੰਢੇ ਕੰਢੇ ਤੁਰ ਕੇ ਆਂਦੇ ਸਮੇਂ ਓਥੋਂ ਦੀ ਪੱਥਰ ਦੀ ਸੀੜ੍ਹੀ ਤੇ ਥੋੜ੍ਹੇ ਚਿਰ ਲਈ ਬੈਠ ਜਾਂਦਾ। ਮੇਰੀ ਹੋਂਦ ਤੋਂ ਬਿਲਕੁਲ ਬੇਖਬਰ ਹੋ ਕੇ ਤਲਾ ਵਿਚ

ਕੁਝ ਕੁੜੀਆਂ ਨਹਾਂਦੀਆਂ ਹੁੰਦੀਆਂ। ਓਥੇ ਬੜੀ ਸੁੰਦਰ ਹਵਾ ਚਲਦੀ ਰਹਿੰਦੀ। ਤਲਾ ਦੇ ਪਾਣੀ ਤੋਂ ਕੋਈ ਇਕ ਫੁੱਟ ਉਚਾ ਮਛੀਆਂ ਉਛਲਦੀਆਂ ਰਹਿੰਦੀਆਂ। ਚਾਹੇ ਛੋਟੇ ਛੋਟੇ ਕੰਕਰਾਂ ਨੂੰ ਚੁੱਕ ਕੇ ਪਾਣੀ ਵਿਚ ਘੰਟਿਆਂ ਤੀਕ ਸੁਟਦੇ ਰਹੋ, ਕਿੰਨਾ ਸਵਾਦ ਆਉਂਦਾ ਸੀ। ਹੁਣ ਤਾਂ ਅਸੀਂ ਸਾਰੇ ਓਥੋਂ ਉਡ ਕੇ ਪਤਾ ਨਹੀਂ ਕਿਥੇ ਕਿਥੇ ਜਾ ਕੇ ਖਿਲਰੇ ਪਏ ਹਾਂ—ਕੀ ਸੁਆਹ ਖੱਟੀ ਹੈ ਅਸਾਂ ਆਪਣਿਆਂ ਤੋਂ ਏਨੀ ਦੂਰ ਜਾ ਕੇ।

ਵੇਂਗਿਟੂ, ਉਤੰਡਨ, ਸੁੰਦਰਮ, ਦੰਡਪਾਣੀ ਸਾਰੇ ਔਰਤਾਂ ਅਤੇ ਮਰਦਾਂ ਦੇ ਨਹਾਣ ਵਾਲੀ ਵਿਚਕਾਰਲੀ ਲਕੜੀ ਦੀ ਮੁੰਡੇਰ ਤੇ ਚੜ੍ਹ ਕੇ ਕਤਾਰ ਵਿਚ ਖਲੋ ਜਾਂਦੇ ਅਤੇ ਇਕ ਪਿਛੋਂ ਇਕ ਧੱਪ, ਧੱਪ ਪਾਣੀ ਵਿਚ ਛਾਲਾਂ ਮਾਰ ਟੁਭੀਆਂ ਲਾਂਦੇ। ਫਿਰ ਰਿਬਨ ਵਰਗੀਆਂ ਪਤਲੀਆਂ ਲੰਗੋਟੀਆਂ ਕਮਰ ਨਾਲ ਕੱਸ ਕੇ ਬੰਨ੍ਹਦੇ ਹੋਏ ਪਾਣੀ ਵਿਚੋਂ ਬਾਹਰ ਆ ਕੇ ਫੇਰ ਲਕੜੀ ਦੀ ਮੁੰਡੇਰ ਤੇ ਕਤਾਰ ਵਿਚ ਖੜੇ ਹੋ ਜਾਂਦੇ।

ਪਰ ਮੈਂ ਸਦਾ ਉਹਨਾਂ ਤੋਂ ਅੱਡ ਹੀ ਰਿਹਾ ਕਰਦਾ ਸਾਂ। ਉਹ ਮੈਨੂੰ ਕਦੇ ਨਾਲ ਨਾ ਰਲਾਉਂਦੇ। ਕਹਿੰਦੇ ਕਿ ਮੈਂ ਬਹੁਤ ਨਿਰਦਈ ਹਾਂ। ਉਹਨਾਂ ਤੋਂ ਅੱਡ ਚੁਪ ਬੈਠਾ ਵੇਖ ਕੇ ਵੱਡੇ ਮੇਰੇ ਵੱਲ ਇਸ਼ਾਰਾ ਕਰਦੇ ਹੋਏ ਕਹਿੰਦੇ, "ਅਹੁ ਵੇਖੋ, ਕਿੰਨਾ ਚੰਗਾ ਮੁੰਡਾ ਹੈ...ਵੇਖੋ ਕਿਵੇਂ ਚੁੱਪ ਚਾਪ ਬੈਠਾ ਹੈ।" ਕਹਿੰਦੇ ਕਿ ਮੈਂ ਬੜਾ ਭੋਲਾ ਭਾਲਾ, ਭਲਾ ਮੁੰਡਾ ਹਾਂ।..."ਵਿਚਾਰਾ...ਕਿਓਂ ਰਲਾਉਂਦੇ ਨਹੀਂ—ਓ ਉਹਨੂੰ ਵੀ ਨਾਲ ?...ਜਾਣ ਦਿਓ...ਆ ਮੇਰੇ ਨਾਲ...ਮੈਂ ਤੈਨੂੰ ਮਠਿਆਈ ਦਿਆਂਗਾ... ਚਲੇਂਗਾ ਮੇਰੇ ਨਾਲ ਕਾਫ਼ੀ ਪਾਊਡਰ ਪੀਹਣ ?..." ਵੱਡਿਆਂ ਦੇ ਉਹ ਹਮਦਰਦੀ ਅਤੇ ਪਿਆਰ ਭਰੇ ਸ਼ਬਦ ਮੈਨੂੰ ਬਹੁਤ ਚੰਗੇ ਲੱਗਦੇ। ਮੈਂ ਕਾਫ਼ੀ ਪਾਊਡਰ ਪੀਹਣ ਤੋਂ ਲੈ ਕੇ ਕਦੀ ਕਦੀ ਪੈਰ ਘੁਟਨ ਤੀਕ ਕਿੰਨੇ ਹੀ ਕੰਮ ਕਰ ਦੇਂਦਾ। ਪਰ ਸਿਰਫ਼ ਮਾਂ ਦੀ ਇਕ ਨਾ ਸੁਣਦਾ। ਉਹ ਕੁਝ ਕੰਮ ਕਹਿੰਦੀ ਤਾਂ "ਜਾ...ਜਾ" ਕਹਿੰਦੇ ਭਜ ਜਾਂਦਾ।

ਮੇਰੇ ਦਸਾਂ ਵਰ੍ਹਿਆਂ ਦੇ ਹੋਣ ਤੋਂ ਪਹਿਲਾਂ ਹੀ ਮਾਂ ਦੇ ਪੰਜ ਬੱਚੇ ਹੋ ਗਏ ਸਨ। ਮਾਂ ਦਾ ਲਾਡ ਪਿਆਰ ਤਾਂ ਮੈਨੂੰ ਯਾਦ ਵੀ ਨਹੀਂ ਹੈ।

ਮੇਰੀ ਮਾਂ ਤਾਂ ਬਸ ਮੈਨੂੰ "ਏ ! ਕਰਮ ਜਲੇ !" ਕਹਿ ਕੇ ਹੀ ਸਦਦੀ। ਮੁਹੱਲੇ ਦੇ ਸਾਰੇ ਲੋਕਾਂ ਲਈ ਸਿਧਾ ਪਧਰਾ ਮੁੰਡਾ ਹੋ ਕੇ ਪੇਸ਼ ਆਉਣ ਵਾਲਾ ਮੈਂ ਘਰ ਵਿਚ ਕਾਫ਼ੀ ਰੌਲਾ ਪੌਂਦਾ ਰਹਿੰਦਾ।

ਕਿਹੋ ਜਿਹਾ ਰੌਲਾ ? ਮੈਂ ਹੋਰਨਾਂ ਦੇ ਕਹਿਣ ਅਨੁਸਾਰ 'ਚੁੱਪ ਚਾਪ' ਬੈਠਾ ਹੁੰਦ, ਕੋਈ ਬੱਚਾ ਦੌੜਦਾ ਹੋਇਆ ਆ ਜਾਂਦਾ ਤਾਂ ਚੁੱਪ ਚਾਪ ਆਪਣੀ ਟੰਗ ਅੜਾ ਦੇਂਦਾ— ਮੁੰਡਾ ਭਲੇ ਧੜਮ ਕਰ ਕੇ ਡਿੱਗ ਪੈਂਦਾ ਤੇ ਚੀਕਾਂ ਮਾਰ ਕੇ ਰੋਣ ਲੱਗਦਾ। ਕਦੀ ਕਦੀ ਉਹਦੀ ਠੋਡੀ ਜਾਂ ਦੰਦਾਂ ਵਿਚੋਂ ਖ਼ੂਨ ਵੀ ਨਿਕਲਦਾ। ਮੈਂ ਉਂਜ ਈ ਚੁੱਪ ਚਾਪ ਬੈਠਾ ਰਹਿੰਦਾ। ਉਹਨਾਂ ਬੱਚਿਆਂ ਨੂੰ ਚੰਗੀ ਤਰ੍ਹਾਂ ਬੋਲਣਾ ਵੀ ਨਹੀਂ ਆਂਦਾ। ਪਰ ਓਹ ਮੋਏ ਬੱਚੇ ਕਿਸੇ ਨਾ ਕਿਸੇ ਤਰ੍ਹਾਂ ਇਸ਼ਾਰਿਆਂ ਦੁਆਰਾ ਦੱਸ ਦੇਂਦਾ ਕਿ ਉਹਨਾਂ ਦੇ ਡਿੱਗਣ ਦਾ ਕਾਰਨ ਮੈਂ ਹੀ ਹਾਂ।

"ਕਰਮਜਲੇ ! ਸਾਰਿਆਂ ਦਾ ਨਿਪਟਾਰਾ ਕਰਕੇ ਹੁਣ ਚੁੱਪ ਚਾਪ ਬਿੱਲੀ ਵਾਂਗ ਆ ਕੇ ਬੈਠਾ ਹੈਂ ?" ਕਹਿੰਦਿਆਂ ਮਾਂ ਕਿਧਰੋਂ ਆ ਕੇ ਮੈਨੂੰ ਤਿੰਨ ਚਾਰ ਥੱਪੜ ਲਗਾਂਦੀ। ਫਿਰ ਹੱਥ ਮਲਦਿਆਂ ਚੀਕਦੀ, "ਹਾਏ ਰਾਮ ! ਕਿੰਨੀ ਜਲਨ ਹੋ ਰਹੀ ਹੈ...ਮੁਸ਼ਟੰਡਾ ਕਿਤੋਂ ਦਾ।" ਤੇ ਮੈਨੂੰ ਓਥੋਂ ਭਜਾ ਦੇਂਦੀ।

'ਕਿਓਂ ਮਾਰ ਰਹੀ ਏਂ ਨੀਂ ? ਵਿਚਾਰਾ ! ਉਹ ਤਾਂ ਚੁੱਪ ਚਾਪ ਬੈਠਾ ਹੋਇਆ ਹੈ।" ਆਂਢ ਗੁਆਂਢ ਦੀ ਕੋਈ ਔਰਤ ਆ ਜਾਂਦੀ। ਉਹਨਾਂ ਦੇ ਆਂਦਿਆਂ ਹੀ ਮੈਂ ਰੋਣਾ ਸ਼ੁਰੂ ਕਰ ਦੇਂਦਾ। ਉਹ ਮੈਨੂੰ ਮਨੌਂਦੀ ਹੋਈ ਲੈ ਜਾਂਦੀ। ਮਿਠਾਈ ਮਿਲਣ ਤੋਂ ਪਿਛੋਂ ਮੈਂ ਵੀ ਮੰਨ ਜਾਂਦਾ। ਪਰ ਓਥੇ ਵੀ ਚੁੱਪ ਚਾਪ ਬੈਠ ਕੇ ਕੁਝ ਕਰ ਦਿੰਦਾ। ਪਰ ਕਿਸੇ ਨਾ ਕਿਸੇ ਤਰ੍ਹਾਂ ਇਲਜ਼ਾਮ ਤੋਂ ਬਚ ਜਾਂਦਾ। ਕਾਫ਼ੀ ਪਾਊਡਰ ਬਨਾਣ ਵਾਲੀ ਮਸ਼ੀਨ ਵਿਚ ਮਿੱਟੀ ਪਾ ਕੇ ਪੀਹਣ ਲੱਗਦਾ। ਫਿਰ ਪੀਂਹਦੇ ਪੀਂਹਦੇ ਵਿਚ ਅਚਾਣਕ ਚੀਕਦਾ, "ਮਾਮੀ ! ਆਹ ਵੇਖੋ...ਕਿਸੇ ਨੇ ਮਿੱਟੀ ਪਾ ਰੱਖੀ ਹੈ।"

"ਹੋਰ ਕੌਣ ? ਸਾਡਾ ਕਰਮਜਲਾ ਹੋਵੇਗਾ..." ਫਿਰ ਉਹਨਾਂ ਨੂੰ ਆਪਣੇ ਘਰ ਦੇ 'ਕਰਮਜਲੇ' ਨੂੰ ਕਿਤੋਂ ਲਭ ਕੇ ਜਦੋਂ ਚਾਰ ਚੁਪੇੜਾਂ ਵਜਦੀਆਂ ਵੇਖ ਲੈਂਦਾ ਤਾਂ ਜਾ ਕੇ ਕਿਧਰੇ ਮੈਨੂੰ ਸੰਤੋਸ਼ ਅਤੇ ਸੁਖ ਮਿਲਦਾ।

ਪਰ ਮੇਰੀ ਮਾਂ ਮੈਨੂੰ ਹਮਦਰਦੀ ਵਿਖਾਣ ਵਾਲੀਆਂ ਇਸਤੀਆਂ ਨੂੰ ਇਸ਼ਾਰਾ ਕਰਦੀ, "ਓਸ ਤੇ ਭਰੋਸਾ ਨਾ ਕਰੋ...ਵੇਖਣ ਨੂੰ ਤਾਂ ਇਕਦਮ ਭੋਲਾ ਲੱਗਦਾ ਹੈ ਪਰ ਉਹਦੀ ਨਸ ਨਸ ਵਿਚ ਜ਼ਹਿਰ ਭਰਿਆ ਹੈ ਜ਼ਹਿਰ..."

ਸੁਣ ਕੇ ਗੁਆਂਢਣ ਪੁਛਦੀ, "ਕਿਓਂ ਨੀਂ, ਇਹੋ ਜਿਹਾ ਹੈ ?" ਅਤੇ ਮੈਂ ਉਹਦੇ ਵੱਲ ਆਪਣੀਆਂ ਭੋਲੀਆਂ ਭਾਲੀਆਂ ਨਜ਼ਰਾਂ ਨਾਲ ਬਿਟਰ ਬਿਟਰ ਵੇਖਦਾ !...

"ਤੂੰ ਵੀ ਕਿਹੋ ਜਹੀਆਂ ਗੱਲਾਂ ਕਰ ਰਹੀ ਹੈਂ ? ਕਿਓਂ ਵਿਚਾਰੇ ਨੂੰ ਖਾਹ ਮਖਾਹ ਐਸੀਆਂ ਸੜੀਆਂ ਬੁਝੀਆਂ ਸੁਣਾ ਰਹੀ ਹੈਂ ? ਚਲ ਪੁੱਤ ਮੇਰੇ ਨਾਲ..." ਉਹਦਾ ਉਹ ਜਫੀ ਵਿਚ ਲੈਣਾ ਅਤੇ ਪਿਆਰ ਕਿੰਨਾ ਚੰਗਾ ਲੱਗਦਾ। ਪਰ ਏਨੀ ਹਮਦਰਦੀ ਵਿਖਾਉਣ ਵਾਲੇ ਲੋਕਾਂ ਨਾਲ ਵੀ ਮੈਂ ਸੱਚੇ ਸਾਫ਼ ਦਿਲ ਨਾਲ ਪੇਸ਼ ਨਹੀਂ ਆਉਂਦਾ, ਅਤੇ ਏਸ ਗੱਲ ਦਾ ਸਿਰਫ਼ ਮੈਨੂੰ ਪਤਾ ਸੀ। ਓਏ ! ਇਹ ਮੈਂ ਕੀ ਬਕਦਾ ਜਾ ਰਿਹਾ ਹਾਂ ? ਓਸ ਮੁਹੱਲੇ ਦੀ ਬਿੱਲੀ ਦੇ ਬਾਰੇ ਵਿਚ ਦਸਣਾ ਸੀ ਅਤੇ ਉਹਦੀ ਬਜਾਏ ਓਥੋਂ ਦੇ ਲੋਕਾਂ ਅਤੇ ਆਪਣੇ ਬਾਰੇ ਵਿਚ ਕਹਿੰਦਾ ਜਾ ਰਿਹਾ ਹਾਂ ! ਜੇ ਚਾਹਾਂ ਤਾਂ ਪੰਝੀ ਸਾਲ ਪਹਿਲੇ ਉਸ ਪਿੰਡ ਵਿਚ ਲੰਘਾਈ ਦੱਸ ਸਾਲ ਦੀ ਜ਼ਿੰਦਗੀ ਦੇ ਬਾਰੇ, ਓਸ ਪਿੰਡ ਦੇ ਬਾਰੇ, ਓਥੋਂ ਦੇ ਬ੍ਰਾਹਮਣ ਮੁਹੱਲੇ ਬਾਰੇ ਅਤੇ ਓਥੇ ਰਹਿਣ ਵਾਲੇ ਲੋਕਾਂ ਬਾਰੇ ਕਿੰਨੇ ਹੀ ਦਿਨ ਲਗਾਤਾਰ ਬੋਲ ਸਕਾਂਗਾ। ਅਤੇ ਬੋਲਦੇ ਹੋਏ ਨਾ ਮੈਨੂੰ ਥਕਾਵਟ ਮਹਿਸੂਸ ਹੋਵੇਗੀ ਅਤੇ ਨਾ ਅੱਕਾਂਗਾ ਹੀ। ਦਰਅਸਲ ਜੋ ਵੀ ਮੈਂ ਬੋਲਦਾ, ਕਹਿੰਦਾ, ਲਿਖਦਾ ਰਹਿੰਦਾ ਹਾਂ, ਉਹ ਸਾਰਾ ਮੇਰੇ ਪਿੰਡ ਦੀ ਓਸ ਗਲੀ ਦੇ ਲੋਕਾਂ ਬਾਰੇ ਹੁੰਦਾ ਹੈ। ਮੀਨਾ, ਰੱਕੂ, ਪੱਟੂ, ਲਲਿਤਾ, ਗੌਰੀ ਦਾਦੀ, ਆਨੰਦ ਸ਼ਰਮਾ, ਵੈਤਾ, ਰਾਘਵ, ਅਈਅਰ, ਗਨਪਤੀ ਅਈਅਰ, ਸ਼ੰਕਰ ਸ਼ਰਮਾ ਸਾਰੇ ਇਕ ਦੂਜੇ ਨੂੰ ਜਾਣਦੇ ਹਨ। ਇਹਨਾਂ ਦਾ ਉਸ ਜ਼ਮਾਨੇ ਦਾ ਜੀਵਨ, ਉਹਨਾਂ ਦੇ ਅੱਜ ਦੇ ਜੀਵਨ ਬਾਰੇ ਕਲਪਨਾ,

ਇਹਨਾਂ ਵਿਚੋਂ ਕੁਝ ਲੋਕਾਂ ਨਾਲ ਸ਼ਹਿਰ ਦੀ 'ਮਕਿਊਰੀ ਲਾਈਟ' ਵਿਚ ਹੋਈਆਂ ਅਚਾਨਕ ਮੁਲਾਕਾਤਾਂ, ਜੀਵਨ ਦੇ ਬੋਝ ਹੇਠਾਂ ਇਹਨਾਂ ਦਾ ਝੁਕਣਾ, ਟੁੱਟ ਜਾਣਾ, ਜਾਂ ਉਹਨਾਂ ਤੋਂ ਬਚ ਕੇ ਇਕ ਪਾਸੇ ਹਟ ਜਾਣਾ, ਜਾਂ ਉਹਨਾਂ ਦੀ ਹੋਂਦ ਦੇ ਬਾਵਜੂਦ ਵੀ ਬਿਲਕੁਲ ਨਿਰਵਿਕਾਰ ਰਹਿਣਾ, ਜਿਵੇਂ ਕੁਝ ਵੀ ਨਾ ਹੋਇਆ, ਜਾਂ ਇਕ ਥਾਂ ਖਾਧੀ ਸੱਟ ਦੇ ਕਾਰਨ ਦੂਜੀ ਥਾਂ ਜਾ ਟਕਰਾਣਾ, ਕਦੇ ਕਦੇ ਤਾਂ ਮੇਰੇ ਨਾਲ ਹੀ ਟਕਰਾ ਕੇ ਥਪੜ ਖਾ ਕੇ ਪਰਤਣਾ—ਇਹਨਾਂ ਸਾਰੀਆਂ ਗੱਲਾਂ ਬਾਰੇ ਲਿਖਦੇ ਰਹਿਣ ਵਿਚ ਮੈਂ ਨਾ ਕਦੇ ਅਕਾਂਗਾ ਤੇ ਨਾ ਕਦੇ ਥੱਕਾਂਗਾ ਈ। ਮੈਨੂੰ ਉਹਨਾਂ ਸਾਰਿਆਂ ਨਾਲ ਪਿਆਰ ਹੈ। ਉਹਨਾਂ ਨਾਲ ਜੁੜੀ ਹਰ ਗੱਲ ਮੇਰੇ ਲਈ ਏਨੀ ਮਹੱਤਵ ਪੂਰਨ ਹੈ। ਪਰ ਲੱਗਦਾ ਏ, ਉਹਨਾਂ ਵਿਚੋਂ ਕੁਝ ਲੋਕ ਇਸ ਤੋਂ ਵੀ ਉਕਤਾ ਗਏ ਹਨ....ਹੂੰ ! ਲੱਗਦਾ ਹੈ ਡਰ ਵੀ ਲੱਗ ਰਿਹਾ ਏ ਉਹਨਾਂ ਨੂੰ...ਬੜੀ ਪਰੇਸ਼ਾਨੀ ਨਾਲ ਪੁਛਦੇ ਰਹਿੰਦੇ ਹਨ, "ਇਹ ਕੀ ਆਪ ਬਸ ਮੁਹੱਲੇ ਦੇ ਬਾਰੇ ਹੀ ਲਿਖੀ ਜਾ ਰਹੇ ਹੋ ?"

ਮੈਂ ਕੀ ਕਰਾਂ ? ਮੈਂ ਤਾਂ ਉਹੀ ਲਿਖ ਸਕਾਂਗਾ ਜੋ ਮੈਂ ਜਾਣਦਾ ਹਾਂ। ਖੈਰ ! ਹੁਣ ਥੋੜ੍ਹਾ ਬਦਲ ਕੇ ਉਸ ਮੁਹੱਲੇ ਦੇ ਲੋਕਾਂ ਦੀ ਬਜਾਏ, ਓਥੋਂ ਦੀ ਇਕ ਜਾਣੀ ਪਛਾਣੀ ਬਿੱਲੀ ਬਾਰੇ ਲਿਖਾਂਗਾ। ਬਿੱਲੀ ਨੂੰ ਜ਼ਰੂਰ ਅਕੇਵਾਂ, ਡਰ ਜਾਂ ਪ੍ਰੇਸ਼ਾਨੀ ਨਹੀਂ ਹੋਵੇਗੀ। ਬਿੱਲੀਆਂ ਕਹਾਣੀਆਂ ਪੜ੍ਹਦੀਆਂ ਜਾਂ ਚੁਰਾਂਦੀਆਂ ਨਹੀਂ ਹਨ; ਪਰ ਅਸਲ ਵਿਚ ਉਹਨਾਂ ਦੇ ਦਿਲ ਵਿਚ ਅਜਿਹਾ ਕੁਝ ਵੀ ਨਹੀਂ ਹੁੰਦਾ।

ਮੈਨੂੰ ਬਿੱਲੀਆਂ ਜ਼ਰਾ ਵੀ ਪਸੰਦ ਨਹੀਂ ਹਨ। ਸਗੋਂ ਇਨ੍ਹਾਂ ਪ੍ਰਤਿ ਬੜੀ ਘ੍ਰਿਣਾ ਹੈ। ਸ਼ੇਰ, ਬਾਘ ਜਹੇ ਜਾਨਵਰ ਬੜੇ ਪਸੰਦ ਹਨ। ਉਨ੍ਹਾਂ ਨੂੰ ਵੇਖਿਆ ਨਹੀਂ ਨਾ ਏਸ ਲਈ। ਜਾਣੀਆਂ ਪਛਾਣੀਆਂ ਗੱਲਾਂ ਤੋਂ ਉਕਤਾ ਜਾਣਾ ਮਨੁੱਖ ਦਾ ਸੁਭਾ ਹੀ ਹੈ। ਜਿਸ ਤੇ ਬਿੱਲੀ, ਕੁੱਤਾ, ਚੂਹੇ ਜਾਨਵਰ ਕੀਹਨੂੰ ਚੰਗੇ ਲਗਣਗੇ। ਚੂਹਾ ਤਾਂ ਕਿਸੇ ਨੂੰ ਵੀ ਪਸੰਦ ਨਹੀਂ ਹੋਵੇਗਾ। ਉਹਨੀਂ ਦਿਨੀਂ ਕਤਲ ਕਰਦੇ ਰਹਿਣਾ ਹੀ ਮੇਰਾ ਸਮਾਂ ਟਪਾਣ ਦਾ ਤਰੀਕਾ ਸੀ।

'ਚੁੱਪ ਚਾਪ' ਬੈਠੇ ਕੀੜੇ ਨੂੰ ਚੁਕ ਕੇ ਉਹਦੇ ਪੈਰ ਕੱਟ ਦੇਣਾ ਤੇ ਉਹਦੇ ਨਾਚ ਦਾ ਮਜ਼ਾ ਲੈਂਦੇ ਰਹਿਣਾ—ਤੀਲੇ, ਨੂੰ ਉਹਦੀ ਪਿੱਠ ਵਿਚ ਚੁਭੋ ਕੇ ਦੋ ਹਿੱਸੇ ਕਰ ਦੇਣਾ ਤੇ ਉਹਨਾਂ ਅੱਡ ਅੱਡ ਹਿੱਸਿਆਂ ਨੂੰ ਤੜਪਦੇ ਵੇਖ ਸਵਾਦ ਲੈਣਾ...ਜਾਂ ਕੋਹੜ ਕਿਰਲੀ ਨੂੰ ਮਾਰ ਕੇ ਉਹਦੀ ਤੜਫਦੀ ਪੂਛ ਵੱਲ ਵਿੰਹਦੇ ਰਹਿਣਾ...ਤਿਤਲੀ ਦੀਆਂ ਮੁੱਛਾਂ ਰੱਸੀ ਨਾਲ ਬੰਨ੍ਹ ਕੇ ਉਹਦੀ ਗੁਣਗੁਣਾਹਟ ਸੁਣਦੇ ਰਹਿਣਾ—ਉਹਨੀਂ ਦਿਨੀਂ ਇਹਨਾਂ ਛੋਟੇ ਪ੍ਰਾਣੀਆਂ ਤੇ ਕੀੜੇ ਮਕੌੜਿਆਂ ਲਈ ਤਾਂ ਮੈਂ ਪ੍ਰਤੱਖ ਯਮਰਾਜ ਸਾਂ। ਗਲੀਆਂ ਵਿਚ ਫਿਰਨ ਵਾਲਾ ਕੋਈ ਵੀ ਕੁੱਤਾ ਮੈਨੂੰ ਵੇਖ ਕੇ ਲਾਗੇ ਆਉਣ ਦਾ ਹੌਸਲਾ ਨਹੀਂ ਕਰਦਾ ਸੀ, ਬੱਸ ਓਦੋਂ ਹੀ ਪਿਛਲੇ ਪੈਰੀਂ ਭਜ ਨਿਕਲਦਾ।

ਜੋਆ ਮਾਮੀ ਦੇ ਬਰਾਂਡੇ ਵਾਲੇ ਚਬੂਤਰੇ ਤੇ ਮੈਂ ਚੁੱਪ ਚਾਪ ਬੈਠਾ ਸਾਂ। ਲਾਗੇ ਕੰਕਰੜਿਆਂ ਦਾ ਇਕ ਢੇਰ ਜਿਨ੍ਹਾਂ ਨੂੰ ਮੈਂ ਖੁਦ ਆਪਣੇ ਹੱਥਾਂ ਨਾਲ ਚੁਣ ਕੇ ਇਕੱਠਾ ਕੀਤਾ ਸੀ। ਦੂਰੋਂ ਇਕ ਕੁੱਤਾ ਆਉਂਦਾ ਦਿਸ ਰਿਹਾ ਸੀ। ਇਸ ਤੋਂ ਪਹਿਲਾਂ ਇਕ

ਵਾਰ ਮੈਂ ਉਸਨੂੰ ਤਿੰਨਾਂ ਪੈਰਾਂ ਤੇ ਦੌੜਾਇਆ ਸੀ। ਮੈਂ ਇਕਦਮ ਖੰਭੇ ਦੇ ਪਿਛੇ ਛੁਪ ਗਿਆ। ਜੇ ਮਾਰਨ ਵਾਲਾ ਹੀ ਏਨੀ ਹੋਸ਼ਿਆਰੀ ਵਰਤਦਾ ਹੈ ਤਾਂ ਕੀ ਮਰਨ ਵਾਲਾ ਹੋਸ਼ਿਆਰੀ ਨਹੀਂ ਵਰਤੇਗਾ ? ਦੋਵੇਂ ਕੰਨ ਖੜੇ ਕਰ ਕੇ ਉਹਨੇ ਝੱਟ ਮੈਨੂੰ ਵੇਖ ਲਿਆ। ਉਹਦੀਆਂ ਨਜ਼ਰਾਂ ਕਹਿ ਰਹੀਆਂ ਸਨ, ਤੂੰ ਮਾਰੇਂਗਾ ਮੈਨੂੰ ? ਛਡੋ ਨਾ ਮੈਂ ਚਲਾ ਜਾਂਦਾ ਹਾਂ। ਮੈਂ ਝੱਟ ਉਹਨੂੰ ਅਣ ਵੇਖਿਆ ਕਰਦਿਆ ਆਪਣਾ ਮੂੰਹ ਫੇਰ ਲਿਆ। ਹੁਣ ਉਹ ਥੋੜ੍ਹਾ ਜਿਹਾ ਹੌਸਲੇ ਵਿਚ ਹੋ ਗਿਆ। ਸਾਹਮਣੇ ਵਾਲੇ ਘਰਾਂ ਦੀ ਕਤਾਰ ਨਾਲ ਖਹਿ ਕੇ ਟੁਰਦੇ ਹੋਏ ਦੋਹਾਂ ਪੈਰਾਂ ਦੇ ਵਿਚਕਾਰ ਆਪਣੀ ਪੂਛ ਦਬਾ ਕੇ ਮੇਰੇ ਵੱਲ ਗਡੀਆਂ ਨਜ਼ਰਾਂ ਹਟਾਏ ਬਗੈਰ ਹੌਲੀ ਹੌਲੀ ਸਰਕਣ ਲੱਗਾ। ਮੇਰੇ ਡੌਲੇ ਫਰਕਣ ਲੱਗੇ। ਦੰਦ ਪੀਂਹਦੇ ਹੋਏ ਮੈਂ ਆਪਣੇ ਤੇ ਕਾਬੂ ਪਾ ਲਿਆ। ਉਹ ਬਿਲਕੁਲ ਮੇਰੇ ਸਾਹਮਣੇ ਆ ਗਿਆ। ਵਾਹ ! ਉਹ ਕੀ ਤੇਜ਼ੀ ਸੀ; ਅੱਜ ਉਹੋ ਜਹੀ ਤੇਜ਼ੀ ਆਉਣੀ ਮੁਸ਼ਕਿਲ ਹੈ। ਕਿਸੇ ਨੂੰ ਪਤਾ ਨਹੀਂ ਲੱਗਾ ਕਿ ਮੈਂ ਕੀ ਕੀਤਾ। ਜ਼ੋਰ ਨਾਲ ਚੀਕਦਾ ਭੌਂਕਦਾ ਉਹ ਤੇਜ਼ੀ ਨਾਲ ਭਜ ਗਿਆ। ਸਿਰ ਦਾ ਨਿਸ਼ਾਨਾ ਕਰੋ ਤਾਂ ਲੱਗਦਾ ਹੈ। ਹੁਣ ਵੀ ਠੀਕ ਓਸੇ ਤਰ੍ਹਾਂ ਹੋਈ ਸੀ। ਮੈਂ ਚੁੱਪ ਚਾਪ ਬੈਠਾ ਸਾਂ।

ਆਵਾਜ਼ ਸੁਣ ਕੇ ਜੈਆ ਮਾਮੀ ਬਾਹਰ ਆ ਗਈ। ਮੈਂ ਝੱਟ ਕੰਕੜਿਆਂ ਦੇ ਢੇਰ ਨੂੰ ਪੈਰਾਂ ਨਾਲ ਥਲੇ ਧਕ ਦਿੱਤਾ।

"ਕਿਓਂ ਓਏ ਕੀਹਨੇ ਮਾਰਿਆ ਕੁੱਤੇ ਨੂੰ ?"

"ਆਹਾਂ ! ਮੈਂ ਨਹੀਂ ਮਾਮੀ।"

"ਠੀਕ ਹੈ ਕਿਸੇ ਨੂੰ ਬੁਲਾ ਲਿਆ। ਗੁਸਲਖਾਨੇ ਵਿਚ ਇਕ ਚੂਹਾ ਆ ਕੇ ਬਾਹਰ ਨਹੀਂ ਨਿਕਲ ਰਿਹਾ ਹੈ। ਜਾ ਕਿਸੇ ਨੂੰ ਬੁਲਾ ਲਿਆ।"

ਬਸ ਮੈਂ ਚੁਲ੍ਹੇ ਦੀ ਲੱਕੜ ਚੁਕੀ ਤੇ ਟੁਰ ਪਿਆ। ਏਧਰ ਮਾਮੀ ਚੀਕਾਂ ਮਾਰਨ ਲੱਗੀ। "ਓਏ ਨਹੀਂ ਨਹੀਂ, ਨਾ ਜਾ। ਕਿਸੇ ਨੂੰ ਬੁਲਾ ਲਿਆ। ਤੇਰੇ ਤੇ ਝਪਟਾ ਮਾਰ ਦਏਗਾ ਤਾਂ ?"

ਗੁਸਲਖਾਨੇ ਦੀ ਨੁਕਰੇ ਮੈਂ ਉਹਨੂੰ ਕਾਰਨਰ ਕੀਤਾ। ਮੈਨੂੰ ਵਿੰਹਦੇ ਹੀ ਸਿਰ ਚੁੱਕ ਕੇ ਖੜਾ ਹੋ ਗਿਆ। ਉਹਦੇ ਸਿਰ ਵੱਲ ਵਿੰਹਦੇ ਹੋਏ ਜ਼ੋਰ ਨਾਲ ਇਕ ਹੀ ਵਾਰ ਕੀਤਾ। ਬੱਸ ਫੇਰ ਕੀ ਸੀ। ਆਪਣੀ ਪਰਕਰਮਾ ਕਰਦੇ ਹੋਏ ਉਹ ਜ਼ਮੀਨ ਤੇ ਲੇਟਣ ਲੱਗਾ ਅਤੇ ਲਹੂ ਲੁਹਾਨ ਹੋ ਕੇ ਪੂਰੇ ਗੁਸਲਖਾਨੇ ਵਿਚ ਖ਼ੂਨ ਛਿੜਕਦੇ ਛਿੜਕਦੇ ਮਰ ਗਿਆ। ਜੈਆ ਮਾਮੀ ਡਰ ਗਈ। ਮੈਂ ਵੀ ਡਰੀ ਆਵਾਜ਼ ਵਿਚ ਮਾਮੀ, ਕਹਿ ਕੇ ਚੀਕਣ ਲੱਗਾ। ਜੈਆ ਮਾਮੀ ਨੇ ਦੌੜ ਕੇ ਮੇਰਾ ਹੱਥ ਫੜ ਲਿਆ। "ਪਹਿਲਾ ਈ ਕਿਹਾ ਸੀ ਨਾ ਕਿ ਇਹ ਸਭ ਤੇਰਾ ਕੰਮ ਨਹੀਂ ਹੈ...ਏਸ ਬਲਾ ਨੂੰ ਨਾ ਵੇਖ...ਚੱਲ ਆ ਮੇਰੇ ਨਾਲ...ਰੰਗ ਨਾਇਕੀ ਆਵੇਗੀ ਤਾਂ ਉਹਨੂੰ ਕਹਿ ਦਿਆਂਗੀ ਇਹ ਸਭ ਧੋ ਦੇਣ ਲਈ।"

ਮੈਂ ਥਰ ਥਰ ਕੰਬਦਾ ਹੋਇਆ ਖਲੋਤਾ ਸਾਂ। ਜੈਆ ਮਾਮੀ ਨੇ ਮੈਨੂੰ ਪਿਆਰ ਨਾਲ ਗਲ ਲਾਇਆ। ਵੱਡਿਆਂ ਦੇ ਲਗ ਜਾਣਾ ਕਿੰਨਾ ਚੰਗਾ ਲੱਗਦਾ ਹੈ। ਜੇ ਚੂਹਾ ਮੇਰੇ ਤੇ ਝਪਟਾ ਮਾਰਨ ਲਈ ਪੈਂਤੜੇ ਵਿਚ ਖੜਾ ਨਾ ਹੁੰਦਾ ਤਾਂ ਮੈਨੂੰ ਏਨਾ ਗੁੱਸਾ ਨਹੀਂ

ਸੀ ਆਉਣਾ। ਪਰ ਚਿਨੌਤੀ ਵੇਖ ਕੇ ਜੇ ਉਹ ਹੱਥੋਂ ਨਿਕਲ ਗਿਆ ਹੁੰਦਾ ਤਾਂ ਮੈਂ ਜ਼ਰੂਰ ਰੋ ਪੈਂਦਾ।

ਕਤਲ ਕਰਨ ਦੇ ਇਲਾਵਾ ਇਕ ਸ਼ੌਕ ਹੋਰ ਵੀ ਸੀ ਮੈਨੂੰ। ਉਹ ਸੀ ਜਾਨਵਰ ਦੀ ਹੱਤਿਆ ਅਤੇ ਉਹਦੇ ਟੁਕੜਿਆਂ ਦੀ ਬਿਕਰੀ ਹੁੰਦੀ ਵੇਖਣਾ। ਓਸ ਬ੍ਰਾਹਮਣ ਮੁਹੱਲੇ ਦੀ ਨੁਕਰ ਤੇ ਇਕ ਮੈਦਾਨ ਸੀ। ਓਥੇ ਰਹਿਣ ਵਾਲੇ ਲੋਕ ਇਕ ਅਜੀਬ ਢੰਗ ਦੀ ਬੋਲੀ ਬੋਲਦੇ ਸਨ। ਬੱਕਰੀਆਂ, ਗਾਵਾਂ, ਮੁਰਗੀਆਂ ਆਦਿ ਪਾਲਦੇ। ਓਥੇ ਇਕ ਤਕੜਾ ਸਾਰਾ ਮੁਛੜ ਆਦਮੀ ਸੀ। ਵੇਂਗਿਟੂ, ਸੁੰਦਰਮ, ਉਤੰਡਨ, ਇਹ ਸਾਰੇ ਤਾਂ ਉਹਨੂੰ ਵਿੰਹਦਿਆਂ ਹੀ ਭਜ ਨਿਕਲਦੇ। ਮੈਨੂੰ ਉਹਨੂੰ ਵੇਖ ਕੇ ਜ਼ਰਾ ਵੀ ਡਰ ਨਾ ਲੱਗਦਾ। ਮੈਂ ਸਦਾ ਉਹਦਾ ਸਾਡੀ ਗਲੀ ਚੋਂ ਲੰਘਣ ਦਾ ਇੰਤਜ਼ਾਰ ਕਰਦਾ ਰਹਿੰਦਾ। ਉਹ ਸ਼ਾਮ ਦੇ ਚਾਰ ਵਜੇ ਸਾਡੀ ਗਲੀ ਚੋਂ ਹੁੰਦਾ ਹੋਇਆ ਆਪਣੇ ਮੈਦਾਨ ਵੱਲ ਪਰਤਦਾ। ਮੈਂ ਉਹਨੂੰ ਵਿੰਹਦਾ ਰਹਿ ਜਾਂਦਾ। ਉਹਦੀਆਂ ਮੁਛਾਂ ਮੈਨੂੰ ਬੇਹੱਦ ਪਸੰਦ ਸਨ। ਇਕ ਜ਼ੰਗਾਲੇ ਸਾਈਕਲ ਤੇ ਚੜ੍ਹ ਕੇ ਉਹ ਆਉਂਦਾ। ਸਾਈਕਲ ਤੇ ਉਹਨੂੰ ਵੇਖ ਇੰਜ ਲੱਗਦਾ ਕਿ ਬੱਕਰੀ ਤੇ ਆਦਮੀ ਸਵਾਰ ਹੋ ਗਿਆ ਹੈ। ਸਾਈਕਲ ਦੇ ਹੈਂਡਲ ਨਾਲ ਇਕ ਖਾਕੀ ਰੰਗ ਦੀ ਥੈਲੀ ਹੋਇਆ ਕਰਦੀ ਸੀ। ਉਹਦੇ ਤੇ ਖ਼ੂਨ ਦੇ ਧੱਬੇ ਹੁੰਦੇ। ਉਹਦੇ ਆਲੇ ਦੁਆਲੇ ਮੱਖੀਆਂ ਭਿਣਕਦੀਆਂ ਹੁੰਦੀਆਂ। ਉਹਦੇ ਅੰਦਰ ਰੱਖੇ ਛੁਰੇ ਦੀ ਸਿਰਫ਼ ਮੁਠ ਹੀ ਦਿਸਦੀ। ਮੈਂ ਸੋਚਦਾ ਵੱਡਾ ਹੋ ਕੇ ਮੈਂ ਵੀ ਓਸੇ ਵਾਂਗ ਮੁਛਾਂ ਰਖਾਂਗਾ। ਹੋਰ ਵੀ ਵੱਡਾ ਛੁਰਾ ਰਖਾਂਗਾ। ਕੋਈ ਝਗੜਾ ਕਰੇਗਾ ਤਾਂ ਉਹਦੀ ਧੌਣ ਵੱਢ ਦਿਆਂਗਾ। ਵੱਡਾ ਹੋ ਕੇ ਜ਼ਰੂਰ ਇਨਸਾਨ ਦੀ ਵੀ ਹੱਤਿਆ ਕਰਾਂਗਾ। ਮੈਨੂੰ ਵੇਖਦਿਆਂ ਹੀ ਸਾਰਿਆਂ ਨੂੰ ਡਰ ਲਗਣਾ ਚਾਹੀਦਾ ਹੈ। ਜੇ ਨਹੀਂ ਤਾਂ ਛੁਰੇ ਨਾਲ ਚੀਰ ਦਿਆਂਗਾ। ਮੈਂ ਕੀ ਬਕ ਰਿਹਾ ਹਾਂ? ਮੈਂ ਤਾਂ ਮੁਹੱਲੇ ਦੀ ਬਿੱਲੀ ਬਾਰੇ ਦਸਣਾ ਚਾਹੁੰਦਾ ਸਾਂ। ਪਰ ਕੋਈ ਗੱਲ ਨਹੀਂ। ਹੁਣ ਬਿੱਲੀ ਬਾਰੇ ਦੱਸ ਦੇਣ ਦਾ ਸਮਾਂ ਆ ਗਿਆ ਹੈ। ਦੱਸ ਦਿੰਦਾ ਹਾਂ—

ਸਾਡੇ ਮੁਹੱਲੇ ਵਿਚ ਇਕ ਬਿੱਲੀ ਵੀ ਸੀ। ਇਕਦਮ 'ਸ਼ਰਾਰਤੀ'। ਇਕਦਮ ਛੋਟੇ ਜਿਹੇ ਸ਼ੇਰ ਵਰਗੀ ਸੀ। ਉਹਦੇ ਸਰੀਰ ਤੇ ਧਾਰੀਆਂ ਸਨ। ਪਤਾ ਨਹੀਂ ਏਸ ਮੂੰਹ ਜਲੀ ਲਈ ਏਸ ਮੁਹੱਲੇ ਵਿਚ ਕੀ ਰਖਿਆ ਸੀ। ਬਿੱਲੀ ਤਾਂ ਮਾਸਾਹਾਰੀ ਹੁੰਦੀ ਹੈ। ਜਿਥੇ ਗੋਸ਼ਤ ਮਿਲਣ ਦੀ ਸੰਭਾਵਨਾ ਹੁੰਦੀ, ਉਹਨਾਂ ਸਾਰੀਆਂ ਥਾਵਾਂ ਨੂੰ ਛੱਡ ਕੇ ਇਹ ਏਸ ਬ੍ਰਾਹਮਣ ਮੁਹੱਲੇ ਵਿਚ ਆ ਕੇ ਫੱਸ ਗਈ ਸੀ। ਏਸ ਲਈ ਉਹਨੂੰ ਮਜ਼ਬੂਰ ਹੋ ਕੇ ਵੈਸ਼ਨੂੰ ਬਣ ਜਾਣਾ ਪਿਆ। ਮੇਰੇ ਤੇ ਉਹਦੇ ਵਿਚ ਇਕ ਬਰਾਬਰੀ ਸੀ। ਮੈਂ ਵੀ ਚੁੱਪ ਚਾਪ ਰਹਿੰਦਾ, ਉਹ ਵੀ ਸਦਾ ਚੁੱਪ ਚਾਪ ਰਹਿੰਦੀ। ਮੈਂ ਵੀ ਸ਼ੋਰ ਮਚਾਂਦਾ, ਉਹ ਵੀ ਸ਼ੋਰ ਮਚਾਂਦੀ। ਮੈਂ ਵੀ ਹੋਰਾਂ ਦੇ ਘਰ ਜਾ ਕੇ ਹਲਚਲ ਮਚਾ ਦੇਂਦਾ, ਉਹ ਵੀ ਹੋਰਾਂ ਦੇ ਘਰ ਜਾ ਕੇ ਹੱਲਾ ਮਚਾ ਦੇਂਦੀ।

ਇਕ ਦਿਨ ਜੈਆ ਮਾਮੀ ਦਾ ਬੋਲ ਸੁਣਾਈ ਦਿੱਤਾ; "ਏਸ ਮੋਈ ਬਿੱਲੀ ਨੇ ਤਾਂ ਦੋ ਸੇਰ ਦੁੱਧ ਦਾ ਬਰਤਨ ਡੋਲ੍ਹ ਦਿੱਤਾ। ਓਸ ਚੂਹੇ ਵਾਂਗ ਕੋਈ ਇਹਨੂੰ ਵੀ ਮਾਰ ਦਏ ਤਾਂ ਕਿੰਨਾ ਚੰਗਾ ਹੋਵੇ?"

ਮਾਮਾ ਬਾਹਰ ਝੂਲੇ ਵਿਚ ਬੈਠੇ ਪੱਖਾ ਝੱਲ ਰਹੇ ਸਨ। ਜ਼ਰਾ ਮੂੰਹ ਧੋ ਕੇ ਔਣਾ ਮਹਾ ਪਾਪ ਹੈ! ਮਹਾਂ ਪਾਪ ਹੈ! ਬਿੱਲੀ ਨੂੰ ਮਾਰਨ ਦੀ ਗੱਲ ਸੋਚਣਾ ਹੀ ਮਹਾਂ ਪਾਪ ਹੈ—ਮੈਂ ਚੁੱਪ ਚਾਪ ਖਲੋਤਾ ਸੁਣ ਰਿਹਾ ਸਾਂ! ਮੈਂ ਜਾਣਦਾ ਸਾਂ ਕਿ ਜਿਸ ਤਰ੍ਹਾਂ ਚੂਹੇ ਨੂੰ ਮਾਰਿਆ ਸੀ, ਓਸੇ ਤਰ੍ਹਾਂ ਬਿੱਲੀ ਨੂੰ ਮਾਰਨਾ ਸੰਭਵ ਨਹੀਂ ਹੈ। ਚੂਹਾ ਤਾਂ ਬੱਸ ਆਕੜ ਕੇ ਖਲੋ ਗਿਆ ਸੀ। ਪਰ ਬਿੱਲੀ ਤਾ ਝਪਟਾ ਮਾਰ ਕੇ ਖੱਲ ਉਧੇੜ ਦਵੇਗੀ। ਪਹਿਲਾਂ ਬਿੱਲੀ ਘਬਰਾਏਗੀ ਤੇ ਚੀਕੇਗੀ; ਭਜਣ ਦੀ ਕੋਸ਼ਿਸ਼ ਕਰੇਗੀ। ਜੇ ਕੁਝ ਨਾ ਹੋਇਆ ਤਾਂ ਇਕਦਮ ਸਿਧਾ ਅਟੈਕ ਕਰੇਗੀ।...ਮੈਨੂੰ ਯਾਦ ਨਹੀਂ ਜਦੋਂ ਮੈਂ ਬਹੁਤ ਛੋਟਾ ਸਾਂ ਤਦ ਦੇ ਇਕ ਬਿੱਲੀ ਦੇ ਪੰਜੇ ਦੇ ਨਿਸ਼ਾਨ ਅਜੇ ਵੀ ਮੇਰੇ ਢਿਡ ਤੇ ਮੌਜੂਦ ਹਨ। ਇਹ ਉਹਨਾਂ ਦਿਨਾਂ ਦੀ ਗੱਲ ਹੈ ਜਦੋਂ ਮੈਂ ਰੀਂਗ ਰਿਹਾ ਸਾਂ। ਬਿੱਲੀ ਨੂੰ ਫੜ ਕੇ ਸਰਕਸ ਕਰ ਰਿਹਾ ਸਾਂ। ਗਲਤ ਥਾਂ ਤੋਂ ਉਹਦੀ ਧੌਣ ਫੜੀ ਸੀ ਤੇ ਗੁੱਸੇ ਵਿਚ ਚੀਕ ਕੇ ਓਸ ਬਿੱਲੀ ਨੇ ਮੈਨੂੰ ਖਰੀਡ ਦਿੱਤਾ ਸੀ। ਮੈਂ ਵੀ ਜ਼ੋਰ ਜ਼ੋਰ ਨਾਲ ਰੋ ਰਿਹਾ ਸਾਂ ਪਰ ਧੌਣ ਨੂੰ ਛੱਡਣ ਦੀ ਥਾਂ ਹੋਰ ਕਸਦਾ ਗਿਆ ਸਾਂ। ਅੱਜ ਵੀ ਮਾਂ ਉਹੀ ਕਿੱਸਾ ਸੁਣਾਂਦੀ ਹੈ। ਉਹ ਨਿਸ਼ਾਨੀ ਅਜੇ ਵੀ ਪੇਟ ਤੇ ਮੌਜੂਦ ਹੈ।

ਓਸ ਦਿਨ ਸ਼ਾਮੀਂ ਮੈਂ ਆਪਣੇ ਬਗ਼ੀਚੇ ਵਿਚ ਬਿੱਲੀ ਨੂੰ ਵੇਖਿਆ। ਸਾਡੇ ਤੇ ਗੁਆਂਢੀ ਘਰ ਵਿਚਕਾਰਲੀ ਵਾੜ 'ਚੋਂ ਲੰਘ ਕੇ ਜਾ ਰਹੀ ਸੀ। ਜਾਂਦੇ ਜਾਂਦੇ ਉਹਨੇ ਇਕ ਵਾਰ ਮੁੜ ਕੇ ਵੇਖਿਆ। ਇਕਦਮ ਗੁੱਸੇ ਨਾਲ ਘੂਰਦੇ ਹੋਇਆਂ। ਉਹ ਇਕਦਮ ਚੇਤੰਨ ਹੋ ਕੇ ਮੁੜੀ ਤੇ ਮੇਰੇ ਵੱਲ ਘੂਰਨ ਲੱਗੀ। ਮੈਂ ਝਪਟਾ ਮਾਰਨ ਦੇ ਅੰਦਾਜ਼ ਨਾਲ ਇਕ ਛਾਲ ਮਾਰੀ ਪਰ ਉਹ ਡਰੀ ਨਹੀਂ। ਜ਼ਰਾ ਪਿੱਠ ਨੂੰ ਪਿੱਛੇ ਖਿਚਦੇ ਹੋਏ ਜ਼ਮੀਨ ਤੇ ਢਿਡ ਲਾ ਕੇ ਫਿਰ ਸਾਹਮਣੇ ਖਲੋ ਗਈ। ਬੱਸ ਓਨਾ ਹੀ। ਮੈਨੂੰ ਬੜਾ ਗੁੱਸਾ ਆ ਰਿਹਾ ਸੀ ਕਿ ਆਖਰ ਇਹ ਡਰ ਕਿਉਂ ਨਹੀਂ ਰਹੀ ਹੈ। ਮੈਂ ਗੁੱਸੇ ਨਾਲ ਉਹਨੂੰ ਘੂਰਦਾ ਰਿਹਾ। ਉਹ ਵੀ ਬੇਫਿਕਰੀ ਨਾਲ ਘੂਰਦੀ ਰਹੀ। ਮੈਨੂੰ ਇਹ ਇਕ ਮੌਨ ਚਣੌਤੀ ਲੱਗੀ। ਆਪਣਾ ਲਾਲ ਮੂੰਹ ਖੋਲ੍ਹ ਕੇ ਉਹਨੇ ਜਿਵੇਂ ਹੀ ਮਿਆਓਂ ਕਿਹਾ, ਮੈਂ ਸਮਝਿਆ ਕਿ ਆਪਣੀ ਭਾਸ਼ਾ ਵਿਚ ਉਹ ਮੈਨੂੰ ਚਣੌਤੀ ਦੇ ਰਹੀ ਹੈ।

"ਇਹ ਨਖਰੇ ਚੂਹਿਆਂ ਲਈ ਠੀਕ ਹਨ, ਮੇਰੇ ਨਾਲ ਤੇਰੀ ਦਾਲ ਨਹੀਂ ਗਲੇਗੀ।"

"ਠੀਕ ਹੈ ਇਕ ਦਿਨ ਤੈਨੂੰ ਫੜ ਕੇ ਬੋਰੇ ਵਿਚ ਪਾ ਦਿਆਂਗਾ ਤੇ ਕਪੜੇ ਧੋਣ ਵਾਲੇ ਪੱਥਰ ਤੇ ਪਟਕ ਕੇ ਮਾਰਾਂਗਾ।"

'ਮਿਆਓਂ...ਕੀਹਨੂੰ ਧਮਕੀ ਦੇ ਰਿਹਾ ਹੈਂ? ਪਹਿਲਾਂ ਮੈਨੂੰ ਫੜ ਲਵੇਂਗਾ ਤੂੰ?" ਝੱਟ ਨਾਲ ਉਹਨੇ ਵਾੜ ਪਾਰ ਕਰ ਲਈ। ਹੁਣ ਗੁਆਂਢੀਆਂ ਦੇ ਬਗ਼ੀਚੇ ਵਿਚ ਖਲੋ ਕੇ ਵਾੜ ਦੀਆਂ ਵਿਰਲਾਂ 'ਚੋਂ ਮੇਰੇ ਵੱਲ ਘੂਰਨ ਲੱਗੀ।

"ਕਿਥੇ ਜਾਏਂਗੀ? ਤੈਨੂੰ ਫੜਿਆ ਨਾ ਤਾਂ ਮੇਰਾ ਨਾਂ ਬਦਲ ਕੇ ਰੱਖ ਦੇਵੀਂ, ਸਮਝੀ ਹੈਂ?" ਉਹਦਾ ਉੱਤਰ ਸੀ 'ਇਕ ਛੋਟੀ ਜੀ ਮਿਆਓਂ'—ਜੀਹਦਾ ਮਤਲਬ ਸੀ "ਵੇਖ ਲੈ?"

"ਹਾਂ ਹਾਂ ਵੇਖ ਲੈਣਾ।" ਮੈਂ ਕਿਹਾ। ਓਦਨ ਮੈਨੂੰ ਸਾਰੀ ਰਾਤ ਨੀਂਦ ਨਹੀਂ

ਆਈ । ਉਹ ਬਿੱਲੀ ਵੀ ਨਹੀਂ ਸੁੱਤੀ । ਸਾਰੀ ਰਾਤ ਖਟ ਖਟ ਕਰਦੀ ਹੋਈ ਛਪਰ ਤੇ ਦੌੜਦੀ ਰਹੀ । ਅਤੇ ਇਕ ਬਿੱਲੀ ਨੂੰ ਨਾਲ ਲੈ ਕੇ, ਕਿਸੇ ਰਾਕਸ਼ਸ਼ ਦੀ ਔਲਾਦ ਦੇ ਰੋਣ ਵਾਂਗ ਦੋਵੇਂ ਚੀਕ ਰਹੀਆਂ ਸਨ । ਇਕ ਦੂਜੇ ਤੇ ਝਪਟ ਰਹੀਆਂ ਸਨ, ਝਰੀਟ ਰਹੀਆਂ ਸਨ...ਸਾਡੇ ਘਰ ਦੇ ਛਪਰ ਤੇ ਇਕਦਮ ਧਮਾਕਾ ਹੋ ਰਿਹਾ ਸੀ । ਕਿਤੋਂ ਇਕ ਖਪਰੈਲ ਤਿਲਕ ਕੇ ਜ਼ਮੀਨ ਤੇ ਡਿੱਗੀ । ਬਰ ਡੇ ਦੇ ਚਬੂਤਰੇ ਤੇ ਲੇਟੇ ਦਾਦਾ ਜੀ ਡੰਡੇ ਨੂੰ ਜ਼ਮੀਨ ਤੇ ਮਾਰ ਮਾਰ ਕੇ "ਸੂ ਸੂ" ਕਰਦੇ ਹੋਏ ਉਹਨਾਂ ਨੂੰ ਭਜੌਣ ਦੀ ਕੋਸ਼ਿਸ ਕਰ ਰਹੇ ਸਨ । ਦੋਹਾਂ ਨੂੰ ਰਾਹ ਲੰਘ ਕੇ ਜੈਆ ਮਾਮੀ ਨੂੰ ਛੱਤ ਤੇ ਚੜ੍ਹਦੇ ਹੋਏ ਮੈਂ ਚਾਨਣੀ ਵਿਚ ਸਾਫ਼ ਸਾਫ਼ ਵੇਖ ਰਿਹਾ ਸਾਂ ।

ਬਸ ਤਦੇ ਫ਼ੈਸਲਾ ਕਰ ਲਿਆ ਸੀ ਕਿ ਅਗਲੇ ਹੀ ਦਿਨ ਉਹਨੂੰ ਸ਼ਿਕਾਰ ਬਣਾ ਦੇਣਾ ਹੈ । ਜੈਆ ਮਾਮੀ ਦੇ ਗੁਸਲਖ਼ਾਨੇ ਵਿਚ ਇਕ ਥਾਲੀ ਦੁੱਧ ਰਖਿਆ । ਇਕ ਦਰਵਾਜ਼ੇ ਨੂੰ ਜ਼ਰਾ ਖੁਲ੍ਹਾ ਛੱਡ ਦਿੱਤਾ । ਬਾਰੀ ਬੰਦ ਕਰ ਦਿੱਤੀ । ਦੁਪਹਿਰੇ ਖਾਣਾ ਖਾਣ ਵੀ ਘਰ ਨਹੀਂ ਗਿਆ । ਓਥੇ ਉਡੀਕਦਾ ਰਿਹਾ...ਆਖਰ ਦੁਪਹਿਰ ਦੇ ਤਿੰਨ ਵਜੇ ਬਿੱਲੀ ਮਹਾਸ਼ਾ ਪਧਾਰੀ...ਬਿਲਕੁਲ ਮੇਰੇ ਹਿਸਾਬ ਮੁਤਾਬਕ ਗੁਸਲਖ਼ਾਨੇ ਵਿਚ ਵੜ ਗਈ । ਮੈਂ ਖੂਹ ਦੇ ਪਿਛੋਂ ਸਭ ਕੁਝ ਵੇਖ ਰਿਹਾ ਸਾਂ । ਬਿਲਕੁਲ ਹੌਲੀ ਜਿਹੀ ਬਿੱਲੀ ਦੀ ਚਾਲ ਨਾਲ ਉਹਦੇ ਪਿਛੇ ਗਿਆ....ਮਹਾਸ਼ਾ ਦੀ ਪਿੱਠ ਨਜ਼ਰ ਆ ਰਹੀ ਸੀ । ਬੜੇ ਮਜ਼ੇ ਨਾਲ ਥਾਲੀ ਭਰਿਆ ਦੁੱਧ ਚੱਟ ਰਹੀ ਸੀ । ਮੈਂ ਠਾਹ ਕਰ ਕੇ ਦਰਵਾਜ਼ਾ ਬੰਦ ਕਰ ਦਿੱਤਾ । ਕੈਦ ਹੁੰਦਿਆਂ ਈ ਬਿੱਲੀ ਦੁੱਧ ਛੱਡ ਕੇ ਦਰਵਾਜ਼ੇ ਨੂੰ ਖਰੋਚਣ ਲੱਗੀ ।

"ਮਾਮੀ...ਮਾਮੀ...ਛੇਤੀ ਆ ਨਾ...ਮਹਾਸ਼ਾ ਜੀ ਫਸ ਗਏ ਨੇ ।" ਮੈਂ ਚੀਕਣ ਲੱਗਾ । ਮਾਮੀ ਨੇ ਆ ਕੇ ਵੇਖਿਆ । ਬਿੱਲੀ ਅੰਦਰ ਚੀਕ ਰਹੀ ਸੀ ।

"ਇਹ ਕੀ ? ਗੁਸਲਖ਼ਾਨੇ ਅੰਦਰ ਬਿੱਲੀ ਨੂੰ ਬੰਦ ਕਰ ਦਿੱਤਾ ਹੈ ਤਾਂ ਹੁਣ ਕਿਵੇਂ ਅੰਦਰ ਜਾਏਂਗਾ ? ਸਾਡੇ ਅੰਦਰ ਜਾਂਦਿਆਂ ਹੀ ਉਹ ਭਜ ਨਿਕਲੇਗੀ ?"

"ਇਹ ਤਾਂ ਆਰੰਭ ਈ ਹੈ ਮਾਮੀ ਜੀ । ਉਸ ਵਿਚ ਜਿੱਤ ਗਏ ਹਾਂ । ਤੁਸੀਂ ਅੰਦਰ ਆਓ...ਨਾਟਕ ਦੇ ਅੰਤ ਵਿਚ ਬੁਲਾਵਾਂਗਾ ।"

ਮਾਮੀ ਨੂੰ ਸ਼ਾਇਦ ਉਹ ਚੂਹੇ ਵਾਲੀ ਘਟਨਾ ਯਾਦ ਆ ਰਹੀ ਸੀ ।

"ਨਹੀਂ ਬੇਟੇ...ਉਹਨੂੰ ਕੁਝ ਨਾ ਕਰ...ਜਨਮ ਭਰ ਲਈ ਸਾਡੇ ਮੱਥੇ ਕਲੰਕ ਲੱਗ ਜਾਵੇਗਾ...ਨਾ...ਨਾ..."

"ਓ ਮਾਮੀ ਮੈਂ ਉਹਨੂੰ ਮਾਰਾਂਗਾ ਨਹੀਂ । ਬੋਰੇ ਵਿਚ ਪਾ ਕੇ ਕਿਧਰੇ ਛੱਡ ਆਵਾਂਗਾ ।"

"ਵੱਡਾ ਆਇਆ ਹੈ ਛੱਡਣ ਵਾਲਾ—ਤੇਰੇ ਪਰਤਣ ਤੋਂ ਪਹਿਲਾਂ ਹੀ ਉਹ ਏਥੇ ਮੁੜ ਆਵੇਗੀ ।" ਜੈਆ ਮਾਮੀ ਨੇ ਮੇਰਾ ਮਖੌਲ ਉਡਾਂਦੇ ਹੋਏ ਕਿਹਾ ਅਤੇ ਅੰਦਰ ਚਲੀ ਗਈ । ਮੈਂ ਮਨ ਹੀ ਮਨ ਸੋਚਿਆ "ਉਹਨੂੰ ਮੈਂ ਓਥੇ ਪੁਚਾਣ ਵਾਲਾ ਹਾਂ ਜਿਥੋਂ ਕੋਈ ਨਹੀਂ ਪਰਤਦਾ ।"

ਓਸ ਦਿਨ ਮੁਹੱਲੇ ਦਾ ਹੀਰੋ ਮੈਂ ਸਾਂ। ਖੇਡ ਵਿਚ ਮੈਨੂੰ ਨਾ ਰਲਾਉਣ ਵਾਲੇ ਸਾਰੇ ਮੁੰਡੇ ਓਸ ਦਿਨ ਮੇਰੇ ਪਿਛੇ ਚਲਦੇ ਰਹੇ। ਮੈਂ ਬਿੱਲੀ ਨੂੰ ਬੋਰੇ ਵਿਚ ਪਾ ਕੇ ਲਿਜਾ ਰਿਹਾ ਸਾਂ। "ਹੋ...ਹੋ..." ਦੇ ਨਾਅਰੇ ਲਾਂਦੇ ਹੋਏ ਮੁਹੱਲੇ ਦੇ ਸਾਰੇ ਮੁੰਡੇ ਮੇਰੇ ਪਿਛੇ ਚੱਲ ਰਹੇ ਸਨ। ਮੇਰੀ ਮਾਂ ਘਰੋਂ ਬਾਹਰ ਆ ਕੇ ਮੈਨੂੰ ਫਿਟ ਲਾਅਣਤ ਪਾਉਣ ਲੱਗੀ।

"ਕਰਮ ਜਲੇ! ਆਪਣੇ ਹੱਥੀਂ ਆਪਣੇ ਆਪ ਨੂੰ ਅੱਗ ਲਾਉਣ ਜਾ ਰਿਹਾ ਏਂ ਕੀ? ਬਿੱਲੀ ਨੂੰ ਮਾਰ ਕੇ ਸਾਰੀ ਉਮਰ ਪਾਪ ਢੋਏਂਗਾ ਤੂੰ? ਇਕ ਵਾਲ ਵੀ ਡਿੱਗ ਪਿਆ ਤਾਂ ਏਨੇ ਹੀ ਵਜ਼ਨ ਦਾ ਸੋਨਾ ਦੇਣਾ ਪਏਗਾ ਮੈਨੂੰ? ਤੇਰੇ ਪਿਓ ਨੂੰ ਆ ਜਾਣ ਦੇ, ਕਹਿ ਕੇ ਤੇਰੀ ਖੱਲ ਲੁਹਾ ਦਿਆਂਗੀ।"

ਮੈਂ ਉਹਦੇ ਵੱਲ ਕੋਈ ਖਾਸ ਧਿਆਨ ਨਹੀਂ ਦਿੱਤਾ। ਬੋਰਾ ਚੁੱਕ ਕੇ ਅਸੀਂ ਸਾਰੇ ਗਲੀ ਦੀ ਨੁਕਰੇ ਮੈਦਾਨ ਵਿਚ ਜਾ ਬੈਠੇ।

ਉਤੰਡਨ ਨੇ ਸੁਝਾਓ ਦਿੱਤਾ, ਬਿੱਲੀ ਨੂੰ ਬਾਹਰ ਕੱਢ, ਓਹਦੇ ਗਲ ਵਿਚ ਰੱਸੀ ਬੰਨ੍ਹ ਕੇ ਲਟਕਾ ਦਿਓ। ਸੁਆਦ ਆ ਜਾਏਗਾ। ਪਰ ਉਹਦੇ ਗਲ ਵਿਚ ਰੱਸੀ ਬੰਨ੍ਹੇਗਾ ਕਿਹੜਾ?

"ਇਹ ਸਭ ਕੁਝ ਨਹੀਂ। ਓਸ ਤਕੜੇ ਮੁਛੜ ਨੂੰ ਆਉਣ ਦਿਓ। ਉਹਦੇ ਹੱਥ ਵਿਚ ਦਿਓਗੇ ਤਾਂ ਕਾਫ਼ੀ ਹੈ। ਬਸ ਇਕਦਮ ਬੋਰੇ ਦੇ ਨਾਲ ਹੀ ਇਕ 'ਖਚਕ' ਖੇਲ੍ਹ ਖਤਮ..."

"ਤੈਨੂੰ ਹੀ ਪੁਛਣਾ ਪਏਗਾ!" ਉਹਦੇ ਆਉਣ ਤੋਂ ਪਹਿਲਾਂ ਹੀ ਸੁੰਦਰ ਥਰ ਥਰ ਕੰਬਣ ਲੱਗਾ। ਮੈਨੂੰ ਜਾਪਿਆ ਕਿ ਇਹਨਾਂ ਡਰਪੋਕ ਮੁੰਡਿਆਂ ਦੇ ਨਾਲ ਹੋਣ ਤੇ ਕੰਮ ਨਹੀਂ ਚੱਲੇਗਾ। ਡਰ ਜਾਣਗੇ।

"ਸੁਣੋ ਤੁਸੀਂ ਸਾਰੇ ਆਪਣੇ ਘਰ ਚਲੇ ਜਾਓ। ਉਹਨੂੰ ਛੁਰੀ ਚਲੌਂਦੇ ਵੇਖ ਡਰ ਜਾਓਗੇ। ਫਿਰ ਤੁਸਾਂ ਲੋਕਾਂ ਦੀ ਮਾਂ ਮੈਨੂੰ ਡਾਂਟੇਗੀ।" ਮੈਂ ਉਹਨਾਂ ਨੂੰ ਭਜਾ ਰਿਹਾ ਸਾਂ।

"ਉਸ ਦਿਨ ਤੂੰ ਮੈਨੂੰ ਵਖਾਇਆ ਸੀ ਕਿ ਕਿਵੇਂ ਬੱਕਰੀ ਦੀ ਗਰਦਨ ਕੱਟਦੇ ਹਨ। ਕੀ ਮੈਂ ਡਰਿਆ ਸੀ...ਮੈਨੂੰ ਰਹਿਣ ਦੇ ਨਾ..."

"ਪਰ ਇਕ ਗੱਲ, ਕੋਈ ਵੀ ਘਰ ਜਾ ਕੇ ਕਿਸੇ ਨੂੰ ਇਸ ਬਾਰੇ ਨਹੀਂ ਦੱਸੇਗਾ। ਵਚਨ ਦਿਓ।" ਮੈਂ ਸ਼ਰਤ ਲਗਾਈ।

"ਤੇਰੀ ਸਹੁੰ ਨਹੀਂ ਦਸਾਂਗਾ।" ਸਾਰਿਆਂ ਮਿਲ ਕੇ ਇਕ ਆਵਾਜ਼ ਵਿਚ ਕਿਹਾ। ਅਸੀਂ ਸਾਰੇ ਤਕੜੇ ਮੁਛੜ ਦਾ ਇੰਤਜ਼ਾਰ ਕਰ ਰਹੇ ਸਾਂ।

ਆਖਰ ਚਾਰ ਵਜੇ ਸਾਈਕਲ ਤੇ ਚੜ੍ਹਿਆ ਆਉਂਦਾ ਉਹ ਦਿੱਸਿਆ। ਸਾਰੇ ਮੁੰਡੇ ਲਾਗਲੇ ਮੰਡਪ ਦੇ ਖੰਭਿਆਂ ਦੇ ਪਿਛੇ ਜਾ ਕੇ ਛੁਪ ਗਏ। "ਅਸੀਂ ਸਾਰੇ ਏਥੇ ਠਹਿਰਦੇ ਹਾਂ ਤੂੰ ਜਾ ਕੇ ਪੁਛ ਲੈ।" ਉਹਨਾਂ ਮੈਨੂੰ ਧੱਕਦੇ ਹੋਏ ਕਿਹਾ। ਮੈਨੂੰ ਵੀ ਓਥੇ ਡਰ ਸੀ?

ਮੁਛੜ ਬਿਲਕੁਲ ਲਾਗੇ ਆ ਗਿਆ । ਮੈਂ ਇਕਦਮ ਕਿਹਾ, "ਗੁਡ ਮਾਰਨਿੰਗ..." ਉਹਨੇ ਮੁੜ ਕੇ ਵਿੰਹਦਿਆਂ ਸਲਾਮ ਕੀਤਾ ।

ਉਹ ਮੇਰੇ ਲਾਗੇ ਆ ਕੇ ਸਾਈਕਲ ਤੋਂ ਉਤਰੇ ਬਿਨਾ ਹੀ ਦੋਵੇਂ ਪੈਰ ਜ਼ਮੀਨ ਤੇ ਟਿਕਾ ਕੇ ਖੜਾ ਹੋ ਗਿਆ । "ਬਾਪ ਰੇ ! ਕਿੰਨਾ ਲੰਮਾ ਹੈ ।" ਮੈਂ ਉਹਨੂੰ ਸਿਰ ਤੋਂ ਪੈਰ ਤੀਕ ਵੇਖਿਆ । "ਇਕ ਨਿੱਕਾ ਜਿਹਾ ਕੰਮ ਹੈ..."

"ਓਸ ਬੋਰੇ ਵਿਚ ਕੀ ਹੈ ?" ਉਹਦੀ ਆਵਾਜ਼ ਕ੍ਰਿਸ਼ਨ ਲੀਲਾ ਵਿਚ ਆਉਣ ਵਾਲੇ ਕੰਸ ਵਰਗੀ ਸੀ ।

"ਬਿੱਲੀ ਬੜਾ ਹੱਲਾ ਮਚੌਂਦੀ ਰਹਿੰਦੀ ਹੈ । ਏਸ ਲਈ ਫੜ ਕੇ ਬੰਦ ਕਰ ਕੇ ਲਿਆਇਆ ਹਾਂ..."

"ਤੂੰ ਫੜ ਲਈ ?"—ਮੈਂ ਮਾਣ ਵਿਚ ਸਿਰ ਹਿਲਾਇਆ । ਉਹਨੇ ਇਕ ਵਾਰ ਮੰਡਪ ਦੇ ਖੰਭਿਆਂ ਪਿਛੇ ਲੁਕੇ ਮੁੰਡਿਆਂ ਵੱਲ ਆਪਣੀ ਨਜ਼ਰ ਘੁਮਾਈ । ਫਿਰ ਮੇਰੇ ਵੱਲ ਵੇਖਿਆ ਮੈਂ ਉਹਦੇ ਥੈਲੇ ਵਿਚ ਰੱਖੇ ਛੁਰੇ ਦੀ ਮੁਠ ਵੱਲ ਵੇਖਿਆ ।

"ਛੁਰੀ ਚਾਹੀਦੀ ਹੈ ?" ਉਸਨੇ ਮੈਨੂੰ ਘੂਰਦੇ ਹੋਏ ਪੁੱਛਿਆ ।

"ਊਂ...ਹੂੰ...ਤੁਸੀਂ ਹੀ ਤਾਂ ਬੱਕਰੀਆਂ ਨੂੰ ਕਟਦੇ ਹੋ, ਏਸ ਲਈ ਆਪ ਹੀ ਏਹਨੂੰ ਵੀ ਛੁਰੇ ਨਾਲ ਕੱਟ ਦਿਓ ।"

"ਓ ਹੋ !" ਕੁਝ ਸੋਚਦੇ ਹੋਏ ਉਹਨੇ ਛੁਰਾ ਬਾਹਰ ਕਢਿਆ । ਛੁਰਾ ਕਾਫ਼ੀ ਲੰਮਾ ਸੀ । ਫਿਰ ਉਹਦੀ ਨੋਕ ਤੇ ਅੰਗੂਠਾ ਫੇਰਦੇ ਹੋਏ ਕਿਹਾ—

"ਅੱਜ ਤਕ ਮੈਂ ਬਿੱਲੀ ਨਹੀਂ ਮਾਰੀ ਹੈ । ਕਿਓਂ ਕਿ ਅਸੀਂ ਬਿੱਲੀ ਖਾਂਦੇ ਨਹੀਂ ਹਾਂ...ਮੈਂ ਕੱਟ ਦਿੰਦਾ ਹਾਂ...ਤੁਸੀਂ ਲੋਕ ਖਾਓਗੇ ?"

"ਛੀ...ਛੀ ਕੱਟ ਕੇ ਟੋਏ ਵਿਚ ਸੁੱਟ ਦੇ । ਉਤੇ ਮਿੱਟੀ ਪਾ ਦੇਂਦੇ ਹਾਂ ।"

"ਤਦ ਪਾਪ ਨਹੀਂ ਹੋਵੇਗਾ । ਮੈਂ ਕਿਓਂ ਬੱਕਰੀ ਨੂੰ ਕੱਟਦਾ ਹਾਂ ? ਏਸ ਲਈ ਕਿ ਲੋਕ ਉਹਨੂੰ ਖਾਂਦੇ ਹਨ । ਜੇ ਲੋਕ ਨਾ ਖਾਂਦੇ ਤਾਂ ਵੀ ਬੱਕਰੀਆਂ ਨਾ ਕੱਟਦਾ ! ਤੂੰ ਕਦੀ ਮੈਨੂੰ ਬੱਕਰੀ ਕੱਟਦੇ ਹੋਏ ਵੇਖਿਆ ਹੈ ?"

...ਹਾਂ ਤਾਂ ! ਤੁਸੀਂ ਕੋਈ ਮੰਤਰ ਪੜ੍ਹਦੇ ਹੋਏ ਕੱਟਦੇ ਹੋ ਨਾ । ਉਹੀ ਮੰਤਰ ਪੜ੍ਹ ਕੇ ਇਹਨੂੰ ਵੀ ਕੱਟ ਦਿਓ; ਫਿਰ ਉਹ ਪਾਪ ਨਹੀਂ ਹੋਵੇਗਾ ।"

"ਮੰਤਰ ਮੈਂ ਉਹਦੇ ਲਈ ਨਹੀਂ ਪੜ੍ਹਦਾ ਪੁੱਤਰ । ਕੋਈ ਵੀ ਕੰਮ ਕਰਨ ਤੋਂ ਪਹਿਲਾਂ ਅਸੀਂ ਭਗਵਾਨ ਦੀ ਪੂਜਾ ਕਰਦੇ ਹਾਂ ਨਾ; ਬਸ ਉਵੇਂ ਹੀ । ਕੱਟਣਾ ਏਨੀ ਸੌਖੀ ਗੱਲ ਨਹੀਂ ਬੱਚੂ ! ਮੇਰੇ ਪਰਿਵਾਰ ਨੂੰ ਉਹਦੇ ਪਿਛੇ ਰੋਟੀ ਮਿਲਦੀ ਹੈ । ਹੁਣ ਮੈਂ ਤੇਰੇ ਕੋਲੋਂ ਪੈਸੇ ਪੂਸੇ ਨਹੀਂ ਲੈ ਰਿਹਾ ਹਾਂ । ਮੈਂ ਕੱਟ ਦਿੰਦਾ ਹਾਂ; ਜੇ ਕੋਈ ਖਾ ਰਿਹਾ ਏ ਤਾਂ ਫਿਰ ਉਹ ਹੱਤਿਆ ਹੈ; ਅਤੇ ਹੱਤਿਆ ਕਰਨਾ ਪਾਪ ਹੈ । ਹੁਣ ਦੱਸ ਤੇਰਾ ਕੀ ਖਿਆਲ ਹੈ ?"

"ਸਿਰਫ ਅੱਜ....ਬੱਸ ਉਂਜ ਈ ਕੱਟ ਦਿਓ ਨਾ...ਮਜ਼ੇ ਵਿਚ ਮਜ਼ੇ ਦੀ ਖਾਤਰ..." ਉਹ ਥੋੜ੍ਹਾ ਜਿਹਾ ਹੱਸ ਪਿਆ ਤੇ ਆਪਣੀਆਂ ਉਂਗਲਾਂ ਨਾਲ ਮੇਰੀ

ਠੋਡੀ ਫੜ ਕੇ ਮੇਰਾ ਸਿਰ ਚੁਕਿਆ (ਉਹਦਾ ਅੰਗੂਠਾ...ਚਿਪਚਿਪਾ ਰਿਹਾ ਸੀ) ਅਤੇ ਕਿਹਾ—

''ਮਜ਼ੇ ਪਿਛੇ ਖ਼ੂਨ ਕਰਨ ਲਈ ਕਹਿ ਰਹੇ ਹੋ ? ਚੁ...ਚੁ...ਚੁ...ਚੁ...ਮਜ਼ੇ ਪਿਛੇ ਜੇ ਛੁਰੀ ਚਲਣ ਲੱਗੀ ਤਾਂ ਉਹ ਬਿੱਲੀ ਤਕ ਨਹੀਂ ਰੁਕੇਗੀ ਬੱਚੂ...ਹੁਣ ਮੈਂ ਤੇਰੇ ਕੋਲੋਂ ਪੁਛਦਾ ਹਾਂ ! ਮਜ਼ੇ ਪਿਛੇ ਜੇ ਮੈਂ ਤੈਨੂੰ ਕੱਟ ਦਿਆਂ ਤਾਂ ਕਿਵੇਂ ?...''

ਮੈਂ ਕੰਬਨ ਲੱਗਾ ।

''ਮਮੂ ਇਹ ਬਿੱਲੀ ਕਿੰਨਾ ਤੰਗ ਕਰਦੀ ਹੈ !''

''ਕਿਉਂ ਤੂੰ ਰੌਲਾ ਨਹੀਂ ਪੌਂਦਾਂ ਕੀ ? ਬਿੱਲੀ ਹੱਲਾ ਤਾਂ ਮਚਾਵੇਗੀ ਹੀ । ਹੱਲਾ ਮਚੌਂਦੀ ਹੈ ਤਾਂ ਏਸ ਲਈ ਬਿੱਲੀ ਅਖਵਾਂਦੀ ਹੈ । ਓਸੇ ਤਰ੍ਹਾਂ ਤੁਸੀਂ ਵੀ ਚੰਗਾ ਕਰੋਗੇ । ਛੋਟੇ ਬੱਚੇ ਤਾਂ ਰੌਲਾ ਪੌਂਦੇ ਹੀ ਰਹਿੰਦੇ ਹਨ । ਬਿੱਲੀ ਨੂੰ ਹੱਲਾ ਮਚੌਣ ਦਿਓ ਨਾ ! ਘਰੇ ਕਹਿ ਦੇਣਾ ਕਿ ਰਸੋਈ ਨੂੰ ਤਾਲਾ ਲਾਉਣ'', ਕਹਿੰਦੇ ਹੋਏ ਉਹਨੇ ਬੋਰਾ ਹੱਥ ਵਿਚ ਲੈਂਦੇ ਹੋਏ ਉਹਦਾ ਮੂੰਹ ਨੀਵਾਂ ਕੀਤਾ ਤੇ ਉਹਨੂੰ ਛੱਡਨ ਲੱਗਾ...ਬੱਸ ਇਕ ਹੀ ਛਾਲ । ਮੁੜ ਕੇ ਵੇਖੇ ਬਿਨਾਂ ਬਿੱਲੀ ਬੇਤਹਾਸ਼ਾ ਭਜ ਨਿਕਲੀ । ਸਾਰੇ ਮੁੰਡੇ ਹੱਸਣ ਲੱਗੇ । ਮੁਛੜ ਬੰਦਾ ਵੀ ਹੱਸਿਆ; ਮੈਂ ਵੀ ਹੱਸਣ ਲੱਗਾ ।

ਓਸ ਦਿਨ ਰਾਤੀਂ ਮੈਂ ਘਰ ਜਾ ਕੇ ਰੋਂਦਾ ਰਿਹਾ । ਏਸ ਲਈ ਨਹੀਂ ਕਿ ਬਿੱਲੀ ਬਚ ਕੇ ਭਜ ਗਈ...ਮਜ਼ੇ ਦੀ ਖ਼ਾਤਰ ਮੈਂ ਕਿੰਨੀਆਂ ਕੀੜੀਆਂ, ਕੋਹੜ ਕਿਰਲੀਆਂ ਤੇ ਤ੍ਰਿਤਲੀਆਂ ਨੂੰ ਮਾਰਿਆ ਸੀ । ਵਿਚਾਰਾ ! ਉਹ ਕੁੱਤਾ...ਸਾਰਿਆਂ ਨੂੰ ਯਾਦ ਕਰ ਕੇ ਮੈਂ ਰੋਂਦਾ ਰਿਹਾ...

ਮੈਂ ਹੁਣ ਓਸ ਮੁਹੱਲੇ ਵਿਚ ਨਹੀਂ ਹਾਂ...ਪਰ ਹੁਣ ਵੀ ਓਸ ਬ੍ਰਾਹਮਣ ਮੁਹੱਲੇ ਵਿਚ ਮੇਰੇ ਵਰਗੀ ਬਿੱਲੀ ਜ਼ਰੂਰ ਹੋਵੇਗੀ ! ਕਿਉਂ ਹੈ ਨਾ !

# 10. ਦਿਨ ਦੀ ਪੈਸਿੰਜਰ ਗੱਡੀ ਵਿਚ

ਦੂਸਰੇ ਵਿਸ਼ਵ ਯੁੱਧ ਦੇ ਦਿਨ ਸਨ। ਯੁੱਧ ਅਜੇ ਖਤਮ ਨਹੀਂ ਹੋਇਆ ਸੀ ਪਰ ਅਮਾਸੀ ਫ਼ੌਜ ਛੱਡ ਕੇ ਘਰ ਪਰਤ ਰਿਹਾ ਸੀ। ਉਹਦੀ ਮਰਜ਼ੀ ਦੇ ਖਿਲਾਫ਼ ਘਰ ਵਾਪਸ ਭੇਜ ਦਿੱਤਾ ਗਿਆ ਸੀ। ਹੁਣ ਉਹ ਫ਼ੌਜ ਦੇ ਕੰਮ ਨਹੀਂ ਆ ਸਕਦਾ ਸੀ, ਏਸ ਲਈ।

ਫ਼ੌਜ ਦੇ ਜੀਵਨ ਨੇ ਉਹਨੂੰ ਚਬਾ ਕੇ, ਚੂਸ ਕੇ ਹੁਣ ਥੁੱਕ ਦਿੱਤਾ ਸੀ। ਉਹ ਜਾਣਦਾ ਸੀ ਕਿ ਉਹਦੇ ਆਉਣ ਦਾ ਇੰਤਜ਼ਾਰ ਕਰਨ ਵਾਲਾ, ਉਹਦਾ ਸਵਾਗਤ ਕਰਕੇ ਆਣ ਦੀ ਖੁਸ਼ੀ ਮਨਾਣ ਵਾਲਾ ਏਸ ਦੁਨੀਆ ਵਿਚ ਕੋਈ ਵੀ ਨਹੀਂ ਹੈ। ਫਿਰ ਵੀ ਇਹਦੇ ਸਿਵਾ ਉਹਦੇ ਅੱਗੇ ਕੋਈ ਚਾਰਾ ਨਹੀਂ ਸੀ। ਜਿਹੜੀ ਗੰਦੀ ਬਸਤੀ ਨੂੰ ਨਫ਼ਰਤ ਕਰਕੇ ਉਹ ਛੱਡ ਕੇ ਚਲਾ ਗਿਆ ਸੀ, ਓਸੇ ਥਾਂ ਮਜ਼ਬੂਰ ਹੋ ਕੇ ਉਹਨੂੰ ਪਰਤਣਾ ਪੈ ਰਿਹਾ ਸੀ।

ਉਹਨੇ ਲੜਾਈ ਨਾਲ ਸ਼ਾਦੀ ਕਰ ਲਈ ਸੀ ਤੇ ਫ਼ੌਜ ਨੂੰ ਆਪਣੇ ਸਹੁਰੇ ਸਮਝ ਲਿਆ ਸੀ। ਪਰਾਏ ਦੇਸ਼ ਪਰਦੇਸੀਆਂ ਵਿਚ ਘੁੰਮਣ ਦਾ ਅਨੁਭਵ ਦੇਣ ਵਾਲੀ ਅਤੇ ਉਸਦੀ ਜ਼ਾਤ ਵੇਖ ਕੇ ਉਹਨੂੰ ਪਰ੍ਹਾਂ ਹਟ ਕੇ ਖਲੋਣ ਲਈ ਓਸ ਵਿਸ਼ਾਲ ਦੁਨੀਆ ਨਾਲ ਨਾਤਾ ਜੋੜਨ ਵਾਲੀ ਫ਼ੌਜ ਦੀ ਜ਼ਿੰਦਗੀ ਨਾਲ ਜੇ ਉਹਨੂੰ ਪਿਆਰ ਹੋ ਗਿਆ ਸੀ ਤਾਂ ਉਹ ਕੋਈ ਖਾਸ ਅਸਚਰਜ ਦੀ ਗੱਲ ਨਹੀਂ ਸੀ।

ਅਮਾਸੀ ਨੇ ਪਤਿਤ ਭਾਰਤੀ ਸਮਾਜ ਦੁਆਰਾ ਪਤਿਤ ਮੰਨੇ ਗਏ ਆਪਣੇ ਜੀਵਨ ਤੋਂ ਤੰਗ ਆ ਕੇ ਉਮਰ ਦੇ ਅਠਾਰਵੇਂ ਸਾਲ ਵਿਚ ਹੀ ਫ਼ੌਜ ਵਿਚ ਭਰਤੀ ਹੋ ਕੇ ਸਮੁੰਦਰ ਪਾਰ ਕਰਨ ਦਾ ਗੌਰਵ ਪ੍ਰਾਪਤ ਕਰ ਲਿਆ ਸੀ।

ਲੜਾਈ ਛਿੜ ਜਾਣ ਤੋਂ ਪਿਛੋਂ ਇਕ ਵਾਰ ਕੁਝ ਦਿਨਾਂ ਲਈ ਯੁੱਧ ਰੁਕਿਆ ਸੀ। ਅਮਾਸੀ ਓਸ ਪੁਰਾਣੇ ਜੀਵਨ ਨੂੰ ਪਰਤਿਆ ਸੀ। ਸਾਰੀ ਦੁਨੀਆ ਦਾ ਚੱਕਰ ਕੱਟ ਕੇ ਪ੍ਰਾਪਤ ਕੀਤੇ ਹੋਏ ਉਸਦੇ ਗਿਆਨ ਅਤੇ ਤਜਰਬੇ ਦੇ ਕਿੱਸੇ ਸੁਣ ਕੇ ਲੋਕਾਂ ਦੇ ਮੂੰਹ ਹੈਰਾਨੀ ਨਾਲ ਖੁਲ੍ਹੇ ਰਹਿ ਗਏ ਸਨ। ਕੁਝ ਲੋਕਾਂ ਉਸਦਾ ਝੂਠ ਮੰਨ ਕੇ ਉਹਦੀ ਪਿੱਠ ਪਿਛੇ ਉਸਦਾ ਮਖੌਲ ਵੀ ਉਡਾਇਆ ਸੀ।

ਜਦੋਂ ਅਮਾਸੀ ਉਹਨਾਂ ਲੋਕਾਂ ਦੇ ਨਾਲ ਰਹਿ ਕੇ ਵੀ ਇਕ ਵਖਰੀ ਜਿਹੀ ਜ਼ਿੰਦਗੀ ਜੀ ਰਿਹਾ ਸੀ। ਦੂਜਾ ਵਿਸ਼ਵ ਯੁੱਧ ਉਹਦੇ ਲਈ ਇਕ ਸੁਨਹਿਰੀ ਮੌਕਾ ਸੀ ਜੋ ਉਹਨੂੰ ਮੁੜ ਬੁਲਾ ਲੈ ਗਿਆ। ਉਸਦੇ ਚਾਲੀਆਂ ਦੇ ਹੋ ਜਾਣ ਪਿਛੋਂ ਮੁੜ ਫ਼ੌਜ ਵਿਚ ਜਾਣ ਦਾ ਅਵਸਰ ਵੇਖ ਅਮਾਸੀ ਦੀ ਖੁਸ਼ੀ ਦਾ ਟਿਕਾਣਾ ਨਾ ਰਿਹਾ। ਆਪਣੀ ਬਸਤੀ ਵਿਚੋਂ ਹਮੇਸ਼ਾ ਲਈ ਵਿਦਾਇਗੀ ਲੈ ਕੇ ਬੜੇ ਉਤਸ਼ਾਹ ਨਾਲ ਟੁਰ ਗਿਆ ਸੀ।

ਲੜਦੇ ਸਮੇਂ ਰਾਈਫਲ ਨੂੰ ਸੀਨੇ ਨਾਲ ਲਾ ਕੇ ਦੁਸ਼ਮਣ ਦੀ ਫ਼ੌਜ ਤੇ ਗੋਲੀਆਂ ਚਲਾਂਦੇ ਸਮੇਂ ਅਮਾਸੀ ਦੁਸ਼ਮਣ ਦੀ ਬੰਬਾਰੀ ਨਾਲ ਜ਼ਖ਼ਮੀ ਹੋ ਗਿਆ। ਕੁਝ ਦਿਨ ਫ਼ੌਜੀ ਹਸਪਤਾਲ ਵਿਚ ਪਿਆ ਰਿਹਾ। ਉਸ ਪਿਛੋਂ ਡਾਕਟਰਾਂ ਨੇ ਦੱਸ ਦਿੱਤਾ ਕਿ ਉਹ ਫ਼ੌਜ ਦੇ ਕੰਮ ਨਹੀਂ ਆ ਸਕਦਾ।

ਹੁਣ ਤਾਂ 'ਅਟੈਨਸ਼ਨ' ਵੀ ਖਲੋ ਨਹੀਂ ਸਕਦਾ ਸੀ। ਰਾਈਫ਼ਲ ਨੂੰ ਦੋਹਾਂ ਹੱਥਾਂ ਵਿਚ ਫੜ ਕੇ ਗੋਲੀਆਂ ਚਲਾਂਦੇ ਸਮੇਂ ਜਿਵੇਂ ਉਹਦਾ ਸਰੀਰ ਕੰਬ ਉਠਦਾ ਸੀ, ਓਸੇ ਤਰ੍ਹਾਂ ਦੀ ਕੰਬਣੀ ਹੁਣ ਸਿਰਫ਼ ਖੜ੍ਹਾ ਹੋ ਜਾਣ ਤੇ ਹੀ ਉਹਦੇ ਸਰੀਰ ਵਿਚ ਹੋ ਰਹੀ ਸੀ।

ਫ਼ੌਜੀ ਵਰਦੀ ਪਹਿਨ ਕੇ ਜਿਹੜਾ ਬੜੀ ਸ਼ਾਨ ਨਾਲ ਆਪਣਾ ਪਿੰਡ ਛੱਡ ਕੇ ਚਲਾ ਗਿਆ ਸੀ, ਉਹੀ ਅਮਾਸੀ ਅੱਜ ਸ਼ਰਮਿੰਦਾ ਹੋ ਕੇ ਥਰ ਥਰ ਕੰਬਦੇ ਸਰੀਰ ਨਾਲ ਪਰਤ ਰਿਹਾ ਸੀ। ਉਹ ਜਾਣਦਾ ਸੀ ਕਿ ਹੁਣ ਕੋਈ ਵੀ ਉਹਦਾ ਸਵਾਗਤ ਕਰਨ ਲਈ ਨਹੀਂ ਆਏਗਾ। ਫਿਰ ਵੀ ਉਹ ਪਰਤ ਰਿਹਾ ਸੀ।

ਉਹਦੇ ਓਸ ਛੋਟੇ ਜਿਹੇ ਪਿੰਡ ਦੇ ਰੇਲਵੇ ਸਟੇਸ਼ਨ ਤੇ ਸਿਰਫ਼ ਪੈਸਿੰਜਰ ਗੱਡੀਆਂ ਹੀ ਰੁਕਦੀਆਂ ਸਨ। ਉਹ ਵੀ ਸਿਰਫ਼ ਦਿਨ ਦੀਆਂ ਪੈਸਿੰਜਰ ਗੱਡੀਆਂ। ਪਰ ਕਦੀ ਕਿਸੇ ਕਾਰਨ ਦਿਨ ਦੀ ਪੈਸਿੰਜਰ ਆਣ ਤੋਂ ਪਹਿਲਾਂ ਹੀ ਰਾਤ ਪੈ ਜਾਂਦੀ। ਅਜਿਹੇ ਅਣਚਾਹੇ ਸਮਿਆਂ ਵਿਚ ਫਿਰ ਰਾਤ ਦੀ ਵੀ ਇਕ ਅੱਧੀ ਪੈਸਿੰਜਰ ਗੱਡੀ ਓਥੇ ਰੁਕ ਜਾਂਦੀ।

ਇਹੋ ਜਿਹੇ ਹੀ ਇਕ ਅਣਚਾਹੇ ਸਮੇਂ ਪਿਛਲੀ ਰਾਤ ਨੂੰ ਉੱਤਰ ਤੋਂ ਆਉਂਦੀ ਇਕ ਪੈਸਿੰਜਰ ਗੱਡੀ ਨੇ ਇਕੱਲੇ ਪਰਦੇਸੀ ਅਮਾਸੀ ਨੂੰ ਉਤਾਰ ਦਿੱਤਾ ਸੀ ਅਤੇ ਸਟੇਸ਼ਨ ਤੇ ਰਹੀ ਸਹੀ ਰੋਸ਼ਨੀ ਨੂੰ ਨਾਲ ਲੈ ਕੇ ਅੱਗੇ ਵਧ ਗਈ। ਹੁਣ ਦੁਨੀਆ ਤੋਂ ਪੂਰੀ ਤਰ੍ਹਾਂ ਕੱਟ ਕੇ ਇਕੱਲੇ ਖਲੋਤੇ ਅਮਾਸੀ ਨੇ ਓਸ ਹਨੇਰੇ ਵਿਚ ਚੁਫੇਰੇ ਆਪਣੀ ਨਜ਼ਰ ਦੁੜਾਈ। ਹੁਣ ਉਹ ਪੂਰੀ ਤਰ੍ਹਾਂ ਦੁਨੀਆ ਤੋਂ ਕੱਟ ਕੇ ਸਦਾ ਲਈ ਇਕੱਲਾ ਹੋ ਗਿਆ ਸੀ।

ਫਿਰ ਮੋਢੇ ਤੇ ਰੱਖੇ ਕੈਨਵਸ ਦੇ ਝੋਲੇ ਨਾਲ ਉਹ ਪਿੰਡ ਵੱਲ ਤੁਰ ਪਿਆ। ਉਹ ਓਸੇ ਪਿੰਡ ਵਿਚ ਪੈਦਾ ਹੋਇਆ ਸੀ। ਪਰ ਤੁਰਦੇ ਹੋਏ ਉਹ ਪਿੰਡ ਉਹਦੇ ਲਈ ਬਿਲਕੁਲ ਅਣਪਛਾਤਾ ਲੱਗ ਰਿਹਾ ਸੀ। ਇਕ ਅਣਜਾਨ ਵਾਂਗ ਉਹ ਬੇਵਜ੍ਹਾ ਚਾਰ ਪੰਜ ਗਲੀਆਂ ਘੁੰਮਿਆ। ਫਿਰ ਪਿਛੋਂ ਬਾਹਰ ਆ ਕੇ ਵਰ੍ਹਿਆਂ ਤੋਂ ਸਮਾਜ ਤੋਂ ਛੇਕੀ ਗੰਦੀ ਬਸਤੀ ਵੱਲ ਵੇਖਿਆ। ਓਸ ਪਾਸੇ ਟੁਰਦੇ ਟੁਰਦੇ ਉਹਨੂੰ ਇਕਦਮ

ਅਹਿਸਾਸ ਹੋਇਆ ਕਿ ਉਹ ਆਪਣੀ ਇੱਛਾ ਦੇ ਵਿਰੁੱਧ ਚੱਲ ਰਿਹਾ ਹੈ ਅਤੇ ਉਹ ਥਿੜਕ ਗਿਆ। ਲਾਗੇ ਹੀ ਨਹਿਰ ਦਾ ਪੁਲ ਸੀ। ਉਹ ਸਮਝ ਗਿਆ ਕਿ ਉਹ ਬਸਤੀ ਦੀ ਹੱਦ ਤੇ ਪੁਜ ਗਿਆ। 'ਹੂੰ, ਅੱਗੇ ਚੱਲ ਕੇ ਕੀਹਨੂੰ ਮਿਲੀਏ ? ਕੀਹਦੇ ਘਰ ਜਾਵਾਂ ? ਕੀਹਦੇ ਨਾਲ ਰਿਸ਼ਤਾ ਜੋੜਾਂ ?'...ਉਹਦੀ ਸਮਝ ਵਿਚ ਕੁਝ ਨਹੀਂ ਆ ਰਿਹਾ ਸੀ। ਓਸ ਪੁਲ ਵਰਗੀ ਲਕੜੀ ਤੇ ਆਪਣਾ ਬੋਝ ਲਾਹ ਕੇ ਉਹ ਬੈਠ ਗਿਆ। ਉਹਦੇ ਪੈਰਾਂ ਥੱਲੇ ਨਹਿਰ ਦਾ ਪਾਣੀ ਛਲ ਛਲ ਆਵਾਜ਼ ਕਰਦਾ ਵਗ ਰਿਹਾ ਸੀ। ਰਾਹ ਦੇ ਦੋਵੇਂ ਪਾਸੇ ਹਨੇਰੇ ਵਿਚ ਖਲੋਤੇ ਕਾਲੇ ਰੁੱਖਾਂ ਦੀਆਂ ਛਾਵਾਂ ਡੋਲ ਰਹੀਆਂ ਸਨ ! ਦੂਰ ਬਸਤੀ ਵਿਚੋਂ ਧੀਮੀ ਰੋਸ਼ਨੀ ਦਿਸ ਰਹੀ ਸੀ। ਧੂਆਂ ਨਜ਼ਰ ਆ ਰਿਹਾ ਸੀ। ਕਿਤੇ ਦੂਰੋਂ ਬੱਚੇ ਦੇ ਰੋਣ ਦੀ ਆਵਾਜ਼ ਅਤੇ ਕਿਸੇ ਬੁੱਢੀ ਦੀ ਡਾਂਟ ਵੀ ਸੁਣਾਈ ਦੇ ਰਹੀ ਸੀ।

ਅਮਾਸੀ ਨੂੰ ਇਕਦਮ ਆਪਣੀ ਮਾਂ ਦੀ ਯਾਦ ਆ ਗਈ।

ਨਹਿਰ ਦੀ ਏਸੇ ਪੁਲ ਵਰਗੀ ਲਕੜੀ ਤੇ ਉਹ ਕਿੰਨੀ ਵਾਰ ਬੈਠਾ ਹੋਵੇਗਾ। ਜਦੋਂ ਉਹ ਛੋਟਾ ਜਿਹਾ ਸੀ ਤਦ ਛਲ ਛਲ ਕਰਦੇ ਏਸ ਨਹਿਰ ਦੇ ਪਾਣੀ ਵਿਚ ਉਹਦੀ ਮਾਂ ਡੰਡੇ ਨਾਲ ਪਿੱਟ ਪਿੱਟ ਕੇ ਕਪੜੇ ਧੋਂਦੀ, ਓਸ ਵੇਲੇ ਅਮਾਸੀ ਇਕ ਲੰਗੋਟੀ ਪਾਈ ਗੰਨੇ ਦਾ ਟੁਕੜਾ ਚਬਾਂਦਾ ਚੂਸਦਾ ਰਹਿੰਦਾ। ਉਹਨੂੰ ਉਹ ਦਿਨ ਯਾਦ ਆ ਗਏ। ਓਸ ਸਮੇਂ ਉਹਦੀ ਮਾਂ ਦੀ ਇਹੀ ਇੱਛਾ ਸੀ ਕਿ ਅਮਾਸੀ ਵੱਡਾ ਹੋ ਕੇ ਸ਼ਾਦੀ ਕਰ ਲਵੇ ਅਤੇ ਚਾਰ ਲੋਕਾਂ ਵਾਂਗ ਖੇਤੀ ਕਰੇ ਜਾਂ ਗਾਵਾਂ ਮੱਝਾਂ ਚਾਰਨ ਦਾ ਕੰਮ ਕਰੇ। ਉਹਦੀਆਂ ਇਹਨਾਂ ਇੱਛਾਵਾਂ ਦਾ ਮਖੌਲ ਉਡਾ ਕੇ ਉਹ ਪਹਿਲੇ ਸੰਸਾਰ ਯੁੱਧ ਦੇ ਦਿਨਾਂ ਵਿਚ ਫ਼ੌਜ ਵਿਚ ਭਰਤੀ ਹੋ ਗਿਆ ਸੀ। ਅਮਾਸੀ ਲਈ ਮੌਤ ਇਕ ਮਾਮੂਲੀ ਚੀਜ਼ ਸੀ। ਉਹਨੇ ਮੌਤ ਦੀਆਂ ਝਾਕੀਆ ਨੂੰ ਬਹੁਤ ਲਾਗਿਓਂ ਵੇਖਿਆ ਸੀ। ਹੁਣ ਉਹਨੂੰ ਜ਼ਿੰਦਗੀ ਡਰਾਉਣੀ ਲੱਗ ਰਹੀ ਸੀ। ਹੁਣ ਨਿਕੰਮਾ ਹੋ ਜਾਣ ਤੋਂ ਪਿਛੋਂ ਉਹਦੇ ਲਈ ਸਿਰਫ਼ ਆਪਣੀ ਜਾਨ ਢੋਣ ਦਾ ਕੰਮ ਰਹਿ ਗਿਆ ਸੀ।

ਅਮਾਸੀ ਸੋਚਣ ਲੱਗਾ, ਕਿੰਨਾ ਚੰਗਾ ਹੁੰਦਾ ਜੇ ਲੜਦੇ ਲੜਦੇ ਮਰ ਜਾਂਦਾ। ਹੁਣ ਉਸਦਾ ਹੈ ਈ ਕੌਣ ਸੀ ? ਹੁਣ ਉਹ ਜੀਵੇ ਤਾਂ ਕਿਸ ਲਈ ਜੀਵੇ ? ਉਹਦੀ ਜੇਬ ਵਿਚ ਹੁਣ ਕੁਝ ਸੌ ਰੁਪਈਆਂ ਦੇ ਨੋਟ ਬੰਦ ਪਏ ਸਨ। ਉਹਨਾਂ ਨੂੰ ਲੈ ਕੇ ਉਹ ਕੀ ਕਰ ਸਕਦਾ ਸੀ। ਪੰਜਾਹ ਸਾਲਾਂ ਦੇ ਅੰਦਰ ਹੀ ਬੁੱਢੇ ਅਤੇ ਨਿਰਾਧਾਰ ਹੋ ਜਾਣ ਦਾ ਅਨੁਭਵ ਹੋਣ ਕਾਰਨ ਮੌਤ ਬਾਰੇ ਸੋਚਣਾ ਉਹਨੂੰ ਵਧੇਰੇ ਸੁਖਦਾਇਕ ਪ੍ਰਤੀਤ ਹੁੰਦਾ ਸੀ।

ਦੂਰੋਂ 'ਕਰੀਚ ਕਰੀਚ' ਦੇ ਸੰਗੀਤ ਨਾਲ ਖੜਕ ਖੜਕ ਦਾ ਤਾਲ ਦਿੰਦੇ ਹੋਏ ਏਸ ਉਖੜ ਪੈੜੇ ਰਾਹ ਤੇ ਇਕ ਬੈਲ ਗੱਡੀ ਬਸਤੀ ਵੱਲ ਆਉਂਦੀ ਦਿਸ ਰਹੀ ਸੀ।

ਗੱਡੀ ਲਾਗੇ ਆਂਦਿਆਂ ਹੀ ਵਿਚੋਂ ਇਕ ਔਰਤ ਦੀ ਆਵਾਜ਼ ਸੁਣਾਈ ਦਿੱਤੀ। "ਏ ! ਚੁੱਪ ਰਹੁ...ਔਹੁ ਵੇਖ ਕੋਈ ਆਦਮੀ ਬੈਠਾ ਹੈ...।" ਉਹਦੇ ਵੱਲ ਇਸ਼ਾਰਾ

ਕਰਕੇ ਹੌਲੀ ਜਿਹੀ ਦਬੇ ਘੁੱਟ ਉਹਦੇ ਸ਼ਬਦਾਂ ਤੋਂ ਅਮਾਸੀ ਸਮਝ ਗਿਆ ਕਿ ਗੱਡੀ ਦੇ ਅੰਦਰ ਕਾਮ ਖੇਡ ਚੱਲ ਰਹੀ ਹੈ। ਉਹਨੇ ਖੰਘ ਕੇ ਆਪਣੀ ਹੋਂਦ ਦੱਸੀ।

"ਕੌਣ ਏ ਪੁਲ ਤੇ ?" ਗੱਡੀ ਵਾਲੇ ਨੇ ਪੁੱਛਿਆ।

"ਮਡੂਵਾਂਗਰੇ ਜਾ ਰਿਹਾ ਹਾਂ।" ਅਮਾਸੀ ਨੇ ਜਵਾਬ ਦਿੱਤਾ।

ਗੱਡੀ ਉਹਨੂੰ ਛੱਡ ਕੁਝ ਅੱਗੇ ਜਾਣ ਪਿਛੋਂ ਗੱਡੀ ਦੀ ਆਵਾਜ਼ ਨੂੰ ਦਬਦੀ ਓਸ ਕੁੜੀ ਦੀ ਖਿੜਵੇਂ ਹਾਸੇ ਦੀ ਆਵਾਜ਼ ਅਮਾਸੀ ਨੂੰ ਸੁਣਾਈ ਦਿੱਤੀ...ਉਹਦੇ ਬੋਲਣ ਢੰਗ ਤੋਂ ਅਮਾਸੀ ਨੂੰ ਜਾਪਿਆ ਕਿ ਉਹ ਸਿਰਫ਼ ਪਿਆਰ ਦੇ ਹੀ ਨਹੀਂ ਸਗੋਂ ਸ਼ਰਾਬ ਦੇ ਨਸ਼ੇ ਵਿਚ ਵੀ ਮਸਤ ਹਨ। ਤੇ ਉਹ ਹੌਲੀ ਜੀ ਬੋਲਿਆ...ਹੂੰ ਅਜੇ ਉਮਰ ਹੈ।

ਅਤੇ ਉਹ ਸੋਚਣ ਲੱਗਾ ਕਿ ਕਿਹੋ ਕਿਹੋ ਜਿਹੀਆਂ ਇਛਾਵਾਂ ਪਿਛੇ ਭਜ ਕੇ, ਜੀਵਨ ਦੀਆਂ ਇਹਨਾਂ ਸੁੰਦਰ ਘੜੀਆਂ ਨੂੰ ਠੁਕਰਾ ਕੇ ਆਖਰ ਉਹਨੇ ਕੀ ਲਭਿਆ ?

ਹੁਣੇ ਹੁਣੇ ਉਹਦੇ ਕੋਲੋਂ ਹੋ ਕੇ ਲੰਘੀ ਮਚਲਦੀ ਜਵਾਨੀ ਦੀ ਉਹ ਚੰਚਲਤਾ ਯਾਦ ਕਰ ਕੇ ਉਹਨੂੰ ਜਾਪਿਆ ਜਿਵੇਂ ਉਹਦਾ ਅਤੀਤ ਹੀ ਉਹਨੂੰ ਵੇਖ ਕੇ ਜ਼ੋਰ ਜ਼ੋਰ ਦੀ ਹੱਸ ਰਿਹਾ ਹੈ।

"ਉਹ !...ਉਮਰ ! ਉਹ ਤਾਂ ਨਿਕਲ ਗਈ ਹੁਣ...ਮੇਰੀ ਵੀ ਸੀ...ਅਠਾਰਾਂ ਸਾਲਾਂ ਦੀ ਉਮਰ, ਵੀਹ, ਤੀਹ, ਚਾਲੀ...ਤਦ ਉਹਦੇ ਵੱਲ ਧਿਆਨ ਦਿਤੇ ਬਗੈਰ ਮੈਂ ਭੱਜ ਗਿਆ...ਉਹਦਾ ਮਤਲਬ ਤਦੋਂ ਮੈਂ ਨਹੀਂ ਸਮਝਿਆ....ਭਜ ਗਿਆ... ਇਨਸਾਨ ਨੇ ਸੁਭਾਵਕ ਹੀ ਧਰਮ ਕਰਮ ਦੇ ਨਾਂ ਤੇ ਕੁਝ ਲੋਕਾਂ ਨੂੰ ਅੱਡ ਕਰ ਕੇ ਦੂਰ ਕਰ ਦਿੱਤਾ ਹੋਵੇ...ਪਰ ਭਗਵਾਨ ਦੀ ਕਿਰਪਾ ਨਾਲ ਸਾਰੇ ਬੰਦਿਆਂ ਨੂੰ ਮਿਲੀ ਇਕੋ ਜਿਹੀ ਉਮਰ ਤੇ ਜਵਾਨੀ ਨੂੰ ਠੁਕਰਾ ਕੇ ਮੈਂ ਵੀ ਕੈਸਾ ਭੱਜਿਆ ?
ਤਦ ਮੈਂ ਕੀ ਸਮਝ ਸਕਿਆ ਕਿ ਭੱਜਦੇ ਹੋਏ ਉਹ ਵੀ ਮੇਰੇ ਨਾਲ ਨਾਲ ਦੌੜ ਰਹੀ ਹੈ ? ਕਿਓਂ ? ਭੱਜਣ ਦਾ ਕਾਰਨ ਵੀ ਮੇਰੀ ਉਮਰ ਈ ਤਾਂ ਸੀ ! ਹੁਣ ਭੱਜ ਭੱਜ ਕੇ ਥੱਕ ਜਾਣ ਤੋਂ ਪਿਛੋਂ ਹੀ ਤਾਂ ਸਮਝ ਵਿਚ ਆਇਆ ਹੈ...ਕਿ ਨਿਕਲ ਗਈ। ਹੁਣ ਕੀ ਲਾਭ ? ਉਹ ਨਿਰਾਸ਼ ਹੋ ਕੇ ਆਪਣੇ ਆਪ ਨਾਲ ਬੁੜਬੜਾ ਰਿਹਾ ਸੀ।

ਹਾਂ—ਕੋਈ ਵੀ ਚੀਜ਼ ਹੋਵੇ ਜਦ ਤਕ ਉਸ ਦਾ ਅਹਿਸਾਸ ਰਹਿੰਦਾ ਹੈ ਕਿ ਉਹ ਵੀ ਮੌਜੂਦ ਹੈ, ਉਹਦੇ ਹੱਥ 'ਚੋਂ ਹੌਲੀ ਹੌਲੀ ਫਿਸਲਦੇ ਜਾਦੇ ਵੇਖ ਵੀ ਸਰੀਰ ਵਿਚ ਜ਼ੋਰ ਹੁੰਦਾ ਹੈ। ਸਾਨੂੰ ਉਸ ਨੂੰ ਧੀਰੇ ਧੀਰੇ ਗੁਆ ਦੇਣ ਦਾ ਅਹਿਸਾਸ ਨਹੀਂ ਹੁੰਦਾ ਅਤੇ ਜਦੋਂ ਸਾਨੂੰ ਪਤਾ ਲੱਗਦਾ ਹੈ ਕਿ ਬਸ ਅਸੀਂ ਉਹਨੂੰ ਗੁਆ ਬੈਠੇ ਹਾਂ ਤਦ ਉਹੀ ਚੀਜ਼ ਸਾਡੇ ਲਈ ਕਿੰਨੀ ਮਹੱਤਵਪੂਰਨ ਬਣ ਜਾਂਦੀ ਹੈ...

ਅਮਾਸੀ ਰਾਤ ਨੂੰ ਬਹੁਤ ਦੇਰ ਤੀਕ ਬਸਤੀ ਵਿਚ ਜਾਣ ਦੀ ਬਜਾਏ ਓਥੇ ਈ ਬੈਠਾ ਰਿਹਾ। ਹੁਣ ਦੀ ਬਸਤੀ ਵਿਚੋਂ ਲੋਕਾਂ ਦੇ ਬੋਲਣ ਤੇ ਕੁੱਤਿਆਂ ਦੇ ਭੌਂਕਣ ਦੀ ਆਵਾਜ਼ ਆ ਰਹੀ ਸੀ। ਬਸਤੀ ਵਿਚੋਂ ਇਕ 'ਮੁੰਡਾਸ' ਵਾਲਾ ਆਦਮੀ ਮੂੰਹ 'ਚੋਂ ਬੀੜੀ ਦੇ ਧੂਏਂ ਨਾਲ ਸਾਰੇ ਵਾਤਾਵਰਨ ਵਿਚ ਬੋ ਖਿਲਾਰਦਾ ਹੋਇਆ ਆ ਰਿਹਾ ਸੀ। ਗੁਪਤ ਹਨੇਰੇ ਵਿਚ ਆਪਣਾ ਡਰ ਦੂਰ ਕਰਨ ਲਈ ਉਹ ਜ਼ੋਰ ਜ਼ੋਰ ਨਾਲ ਕੋਈ

ਗਾਣਾ ਗਾ ਰਿਹਾ ਸੀ। ਪੁਲ ਤੇ ਕਿਸੇ ਨੂੰ ਵੇਖ ਕੇ ਉਹ ਝਿਜਕ ਗਿਆ ਤੇ ਉਹਦਾ ਗਾਣਾ ਵੀ। "ਕੌਣ ਹੈ ?" ਉਹਨੇ ਸ਼ੱਕੀ ਸੁਰ ਵਿਚ ਪੁੱਛਿਆ।

"ਆਦਮੀ ਹੀ ਹਾਂ...ਡਰੋ ਮਤ !" ਅਮਾਸੀ ਨੇ ਉਠ ਕੇ ਆਪਣੀਆਂ ਜੁੱਤੀਆਂ ਦੀ ਆਵਾਜ਼ ਦੀ ਪਛਾਣ ਦਿੱਤੀ।

ਉਹ ਮੁੰਡਾਸ ਵਾਲਾ ਆਦਮੀ ਅਮਾਸੀ ਨੂੰ ਪਛਾਣਨ ਲਈ ਉਹਦੇ ਲਾਗੇ ਆ ਗਿਆ ਤੇ ਪੁੱਛਿਆ, "ਕੌਣ ਏਂ ?" ਓਸੇ ਪਲ ਅਚਾਨਕ ਅਮਾਸੀ ਨੂੰ ਆਪਣੀ ਚਾਚੇ ਦੀ ਧੀ ਭੈਣ ਕਾਸਾਂਬੂ ਯਾਦ ਆ ਗਈ। ਉਹਨੇ ਫੌਰਨ ਉਹਦੇ ਪਤੀ ਸਡਿਆਂਡੀ ਦਾ ਨਾਂ ਦੱਸ ਕੇ ਕਿਹਾ ਕਿ ਉਹ ਉਹਨੂੰ ਮਿਲਣ ਲਈ ਬਾਹਰ ਪਿੰਡ ਤੋਂ ਆਇਆ ਹੈ।

"ਸਡਿਆਂਡੀ ਨੂੰ...ਰੇਲਵੇ ਵਿਚ ਪੋਟਰ ਦਾ ਕੰਮ ਮਿਲ ਗਿਆ ਹੈ; ਉਹ ਤਾਂ ਸ਼ਹਿਰ ਚਲਾ ਗਿਆ...ਆਪਣੀ ਘਰ ਵਾਲੀ ਦੇ ਨਾਲ...ਤੈਨੂੰ ਨਹੀਂ ਪਤਾ ?..."

ਮੁੰਡਾਸ ਵਾਲੇ ਦੀ ਗੱਲ ਸੁਣ ਕੇ ਅਮਾਸੀ ਨਿਰਾਸ ਹੋ ਗਿਆ। ਉਹ ਕਾਸਾਂਬੂ ਅਤੇ ਉਹਦੇ ਪਤੀ ਨੂੰ ਮਿਲਣ ਨਹੀਂ ਆਇਆ ਸੀ। ਫਿਰ ਵੀ ਬਸਤੀ ਤੋਂ ਨਾ ਪਰਤਣ ਲਈ ਉਹਨੇ ਇਹ ਕਾਰਨ ਕਾਫੀ ਸਮਝਿਆ ਸੀ।

"ਮਦਰਾਸ ਵਿਚ ਕਿਥੇ ਰਹਿੰਦੇ ਹਨ ਪਤਾ ਹੈ ?" ਉਹਨੇ ਪੁੱਛਿਆ।

ਕਹਿੰਦੇ ਹਨ ਕਿ ਏਗਮੋਰ ਸਟੇਸ਼ਨ ਤੇ ਸਡਿਆਂਡੀ ਕੰਮ ਕਰਦਾ ਹੈ—ਜਾਓਗੇ ਤਾਂ ਮਿਲ ਸਕੋਗੇ।" ਕਹਿ ਕੇ ਮੁੰਡਾਸੇ ਵਾਲਾ ਬਸਤੀ ਵੱਲ ਤੁਰ ਪਿਆ।

ਅਮਾਸੀ ਬੜੀ ਦੇਰ ਤੀਕ ਬਸਤੀ ਵੱਲ ਵਿੰਹਦਾ ਰਿਹਾ। ਫਿਰ ਆਪਣਾ ਕੈਨਵਸ ਦਾ ਝੋਲਾ ਚੁਕ ਕੇ ਉਹਨੂੰ ਮੋਢੇ ਤੇ ਰਖਿਆ ਤੇ ਮੁੜ ਕੇ ਰੇਲਵੇ ਸਟੇਸ਼ਨ ਵੱਲ ਚੱਲ ਪਿਆ।

ਅਮਾਸੀ ਨੂੰ ਪਿਆਰ ਨਾਲ ਅਪਨਾਉਣ ਵਾਲਾ ਏਸ ਦੁਨੀਆ ਵਿਚ ਕੋਈ ਵੀ ਨਹੀਂ ਸੀ। ਹੁਣ ਉਹਦਾ ਕੋਈ ਥੋੜ੍ਹਾ ਸਹਾਰਾ ਬਣ ਸਕਦਾ ਸੀ ਤਾਂ ਉਹ ਸੀ ਉਹਦੀ ਚਾਚੇ ਦੀ ਧੀ ਭੈਣ, ਉਹਦਾ ਪਤੀ ਅਤੇ ਬੱਚੇ। ਅਤੇ ਜਿਸ ਪਲ ਇਹ ਵਿਸ਼ਵਾਸ਼ ਅਮਾਸੀ ਦੇ ਮਨ ਵਿਚ ਪੱਕਾ ਹੋ ਗਿਆ, ਓਸੇ ਪਲ ਉਹਦੀ ਚਾਲ ਵਿਚ ਇਕ ਅਨੋਖੀ ਫੁਰਤੀ ਆ ਗਈ।

ਦੂਜੇ ਦਿਨ ਸਵੇਰੇ, ਬੜੀ ਦੇਰ ਬਾਅਦ—ਦੁਪਹਿਰ ਦੇ ਹੀ ਸਮੇਂ ਉਹ ਪੈਸਿੰਜਰ ਗੱਡੀ ਜ਼ਰਾ ਦੇਰ ਨਾਲ ਓਸ ਸਟੇਸ਼ਨ ਤੇ ਆ ਗਈ।

ਗੱਡੀ ਵਿਚ ਚੜ੍ਹਨ ਪਿਛੋਂ ਅਮਾਸੀ ਆਪਣੇ ਪਿੰਡ, ਆਪਣੀ ਬਸਤੀ ਅਤੇ ਓਸ ਨਹਿਰ ਵੱਲ ਅੱਥਰੂਆਂ ਨਾਲ ਝਲਕਦੀਆਂ ਅੱਖਾਂ ਨਾਲ ਵੇਖਦਾ ਰਿਹਾ। ਉਹਦੀ ਬਸਤੀ ਦੇ ਲੰਗੋਟੀ ਪਾਈਂ ਅੱਧਨੰਗੇ ਬੱਚੇ, ਗੰਦੇ, ਬਿਨਾ ਬਲਾਊਜ਼ ਦੇ ਘਗਰੇ ਪਾਈ ਛੋਟੀਆਂ, ਕਾਲੀਆਂ ਸਾਂਵਲੀਆਂ ਕੁੜੀਆਂ, ਪਿੰਡ ਵਿਚ ਜੰਮਣ ਵਾਲੇ ਨੁੰਗੂ, ਪਾਨ ਤਾਜ਼ਾ ਕਕੜੀ ਆਦਿ ਚੀਜ਼ਾਂ ਵੇਚਣ ਲਈ ਏਧਰ ਓਧਰ ਭੱਜਣ ਵਾਲੇ ਪਿੰਡ ਦੇ ਅੰਨ੍ਹੇ ਲੋਕ... ਇਹਨਾਂ ਸਭਨਾਂ ਵੱਲ ਅਮਾਸੀ ਮੁਸਕਰਾਂਦੀਆਂ ਨਿਗਾਹਾਂ ਨਾਲ ਵੇਖ ਰਿਹਾ ਸੀ। ਬੜੀ ਦੇਰ ਪਿਛੋਂ ਉਹਨੂੰ ਅਚਾਨਕ ਸੁਝਿਆ ਕਿ ਉਹਨੂੰ ਉਹਨਾਂ ਲੋਕਾਂ ਤੋਂ ਕੁਝ ਨਾ ਕੁਝ ਜ਼ਰੂਰ ਲੈਣਾ ਚਾਹੀਦਾ ਹੈ।

ਜੇਬ ਵਿਚ ਹੱਥ ਪਾ ਕੇ ਭਾਨ ਕੱਢਦੇ ਹੋਏ ਅਮਾਸੀ ਨੇ ਕਕੜੀ ਵੇਚਣ ਵਾਲੀ ਇਕ ਛੋਟੀ ਕੁੜੀ ਨੂੰ ਆਵਾਜ਼ ਦਿੱਤੀ। ਠੀਕ ਉਸੇ ਸਮੇਂ ਗੱਡੀ ਨੇ ਵੀ ਸੀਟੀ ਦੀ ਆਵਾਜ਼ ਦਿੱਤੀ ਤੇ ਹੌਲੀ ਹੌਲੀ ਸਰਕਣ ਲੱਗੀ। ਅਮਾਸੀ ਨੇ ਝਟ ਉਹਨਾਂ ਕੁੜੀਆਂ ਅੱਗੇ ਹੱਥ ਵਿਚਲੀ ਭਾਨ ਸੁੱਟ ਦਿਤੀ।

ਕੁੜੀਆਂ ਜ਼ਮੀਨ ਤੇ ਝੁਕ ਕੇ ਭਾਨ ਚੁੱਗਣ ਲੱਗੀਆਂ। ਭਾਨ ਇਕੱਠਾ ਕਰਨ ਤੋਂ ਪਿਛੋਂ ਉਹਨਾਂ ਨੇ ਸਿਰ ਚੁੱਕਿਆ, ਤਦ ਤਕ ਗੱਡੀ ਤੇਜ਼ੀ ਨਾਲ ਖਿਸਕਣ ਲੱਗੀ ਸੀ। ਅਮਾਸੀ ਛੋਟੇ ਬੱਚਿਆਂ ਵਾਂਗ ਜ਼ੋਰ ਦੀ ਹੱਸ ਪਿਆ। ਉਹ ਕੁੜੀਆਂ ਵੀ ਹੱਸ ਪਈਆਂ ਅਤੇ ਇਸ ਫ਼ੌਜ ਦੇ ਆਦਮੀ ਨੂੰ ਸਲਾਮ ਕਰੀ ਕਤਾਰ ਵਿਚ ਖੜ੍ਹੀਆਂ ਹੋ ਗਈਆਂ।

ਜਨਮ ਭੂਮੀ ਤੋਂ ਹੀ ਵਿਦਾ ਲੈਣ ਦੇ ਢੰਗ ਵਿਚ ਕੰਬਦੇ ਹੋਏ ਮੱਥੇ ਅੱਗੇ ਹਥੇਲੀ ਰਖ ਕੇ ਅਮਾਸੀ ਨੇ ਸਲਾਮ ਕੀਤਾ। ਅੱਥਰੂਆਂ ਦੀਆਂ ਬੂੰਦਾਂ ਉਹਦੀਆਂ ਪਲਕਾਂ ਤੇ ਉਡ ਗਈਆਂ ਸਨ...

ਡੱਬੇ ਵਿਚ ਭੀੜ ਨਹੀਂ ਸੀ। ਅਮਾਸੀ ਦੇ ਸਿਰ ਉਤੇ, ਸਾਮਾਨ ਰੱਖਣ ਵਾਲੀ ਥਾਂ ਤੇ ਪੈਰਾਂ ਵਿਚ ਮੋਜੇ ਪਾਈਂ ਅਤੇ ਲੱਕ ਦੀ ਧੋਤੀ ਤੇ ਹਰੇ ਰੰਗ ਦਾ ਸਿੰਗਾਪੁਰੀ ਬੈਲਟ ਪਾ ਕੇ ਕੋਈ ਗਵਾਰ ਜ਼ਿਮੀਂਦਾਰ ਬੀੜੀ ਦੇ ਸੂਟੇ ਮਾਰਦਾ ਲੇਟਿਆ ਹੋਇਆ ਸੀ। ਉਹਦੇ ਸਾਹਮਣੇ ਇਕ ਮਾਂ ਆਪਣੀ ਬੱਚੀ ਨੂੰ ਗੋਦ ਵਿਚ ਬਿਠਾ ਆਪ ਵੀ ਪਿੱਛੇ ਸਿਰ ਟਿਕਾਈਂ ਸੌਂ ਰਹੀ ਸੀ।

ਅਮਾਸੀ ਨੇ ਉਹਦੇ ਵੱਲ ਧਿਆਨ ਨਾਲ ਵੇਖਿਆ। ਉਹ ਇਕ ਨੌਜਵਾਨ ਬਰਾਹਮਨ ਵਿਧਵਾ ਲਗ ਰਹੀ ਸੀ। ਸਰੀਰ ਤਾਂ ਬਸ ਹੱਡੀਆਂ ਦਾ ਪਿੰਜਰ ਹੋ ਕੇ ਰਹਿ ਗਿਆ ਸੀ। ਜਿਵੇਂ ਇਕ ਲੰਮੇ ਸਮੇਂ ਤੋਂ ਖਈ ਰੋਗ ਤੋਂ ਪੀੜਤ ਹੋਵੇ। ਗਲ ਦੇ ਥੱਲੇ ਵਾਲੇ ਟੋਏ ਵਿਚ ਹੋ ਰਹੇ ਕਾਂਬੇ ਤੋਂ ਸਰੀਰ ਵਿਚ ਬਚੀ ਖੁਚੀ ਜਾਨ ਨਜ਼ਰ ਆ ਰਹੀ ਸੀ।

ਸੁੱਕੇ ਰੁੱਖ ਨਾਲ ਚਿੰਬੜੀ ਹਰੀ ਵੇਲ ਤੇ ਖਿੜੇ ਹੋਏ ਇਕੱਲੇ ਫੁੱਲ ਵਾਂਗ ਉਹਦੀ ਗੋਦ ਵਿਚ ਸੌਂ ਰਹੀ ਉਹ ਪਿਆਰੀ ਬੱਚੀ ਨੀਂਦ ਵਿਚ ਇਕ ਵਾਰ ਮੂੰਹ ਸੰਗੋੜ ਕੇ ਫਿਰ ਹੱਸ ਪਈ।

ਗੱਡੀ ਹੌਲੀ ਚਲਣ ਸਮੇਂ ਡੱਬੇ ਵਿਚ ਚੜ੍ਹਿਆ ਚੈਕਰ ਅਜੇ ਵੀ ਦਰਵਾਜ਼ੇ ਦੇ ਨਾਲ ਵਾਲੀ ਸੀੜੀ ਤੇ ਹੀ ਖਲੋਤਾ ਸਿਗਰਟ ਪੀ ਰਿਹਾ ਸੀ। ਸਿਗਰਟ ਖਤਮ ਕਰਨ ਪਿਛੋਂ ਉਹ ਡੱਬੇ ਅੰਦਰ ਆ ਕੇ ਅਮਾਸੀ ਦੇ ਲਾਗੇ ਬੈਠ ਗਿਆ। ਕੁਝ ਚਿਰ ਉਹ ਵਿਚਾਰਾਂ ਵਿਚ ਮਸਤ ਬੈਠਿਆ ਰਿਹਾ। ਫਿਰ ਉਹਨੂੰ ਯਾਦ ਆ ਗਿਆ ਕਿ ਅਗਲਾ ਸਟੇਸ਼ਨ ਲਾਗੇ ਆ ਰਿਹਾ ਹੈ। ਉਹਨੇ ਅਮਾਸੀ ਦੇ ਉਪਰ ਲੇਟੇ ਉਸ ਜ਼ਿਮੀਂਦਾਰ ਅੱਗੇ ਟਿਕਟ ਲਈ ਹੱਥ ਵਧਾਇਆ। ਜ਼ਿਮੀਂਦਾਰ ਨੇ ਵੀ ਜੇਬ ਵਿਚ ਪਿਆ ਟਿਕਟ ਹੱਥ ਨਾਲ ਟੋਹ ਕੇ ਬਾਹਰ ਕਢਿਆ। ਉਹਨੇ ਦੋਵੇਂ ਟਿਕਟ ਵੇਖ ਦਸਤਖਤ ਕਰ ਕੇ ਮੋੜ ਦਿੱਤੇ। ਉਸ ਸੁੱਤੀ ਔਰਤ ਨੂੰ ਜਗਾਣ ਲਈ ਹੱਥ ਵਾਲੀ ਪੈਨਸਿਲ ਨਾਲ ਸੀਟ ਤੇ ਟਕਟਕ ਕੀਤੀ।

ਉਸ ਔਰਤ ਨੂੰ ਕਿਹੜੀਆਂ ਕਿਹੜੀਆਂ ਸ਼ਰੀਰਕ ਅਤੇ ਮਾਨਸਿਕ ਪੀੜਾਂ ਹੋ ਰਹੀਆਂ ਸਨ ਕੌਣ ਜਾਣੇ ?...ਉਹਨੇ ਆਪਣੀਆਂ ਰੁੱਖੀਆਂ ਅੱਖਾਂ ਖੋਲ੍ਹ ਕੇ ਇਕ ਵਾਰ ਵੇਖਿਆ...ਅੱਖਾਂ ਵਿਚ ਪਰਾਨਾਂ ਦੀ ਚਿਕਨਾਹਟ ਪੂਰੀ ਤਰ੍ਹਾਂ ਸੁੱਕ ਗਈ ਸੀ। ਫਿਰ ਆਪ ਹੀ ਉਹਦੀਆਂ ਅੱਖਾਂ ਬੰਦ ਹੋ ਗਈਆਂ। ਸ਼ਾਇਦ ਉਹਨੂੰ ਅੰਦਰ ਦੀ ਵੇਦਨਾ ਤੇ ਪ੍ਰੇਸ਼ਾਨੀ ਬਹੁਤ ਹੋ ਰਹੀ ਸੀ। ਉਹਦੇ ਬੁੱਲ੍ਹ ਦੰਦਾਂ ਥੱਲੇ ਦੱਬੇ ਗਏ, ਭਵਾਂ ਸੁੰਗੜ ਗਈਆਂ। "ਹਾਏ ਰਾਮ !" ਉਹਦੇ ਮੂੰਹੋਂ ਹੌਲੀ ਜਹੀ ਇਕ ਚੀਕ ਨਿਕਲੀ।

"ਦੇਵੀ ਜੀ...ਵੇਖੋ ! ਟਿਕਟ ਮੰਗ ਰਹੇ ਹਨ।" ਅਮਾਸੀ ਨੇ ਉਹਨੂੰ ਜਗਾਉਣ ਦੀ ਕੋਸ਼ਿਸ਼ ਕਰਦੇ ਹੋਏ ਕਿਹਾ।

ਉਹਦੇ ਕੋਲੋਂ ਉਠ ਕੇ ਬੈਠਿਆ ਵੀ ਨਹੀਂ ਜਾ ਰਿਹਾ ਸੀ। ਉਂਜ ਹੀ ਲੇਟਿਆਂ ਅੱਖਾਂ ਖੋਲ੍ਹ ਕੇ ਉਹਨੇ ਧੀਮੇ ਸੁਰ ਵਿਚ ਪੁਛਿਆ, "ਟਿਕਟ ?"

"ਟਿਕਟ ਨਹੀਂ ਹੈ ਕੀ ? ਤਾਂ ਫਿਰ ਅਗਲੇ ਸਟੇਸ਼ਨ ਤੇ ਉਤਰ ਜਾਣਾ..." ਬੜੀ ਨਿਮਰਤਾ ਨਾਲ ਟਿਕਟ ਚੈਕਰ ਨੇ ਕਿਹਾ ਅਤੇ ਦੂਜੇ ਪਾਸੇ ਮੁੜ ਕੇ ਉਹ ਬਾਰੀ ਵਿਚੋਂ ਬਾਹਰ ਵੇਖਣ ਲੱਗਾ।

ਅਮਾਸੀ ਗੰਭੀਰ ਹੋ ਕੇ ਉਹਦੀ ਦਰਦ ਭਰੀ ਹਾਲਤ ਨੂੰ ਗਹੁ ਨਾਲ ਵੇਖ ਰਿਹਾ ਸੀ। ਅਗਲਾ ਸਟੇਸ਼ਨ ਲਾਗੇ ਆ ਰਿਹਾ ਸੀ। ਕੋਸ਼ਿਸ਼ ਕਰ ਕੇ ਬੜੀ ਮੁਸ਼ਕਿਲ ਨਾਲ ਉਹ ਉਠੀ, ਤਦ ਉਹਦੀ ਗੋਦ ਵਾਲੀ ਬੱਚੀ ਵੀ ਜਾਗ ਪਈ ਤੇ ਭੁੱਖ ਲੱਗਣ ਅਤੇ ਨੀਂਦ ਖੁਲ੍ਹ ਜਾਣ ਕਾਰਨ ਜ਼ੋਰ ਜ਼ੋਰ ਦੀ ਰੋਣ ਲੱਗੀ।

"ਕਿੰਨੀ ਦੂਰ ਤੀਕ ਜਾਣਾ ਏ ਤੂੰ ?" ਅਮਾਸੀ ਨੇ ਪੁੱਛਿਆ।

"ਮਦਰਾਸ ਜਾਣਾ ਹੈ ਬਾਬੂ ਜੀ।" ਉਹਨੇ ਲੰਮੀ ਸਾਹ ਲੈਂਦੇ ਹੋਏ ਕਿਹਾ।

"ਬਾਬੂ ਜੀ ਮਦਰਾਸ ਦਾ ਟਿਕਟ ਕਟਵਾ ਦਿਓ...ਮੈਂ ਪੈਸੇ ਦਵਾਂਗਾ...।" ਕਹਿੰਦੇ ਅਮਾਸੀ ਨੇ ਕੋਟ ਦੀ ਜੇਬ ਵਿਚੋਂ ਆਪਣਾ ਪਰਸ ਕੱਢਿਆ। ਟਿਕਟ ਚੈਕਰ ਅਮਾਸੀ ਵੱਲ ਵੇਖ ਕੇ ਹੱਸਿਆ। ਉਹਦੀਆਂ ਨਜ਼ਰਾਂ ਵਿਚ ਅਮਾਸੀ ਦੀ ਉਦਾਰਤਾ ਦੀ ਪ੍ਰਸੰਸਾ ਸੀ। ਓਥੇ ਖੜੇ ਖੜੇ ਉਹਨੇ ਇਕ ਪੈਰ ਚੁਕ ਕੇ ਬੈਂਚ ਤੇ ਰਖ ਦਿਤਾ ਅਤੇ ਗੋਡੇ ਤੇ ਹੱਥ ਵਿਚਲੀ ਨੋਟ ਬੁਕ ਰਖ ਕੇ ਰਸੀਦ ਲਿਖੀ।

ਉਸ ਵਿਧਵਾ ਔਰਤ ਨੇ ਧੰਨਵਾਦ ਵਿਚ ਆਪਣੀਆਂ ਤੀਲਿਆਂ ਵਾਂਗ ਪਤਲੀਆਂ ਉਂਗਲਾਂ ਜੋੜ ਕੇ ਕਿਹਾ, "ਤੁਹਾਡੇ ਬਾਲ ਬੱਚਿਆਂ ਦੀ ਉਮਰ ਲੰਮੀ ਹੋਵੇ।"

ਜਾਗ ਪੈਣ ਕਾਰਨ ਹੁਣ ਤਕ ਰੋ ਰਹੀ ਬੱਚੀ ਨੇ ਵੀ ਆਪਣਾ ਮੂੰਹ ਮਾਂ ਦੀ ਗੋਦ ਵਿਚ ਛੁਪਾ ਲਿਆ।

ਉਹਦੇ ਸ਼ਬਦ ਸੁਣ ਕੇ ਅਮਾਸੀ ਨੇ ਗੰਭੀਰਤਾ ਨਾਲ ਸਿਰ ਨਿਵਾ ਲਿਆ। ਉਹ ਮਨ ਹੀ ਮਨ ਮੁਸਕਰਾਈ।

ਟਿਕਟ ਚੈਕਰ ਦੇ ਇਕ ਦਰਵਾਜ਼ੇ ਵਿਚੋਂ ਉਤਰ ਜਾਂਦਿਆਂ ਹੀ ਦੂਜੇ ਦਰਵਾਜ਼ੇ ਵਿਚੋਂ ਬਿਨਾ ਟਿਕਟ ਲਏ ਇਕ ਬੁੱਢਾ ਮੰਗਤਾ ਅਤੇ ਉਹਦੀ ਪਤਨੀ ਡੱਬੇ ਅੰਦਰ ਆ ਗਏ।

ਬੈਂਚਾਂ ਤੇ ਕਾਫੀ ਥਾਂ ਹੁੰਦੇ ਹੋਏ ਵੀ ਬੇਟਿਕਟੇ ਹੋਣ ਕਾਰਨ ਉਹ ਭਿਖਾਰੀਆਂ ਦਾ

ਜੋੜਾ ਆਪਣੇ ਆਪ ਨੂੰ ਅਪਰਾਧੀ ਸਮਝਦੇ ਹੋਏ ਬੈਠ ਜਾਣ ਤੋਂ ਕਤਰਾ ਰਿਹਾ ਸੀ। ਆਖਿਰ ਦੋਵੇਂ ਡੱਬੇ ਦੇ ਅੰਦਰ ਭੁੰਜੇ ਬੈਠ ਗਏ। ਫਕੀਰ ਨੇ ਹੱਥ ਵਾਲਾ ਡੰਡਾ ਲਾਗਲੀ ਨੁੱਕਰੇ ਟਿਕਾ ਦਿੱਤਾ ਅਤੇ ਆਪਣੀ ਜੇਬ ਵਿਚੋਂ ਮੂੰਗਫਲੀਆਂ ਕਢ ਕੇ ਅੱਧੀਆਂ ਘਰਵਾਲੀ ਨੂੰ ਦੇ ਦਿੱਤੀਆਂ, ਦੋਵੇਂ ਛਿਲਤਾਂ ਲਾਹ ਕੇ ਦਾਣੇ ਕੱਢ ਕੇ ਖਾਣ ਲੱਗੇ।

ਗੱਡੀ ਉਸ ਛੋਟੇ ਸਟੇਸ਼ਨ ਤੋਂ ਨਿਕਲ ਕੇ ਜ਼ੋਰ ਨਾਲ ਇਕ ਖਾਸੀ ਲੰਮੀ ਸੀਟੀ ਵਜਾਂਦੀ ਹੋਈ ਤੇਜ਼ੀ ਨਾਲ ਦੌੜਨ ਲੱਗੀ।

ਇਕ ਵੱਡੇ ਸਾਰੇ ਜੰਕਸ਼ਨ ਤੇ ਗੱਡੀ ਬਹੁਤ ਦੇਰ ਤੀਕ ਖਲੋਤੀ ਰਹੀ...

ਉਹ ਔਰਤ ਬੇਹੋਸ਼ ਜਿਹੀ ਹੋ ਗਈ ਸੀ। ਉਹਦੀ ਬੱਚੀ ਜਾਗ ਕੇ ਬੈਠ ਗਈ ਤੇ ਖਿੜਕੀ ਤੋਂ ਬਾਹਰ ਘੂਰ ਘੂਰ ਕੇ ਵੇਖਣ ਲੱਗੀ। ਟੀਨ ਦੀ ਥਾਲੀ ਵਿਚ ਬਿਸਕੁਟ ਲਈ ਇਕ ਆਦਮੀ ਖਿੜਕੀ ਕੋਲ ਖਲੋਤਾ ਸੀ। ਵਿੰਹਦਿਆਂ ਹੀ ਆਪਣੀਆਂ ਹਥੇਲੀਆਂ ਮਾਂ ਦੀਆਂ ਗਲ੍ਹਾਂ ਤੇ ਰੱਖ ਕੇ ਉਹ ਕਹਿਣ ਲੱਗੀ 'ਮਠਿਆਈ, ਮਠਿਆਈ...ਦੇ ਨਾ ਮਾਂ।' ਬੱਚੀ ਲਈ ਕੁਝ ਖਰੀਦਣ ਦੀ ਉਹਨੂੰ ਇਛਾ ਹੋਈ। ਫਿਰ ਤੁਰਤ ਉਹਨੂੰ ਆਪਣੀ ਤੇ ਉਸ ਔਰਤ ਦੀ ਜ਼ਾਤ ਦਾ ਖਿਆਲ ਆਇਆ। ਅਤੇ ਉਹ ਝਿਜਕਿਆ। ਫਿਰ ਬੱਚੀ ਨੂੰ ਵੇਖ ਕੇ ਮੁਸਕਰਾਇਆ। ਹੁਣ ਬੱਚੀ ਉਹਦੇ ਵੱਲ ਵੇਖ ਕੇ "ਮਮ... ਮਠਿਆਈ" ਕਹਿ ਕੇ ਰੋਣ ਲੱਗੀ।

"ਦੇਵੀ ਜੀ ਬੱਚੀ ਰੋ ਰਹੀ ਹੈ। ਕੁਝ ਦੇ ਦਿਆਂ ਉਹਨੂੰ ?" ਉਹਨੇ ਬਹੁਤ ਪਿਆਰ ਅਤੇ ਨਿਮਰਤਾ ਨਾਲ ਪੁੱਛਿਆ। ਅੱਥਰੂ ਭਰੀਆਂ ਨਜ਼ਰਾਂ ਨਾਲ ਉਹਨੇ ਸਹਿਮਤੀ ਪ੍ਰਗਟ ਕੀਤੀ। ਅਮਾਸੀ ਥੱਲੇ ਪਲੇਟਫਾਰਮ ਤੇ ਉਤਰ ਕੇ ਸਟਾਲ ਤੇ ਗਿਆ। ਓਥੇ ਉਹਨੇ ਇਕ 'ਬਨ' ਤੇ ਇਕ ਕੱਪ ਦੁੱਧ ਖਰੀਦ ਲਿਆ। ਉਹ ਲੈ ਕੇ ਪਰਤਦਿਆਂ ਉਹਨੂੰ ਅਚਾਨਕ ਖਿਆਲ ਆ ਗਿਆ ਤੇ ਉਹਨੇ ਪਰਤ ਕੇ ਇਕ ਹੋਰ 'ਬਨ' ਤੇ ਇਕ ਦੁੱਧ ਦਾ ਕੱਪ ਲੈ ਲਿਆ। ਕਾਗਜ਼ ਵਿਚ ਬਝੇ ਬਨ ਕੋਟ ਦੀ ਜੇਬ ਵਿਚ ਰੱਖ ਦਿੱਤੇ ਅਤੇ ਕੰਬਦੀਆਂ ਹਥੇਲੀਆਂ ਵਿਚ ਦੁੱਧ ਦੇ ਕੱਪ ਥੰਮ ਕੇ ਉਹ ਡੱਬੇ ਵੱਲ ਪਰਤਿਆ। ਹੋ ਸਕਦਾ ਹੈ ਵੇਖਣ ਵਾਲਿਆਂ ਨੂੰ ਲੱਗਿਆ ਹੋਵੇ ਕਿ ਉਹ ਆਦਮੀ ਏਨੀ ਕਮਜ਼ੋਰੀ ਦੇ ਬਾਵਜੂਦ ਏਨੀ ਤਕਲੀਫ ਕਿਉਂ ਕਰ ਰਿਹਾ ਹੈ !

ਪਰ ਹੋਰਾਂ ਦੀ ਸਹਾਇਤਾ ਕਰਨ ਵਿਚ ਜੋ ਸੁਖ ਹੈ ਉਹ ਉਹਦੇ ਬਿਨਾਂ ਹੋਰ ਕੌਣ ਸਮਝ ਸਕਦਾ ਸੀ ?

ਅੰਦਰ ਆ ਕੇ ਉਹਨੇ ਬੈਂਚ ਤੇ ਦੁੱਧ ਦੀਆਂ ਪਿਆਲੀਆਂ ਰੱਖ ਦਿੱਤੀਆਂ ਅਤੇ ਮੁਸਕਰਾਂਦੇ ਹੋਏ ਜੇਬ ਵਿਚੋਂ ਇਕ ਬਨ ਕੱਢ ਕੇ ਬੱਚੀ ਵੱਲ ਵਧਾਇਆ। ਬੱਚੀ ਨੇ ਉਤਾਵਲੇਪਨ ਨਾਲ ਬਨ ਲੈ ਲਿਆ ਅਤੇ ਦੋਹਾਂ ਹੱਥਾਂ ਨਾਲ ਉਹਨੂੰ ਫੜ ਕੇ ਚਬਾਣ ਲੱਗੀ ਉਸ ਔਰਤ ਨੇ ਅੱਖਾਂ ਖੋਲ੍ਹ ਕੇ ਅਮਾਸੀ ਵੱਲ ਵੇਖਿਆ। ਉਹਨੇ ਜ਼ਰਾ ਹਿਚਕਾਂਦੇ ਹੋਏ ਦੂਜਾ ਬਨ ਉਹਦੇ ਅੱਗੇ ਵਧਾਇਆ। ਉਹਨੇ ਨਾਂਹ ਕਰਦੇ ਹੋਏ ਆਪਣਾ ਸਿਰ ਹਿਲਾਇਆ।

"ਘੱਟ ਤੋਂ ਘੱਟ ਦੁੱਧ ਤਾਂ ਲੈ ਲਵੋ। ਬੜੀ ਥਕ ਗਈਂ ਹੈਂ ਤੂੰ।" ਉਹਨੇ ਪਿਆਲੀ ਦਾ ਦੁੱਧ ਠੰਡਾ ਕਰ ਕੇ ਉਹਨੂੰ ਦੇ ਦਿੱਤਾ।

ਉਸ ਔਰਤ ਨੇ ਕੰਬਦੇ ਹੱਥਾਂ ਨਾਲ ਪਿਆਲੀ ਲੈ ਲਈ ਅਤੇ ਜਿਵੇਂ ਕਦੀ ਨਾ ਬੁਝਣ ਵਾਲੀ ਪਿਆਸ ਲੱਗੀ ਹੋਵੇ...ਉਹ ਇਕੋ ਸਾਹੇ ਸਾਰਾ ਦੁੱਧ ਗਟ ਗਟ ਕਰ ਕੇ ਪੀ ਗਈ। ਅਮਾਸੀ 'ਵੱਟਾਂ' ਵਿਚ ਰੱਖਿਆ ਦੁੱਧ ਥੋੜ੍ਹਾ ਥੋੜ੍ਹਾ ਕਰ ਕੇ ਪਿਆਲੀ ਵਿਚ ਪੌਂਦਾ ਗਿਆ ਤੇ ਉਹ ਪੀਂਦੀ ਗਈ। ਅਮਾਸੀ ਸਮਝ ਗਿਆ ਕਿ ਉਹਨੂੰ ਐਸੀ ਪਿਆਸ ਲੱਗੀ ਹੈ ਜੋ ਕਦੀ ਨਹੀਂ ਬੁਝੇਗੀ, ਇਕ ਐਸੀ ਭੁੱਖ ਜੋ ਕਦੇ ਨਹੀਂ ਮਿਟੇਗੀ ਅਤੇ ਇਕ ਅਜਿਹੀ ਥਕਾਵਟ ਹੋ ਗਈ ਹੈ ਜਿਹੜੀ ਕਦੇ ਦੂਰ ਨਹੀਂ ਹੋ ਸਕੇਗੀ। ਬੱਚੀ ਲਈ ਲਿਆਂਦਾ ਦੁੱਧ ਵੀ ਅਮਾਸੀ ਨੇ ਓਸ ਔਰਤ ਨੂੰ ਹੀ ਦੇ ਦਿੱਤਾ। ਉਹਦੇ ਵਿਚੋਂ ਅੱਧਾ ਦੁੱਧ ਪੀ ਲੈਣ ਪਿਛੋਂ 'ਬਸ' ਕਹਿ ਕੇ ਔਰਤ ਅੱਖਾਂ ਮੀਟ ਕੇ ਲੇਟ ਗਈ।

ਅਮਾਸੀ ਨੇ ਬੱਚੀ ਨੂੰ ਚੁਕ ਕੇ ਆਪਣੇ ਕੋਲ ਬਿਠਾ ਲਿਆ ਤਾਂ ਜੋ ਉਹ ਆਪਣੀ ਮਾਂ ਨੂੰ ਪ੍ਰੇਸ਼ਾਨ ਨਾ ਕਰੇ ਅਤੇ ਬਨ ਦੇ ਟੁਕੜੇ ਦੁੱਧ ਵਿਚ ਭਿਓਂ ਕੇ ਉਹਨੂੰ ਖੁਆਉਣ ਲੱਗਾ। ਬੱਚੀ ਵੀ ਅਧਿਕਾਰ ਪੂਰਵਕ ਉਹਦੀ ਗੋਦੀ ਵਿਚ ਬੈਠ ਕੇ ਖਾਂਦੀ ਰਹੀ। ਫਿਰ ਬੱਚੀ ਨੂੰ ਚੁਕ ਕੇ ਉਹ ਸਟਾਲ ਤੇ ਗਿਆ। ਓਥੇ ਦੁੱਧ ਦੀਆਂ ਪਿਆਲੀਆਂ ਪਰਤਾ ਕੇ ਇਕ ਪਿਆਲੀ ਦੁੱਧ ਬੱਚੀ ਨੂੰ ਪਿਲਾਇਆ। ਆਪ ਵੀ ਇਕ ਕੱਪ ਪੀ ਗਿਆ। ਬੱਚੀ ਹੁਣ ਉਹਦੇ ਨਾਲ ਹੱਸ ਹੱਸ ਕੇ ਇੰਜ ਬੋਲਣ ਲੱਗੀ ਜਿਵੇਂ ਅਮਾਸੀ ਨੂੰ ਬੜੇ ਚਿਰਾਂ ਤੋਂ ਜਾਣਦੀ ਹੋਵੇ। ਅਮਾਸੀ ਨੇ ਉਹਦੇ ਲਈ ਇਕ ਖਿਡੌਣਾ ਖਰੀਦ ਲਿਆ। ਉਹ ਇਕ ਬੱਤਖ ਸੀ, ਜਿਸਦਾ ਪੇਟ ਨਪਣ ਨਾਲ ਕਰੀਚ ਕਰੀਚ ਆਵਾਜ਼ ਆਉਂਦੀ ਸੀ। ਕੁੜੀ ਆਵਾਜ਼ ਸੁਣ ਕੇ ਜ਼ੋਰ ਜ਼ੋਰ ਦੀ ਹੱਸਦੀ ਰਹੀ...ਅਮਾਸੀ ਵੀ ਸਾਰੀ ਦੁਨੀਆ ਭੁਲ ਕੇ ਉਹਦੇ ਨਾਲ ਇਕ ਹੋ ਕੇ ਖੇਡਣ ਵਿਚ ਰੁਝਿਆ ਰਿਹਾ। ਤਦੇ ਗੱਡੀ ਚਲਣ ਦੀ ਘੰਟੀ ਵਜੀ। ਬੱਚੀ ਲੈ ਕੇ ਅਮਾਸੀ ਤੇਜ਼ੀ ਨਾਲ ਦੌੜਿਆ ਤੇ ਗੱਡੀ ਵਿਚ ਚੜ੍ਹ ਗਿਆ। ਉਹਦੇ ਅੰਦਰ ਏਨਾ ਉਤਸ਼ਾਹ ਸਮਾ ਗਿਆ ਜਿਵੇਂ ਉਹਦੀ ਜਵਾਨੀ ਪਰਤ ਆਈ ਹੋਵੇ।

ਬੜੀ ਦੇਰ ਤੀਕ ਓਸ ਜੰਕਸ਼ਨ ਤੇ ਖਲੋਤੀ ਉਹ ਗੱਡੀ ਹੁਣ ਸਰਕ ਸਰਕ ਕੇ ਹੌਲੀ ਹੌਲੀ ਚਲਣ ਲੱਗੀ।

ਭੁੱਖ ਮਿਟਣ ਨਾਲ ਬੱਚੀ ਦੇ ਸਰੀਰ ਵਿਚ ਫੁਰਤੀ ਆ ਗਈ ਸੀ। ਖਿਡੌਣਾ ਮਿਲ ਜਾਣ ਦਾ ਆਨੰਦ ਵੀ ਓਸ ਵਿਚ ਸਮਾ ਗਿਆ ਸੀ। ਓਸ ਬਿਲਕੁਲ ਓਪਰੇ ਚਿਹਰੇ ਵਾਲੇ ਆਦਮੀ ਦੀ ਗੋਦ ਵਿਚ ਆਪਣਾ ਚਿਹਰਾ ਕਦੀ ਛਪਾਂਦੇ, ਕਦੀ ਉਹਦੀ ਠੋਡੀ ਖਿਚ ਕੇ ਹੱਸਦੇ ਹੋਏ ਖੇਡਣ ਵਾਲੀ ਆਪਣੀ ਬੱਚੀ ਵੱਲ ਵੇਖ ਕੇ ਉਹ ਔਰਤ ਮੁਸਕਰਾ ਰਹੀ ਸੀ। ਅਮਾਸੀ ਨੇ ਉਹਨੂੰ ਵੇਖ ਕੇ ਪੁੱਛਿਆ : "ਮਦਰਾਸ ਵਿਚ ਕਿਥੇ ਜਾ ਰਹੀ ਹੈ ਤੂੰ ?" ਉਤਰ ਦੇਣ ਤੋਂ ਪਹਿਲਾਂ ਉਹ ਔਰਤ ਲੰਮਾ ਸਾਹ ਖਿਚ ਕੇ ਰਹਿ ਗਈ। ਫਿਰ ਆਪਣੀਆਂ ਪਤਲੀਆਂ ਉਂਗਲੀਆਂ ਨਾਲ ਮੱਥੇ ਤੇ ਆਇਆ ਪਸੀਨਾ ਪੂੰਝਦੇ ਹੋਏ ਧੀਮੇ ਸੁਰ ਵਿਚ ਕਿਹਾ, "ਮਦਰਾਸ ਵਿਚ ਜਾਣੂ ਲੋਕ ਹਨ...ਮੇਰੀ ਇਕ

ਸਹੇਲੀ ਹੈ...ਕਦੇ ਇਕ ਵਾਰ ਜਦ ਪਿੰਡ ਆਈ ਸਾਂ ਤਾਂ ਕਿਹਾ ਸੀ ਕਿ ਨੁੰਬਾਕਮ ਵਿਚ ਕਿਤੇ ਰਹਿੰਦੀ ਹੈ...ਚੰਗੀ ਤਰ੍ਹਾਂ ਪਤਾ ਵੀ ਨਹੀਂ ਹੈ...ਸੋਚ ਰਹੀ ਸਾਂ ਕਿ ਏਡੇ,ਵੱਡੇ ਸ਼ਹਿਰ ਵਿਚ ਕਿਥੇ ਜਾ ਕੇ ਲੱਭਾਂਗੀ। ਪਰ ਹੁਣ ਤਾਂ ਐਸਾ ਲਗਦਾ ਹੈ ਕਿ ਮੈਂ ਮਦਰਾਸ ਤੀਕ ਪੁਜ ਹੀ ਨਹੀਂ ਸਕਾਂਗੀ..." ਕਹਿੰਦੇ ਕਹਿੰਦੇ ਉਹਦਾ ਗਲਾ ਅਟਕ ਗਿਆ ਤੇ ਉਹਦੀਆਂ ਅੱਖਾਂ ਵਿਚੋਂ ਅੱਥਰੂ ਕਿਰਨ ਲੱਗੇ।

"ਤੂੰ ਅਜਿਹਾ ਕਿਉਂ ਕਹਿ ਰਹੀ ਹੈਂ ?" ਤੂੰ ਜਿਥੇ ਵੀ ਜਾਣਾ ਹੋਇਆ, ਮੈਂ ਪੁਚਾ ਦਿਆਂਗਾ।"

ਅਮਾਸੀ ਨੇ ਦਿਲਾਸਾ ਦਿੰਦੇ ਹੋਏ ਕਿਹਾ।

ਔਰਤ ਦਾ ਦਿਲ ਓਸ ਭਲੇ ਆਦਮੀ ਲਈ ਦਯਾ ਨਾਲ ਭਰ ਆਇਆ ਅਤੇ ਫਿਰ ਉਹ ਵਿਆਕੁਲਤਾ ਨਾਲ ਆਪਣੀ ਬੱਚੀ ਵੱਲ ਵੇਖਣ ਲੱਗੀ ਜੀਹਨੂੰ ਉਹ ਬਹੁਤ ਛੇਤੀ ਬੇ ਸਹਾਰਾ ਬਣਾ ਕੇ ਏਸ ਦੁਨੀਆ ਨੂੰ ਸਦਾ ਲਈ ਛੱਡਣ ਵਾਲੀ ਸੀ। ਫਿਰ ਅਚਾਨਕ ਉਹਦੇ ਮੂੰਹੋਂ ਨਿਕਲ ਗਿਆ ! "ਬਾਬੂ ਜੀ, ਆਪ ਪਤਾ ਨਹੀਂ ਕੌਣ ਹੋ ? ਭਗਵਾਨ ਨੇ ਹੀ ਤੁਹਨੂੰ ਏਥੇ ਭੇਜਿਆ ਹੈ...ਏਸ ਪਲ ਮੇਰਾ ਆਧਾਰ, ਰਿਸ਼ਤੇਦਾਰ, ਭਾਈ—ਸਭ ਕੁਝ ਤੁਸੀਂ ਈ..."

ਉਹਦੇ ਸ਼ਬਦ ਸੁਣ ਕੇ ਅਮਾਸੀ ਰੋਮਾਂਚਿਤ ਹੋ ਗਿਆ। ਬੱਚੀ ਜਿਵੇਂ ਮਾਂ ਨੂੰ ਭੁਲ ਗਈ ਸੀ। ਬੱਤਖ ਨੂੰ ਅਮਾਸੀ ਦੇ ਕੰਨਾਂ ਤੀਕ ਲਿਜਾ ਕੇ ਉਹਨੇ ਉਹਦਾ ਪੇਟ ਨੱਪ ਦਿੱਤਾ। ਅਮਾਸੀ ਨੇ ਸਿਰ ਹਿਲਾ ਕੇ ਕੰਨ ਤੇ ਇਸ ਤਰ੍ਹਾਂ ਹੱਥ ਰੱਖ ਦਿੱਤਾ ਜਿਵੇਂ ਆਵਾਜ਼ ਸੁਣ ਕੇ ਉਹਦੇ ਕੰਨ ਪਾਟ ਗਏ ਹੋਣ। ਬੱਚੀ ਅਮਾਸੀ ਨੂੰ ਵੇਖ ਕੇ ਜ਼ੋਰ ਜ਼ੋਰ ਦੀ ਹੱਸਣ ਲੱਗੀ। ਬੱਚੀ ਨਾਲ ਖੇਡ ਰਹੇ ਓਸ ਆਦਮੀ ਵੱਲ ਉਹ ਔਰਤ ਧਿਆਨ ਨਾਲ ਵੇਖਣ ਲੱਗੀ।

ਅਮਾਸੀ ਨੂੰ ਲਗਦਾ ਸੀ ਜਿਵੇਂ ਉਹ ਔਰਤ ਉਹਦੇ ਕੋਲੋਂ ਕੁਝ ਗੱਲਾਂ ਕਹਿ ਕੇ ਹੌਸਲਾ ਲੈਣ ਜਾਂ ਕੁਝ ਮੰਗ ਕੇ ਉਹਦੀ ਮਦਦ ਲੈਣ ਲਈ ਮਨ ਹੀ ਮਨ ਤੜਪ ਰਹੀ ਹੈ। ਉਹ ਵੀ ਉਹਦੇ ਵੱਲ ਦਯਾ ਦ੍ਰਿਸ਼ਟੀ ਨਾਲ ਵੇਖਣ ਲੱਗਾ। ਜਿਵੇਂ ਕਹਿਣਾ ਚਾਹੁੰਦਾ ਹੋਵੇ ਕਿ ਉਹ ਹੌਸਲਾ ਦੇਣ, ਉਹਦੀ ਸਹਾਇਤਾ ਕਰਨ ਲਈ ਤਿਆਰ ਹੈ।

ਬੱਚੀ ਤਾਂ ਉਹਦੇ ਨਾਲ ਬੜੇ ਪਿਆਰ ਨਾਲ ਖੇਡ ਰਹੀ ਸੀ; ਏਨਾ ਪਿਆਰ ਅੱਜ ਤੀਕ ਉਹਦੇ ਨਾਲ ਕਿਸੇ ਨਹੀਂ ਕੀਤਾ ਸੀ। ਪਿਆਰ ਨਾਲ ਉਹਦੀ ਕਮੀਜ਼ ਖਿਚ ਰਹੀ ਬੱਚੀ ਵੱਲ ਉਹ ਤੇਜ਼ੀ ਨਾਲ ਖਿਚਿਆ ਜਾ ਰਿਹਾ ਸੀ।

ਅਚਾਨਕ ਉਹ ਔਰਤ ਮੁੜ ਬੋਲ ਪਈ, "ਬਾਬੂ ਜੀ ! ਮੇਰਾ ਏਸ ਦੁਨੀਆ ਵਿਚ ਕੋਈ ਨਹੀਂ ਹੈ" ਤੇ ਉਹ ਸਿਸਕ ਕੇ ਰੋਣ ਲੱਗੀ। ਕੁਝ ਦੇਰ ਰੋਂਦੀ ਰਹਿਣ ਪਿਛੋਂ ਉਹਨੇ ਅੱਖਾਂ ਪੂੰਝ ਲਈਆਂ ਤੇ ਭਰੀ ਆਵਾਜ਼ ਵਿਚ ਕਿਹਾ—

"ਪਿਛਲੇ ਸਾਲ ਉਹ ਪੈਦਾ ਹੋਣ ਪਿਛੋਂ ਇਕ ਸਾਲ ਦੇ ਅੰਦਰ ਹੀ ਆਪਣੇ ਬਾਪ ਨੂੰ ਖਾ ਗਈ..." ਉਹਦੀ ਗੱਲ ਸੁਣਦਿਆਂ ਹੀ ਅਮਾਸੀ ਨੇ ਬੱਚੀ ਨੂੰ ਸੀਨੇ ਨਾਲ ਲਾਂਦਿਆਂ ਹੋਇਆਂ ਕਿਹਾ, "ਕਿਉਂ ਬੱਚੀ ਨੂੰ ਕੋਸ ਰਹੀਂ ਤੂੰ ?" ਔਰਤ ਨੇ ਆਪਣਾ ਸਿਰ ਨਿਵਾ ਲਿਆ ਤੇ ਕਿਹਾ "ਵਿਚਾਰਾ ਉਹ ਬੱਚਾ ਕੀ ਕਰੇਗਾ ? ਉਹਦੇ ਪਿਤਾ ਜੀ

ਦੇ ਵੀ ਤਾਂ ਦਿਨ ਪੁਗ ਚਲੇ ਸਨ।...ਸ਼ਾਦੀ ਦੇ ਵੇਲੇ ਹੀ ਉਹਦੀ ਉਮਰ ਪੰਜਾਹ ਤੋਂ ਉਤੇ ਸੀ...ਮੇਰੇ ਪਿਤਾ ਤਾਂ ਸਨ ਗ਼ਰੀਬ। ਦਹੇਜ਼ ਦੇਣ ਦੀ ਹਾਲਤ ਵਿਚ ਨਹੀਂ ਸਨ; ਏਸ ਲਈ ਤੀਜੀ ਪਤਨੀ ਬਣਾ ਕੇ ਪੱਲੇ ਬੰਨ੍ਹ ਦਿੱਤਾ। ਅਗਲੇ ਈ ਸਾਲ ਪਿਤਾ ਜੀ ਵੀ ਚੱਲ ਵਸੇ...ਇਹਦੇ ਪਿਤਾ ਜੀ ਦੀ ਤਾਂ ਮੈਂ ਰਾਣੀ ਬਣ ਕੇ ਰਹਿ ਰਹੀ ਸਾਂ...ਪਰ ਕਿਸਮਤ ਤੋਂ ਤਾਂ ਇਹ ਵੀ ਫੁਟੀ ਅੱਖ ਨਾਲ ਵੇਖਿਆ ਨਹੀਂ ਗਿਆ... ਅੱਗ ਲੱਗੇ ਓਸ ਰੱਬ ਨੂੰ।'' ਉਹਨੇ ਕਰੋਧ ਨਾਲ ਆਪਣੇ ਦੰਦ ਪੀਂਹਦੇ ਹੋਏ ਕਿਹਾ!

ਇਹਦੇ ਪਿਤਾ ਹੋਟਲ ਵਿਚ ਕੰਮ ਕਰਦੇ ਸਨ। ਉਹਨਾਂ ਨੂੰ ਟੀ. ਬੀ. ਹੋ ਗਈ। ਫਿਰ ਉਹਨਾਂ ਨੂੰ ਨੌਕਰੀ ਤੇ ਰਖਣ ਲਈ ਕੋਈ ਵੀ ਤਿਆਰ ਨਹੀਂ ਹੋਇਆ। ਚਾਰ ਬੱਚੇ ਹੋਏ ਮੇਰੇ। ਇਕ ਤੋਂ ਪਿਛੋਂ ਇਕ ਨੂੰ ਮੌਤ ਦੇ ਹੱਥ ਸੌਂਪ ਦਿੱਤਾ।

''ਅੰਤ ਵਿਚ ਇਹ ਆਈ। ਇਹ ਵੀ ਨਾ ਹੁੰਦੀ ਤਾਂ ਕਿਸੇ ਤਲਾ ਜਾਂ ਨਦੀ ਵਿਚ ਡੁੱਬ ਕੇ ਆਪਣੀ ਜਾਨ ਦੇ ਦੇਂਦੀ...ਬੀਮਾਰੀ ਦਾ ਇਹ ਦਰਦ ਹੁਣ ਬਿਲਕੁਲ ਬਰਦਾਸ਼ਤ ਨਹੀਂ ਹੁੰਦਾ...ਹੁਣ ਬਚਣਾ ਮੁਸ਼ਕਿਲ ਹੈ। ਹੌਲੀ ਹੌਲੀ ਮਰਨ ਨਾਲੋਂ ਚੰਗਾ ਹੈ ਕਿ ਇਹ ਜਾਨ ਇਕਦਮ ਹੀ ਨਿਕਲ ਜਾਵੇ...ਪਰ ਮੇਰੇ ਪਿਛੋਂ ਇਸ ਬੱਚੀ ਦਾ ਝੰਜਟ ਹੈ ਨਾ! ਉਨ੍ਹਾਂ ਦੀਆਂ ਦਿੱਤੀਆਂ ਹੋਇਆਂ ਸੌਗਾਤਾਂ ਵੇਖੀਆ ਤੁਸੀਂ... ਇਹ ਝੰਜਟ ਤੇ ਇਹ ਬੀਮਾਰੀ...ਬੱਸ।'' ਕਰੋਧ ਤੇ ਨਫ਼ਰਤ ਨਾਲ ਭਰੇ ਆਵੇਗ ਨਾਲ ਉਹ ਬੋਲੀ ਜਾ ਰਹੀ ਸੀ। ਬੋਲਦੀ ਬੋਲਦੀ ਉਹ ਹਫਣ ਲੱਗੀ। ਉਸ ਤੋਂ ਹੁਣ ਅੱਗੇ ਬੋਲਿਆ ਨਹੀਂ ਜਾ ਰਿਹਾ ਸੀ ਤੇ ਚੁਪ ਹੋ ਗਈ।

ਉਹ ਪੈਸਿੰਜਰ ਧੜ ਧੜ ਆਵਾਜ਼ ਨਾਲ ਦੌੜ ਰਹੀ ਸੀ, ਫਿਰ ਵੀ ਓਸ ਡੱਬੇ ਦੇ ਅੰਦਰ ਸਨਾਟਾ ਜਿਹਾ ਛਾਇਆ ਲੱਗ ਰਿਹਾ ਸੀ। ਓਸ ਔਰਤ ਨੇ ਹੌਲੀ ਹੌਲੀ ਅੱਖਾਂ ਬੰਦ ਕਰ ਲਈਆਂ। ਗੱਡੀ ਦੇ ਹਿਲੋਰਿਆਂ ਨਾਲ ਉਹਦਾ ਸਿਰ ਸੱਜੇ ਖੱਬੇ ਹਿਲਦਾ ਵੇਖ ਅਮਾਸੀ ਅਚਾਨਕ ਡਰ ਗਿਆ ਕਿ ਕਿਤੇ ਇਹ ਔਰਤ ਮਰ ਤਾਂ ਨਹੀਂ ਰਹੀ ਹੈ? ਪਰ ਨਹੀਂ। ਸਰੀਰਕ ਤੇ ਮਾਨਸਿਕ ਵੇਦਨਾ ਨਾਲ ਭਵਾਂ ਸੁੰਗੋੜ ਕੇ ਬੁਲ੍ਹਾਂ ਨੂੰ ਦੰਦਾਂ ਥੱਲੇ ਦਬਾਂਦੇ ਹੋਏ ਉਹਨੇ ਅੱਖਾਂ ਖੋਲ੍ਹੀਆਂ ਅਤੇ ਇਕ ਫਿਕਾ ਹਾਸਾ ਮੂੰਹ ਤੇ ਲੈ ਆਂਦਾ।

''ਔਰਤ ਦਾ ਜਨਮ ਬਹੁਤ ਬੁਰਾ ਹੁੰਦਾ ਹੈ। ਜੇ ਔਰਤ ਦਾ ਜਨਮ ਮਿਲੇ ਤਾਂ ਫਿਰ ਗ਼ਰੀਬ ਨਹੀਂ ਹੋਣਾ ਚਾਹੀਦਾ।''...ਫਿਰ ਕੁਝ ਸੋਚਦੇ ਹੋਏ ਉਹਨੇ ਜਿਵੇਂ ਆਪਣੇ ਆਪ ਨਾਲ ਅਸਹਿਮਤੀ ਪ੍ਰਗਟ ਕਰਦੇ ਹੋਏ 'ਨਾਂਹ' ਵਿਚ ਸਿਰ ਹਿਲਾ ਦਿੱਤਾ ਅਤੇ ਅੱਗੇ ਕਹਿਣ ਲੱਗੀ, 'ਗ਼ਰੀਬ ਬਣ ਕੇ ਪੈਦਾ ਹੋਏ ਤਾਂ ਕੀ ਹੋਇਆ? ਤੁਹਾਡੀ ਜ਼ਾਤ, ਤੁਹਾਡੇ ਘਰਾਣੇ ਬਾਰੇ ਮੈਨੂੰ ਕੋਈ ਪਤਾ ਨਹੀਂ। ਪਰ ਕੀ ਤੁਹਾਡੇ ਲੋਕਾਂ ਵਿਚ ਗ਼ਰੀਬ ਲੋਕ ਵੀ ਆਪਣੀ ਹੈਸੀਅਤ ਅਨੁਸਾਰ ਖੁਸ਼ੀ ਨਾਲ ਨਹੀਂ ਜੀਂਦੇ? ਔਰਤ ਹੋ ਕੇ ਪੈਦਾ ਹੋਣ ਤੇ ਵੀ। ਗ਼ਰੀਬ ਬਣ ਕੇ ਪੈਦਾ ਹੋਣ ਤੇ ਵੀ ਸਾਡੀ ਜ਼ਾਤ ਵਿਚ ਕਦੀ ਨਹੀਂ ਪੈਦਾ ਹੋਣਾ ਚਾਹੀਦਾ ਬਾਬੂ ਜੀ! ਉਹਦੇ ਨਾਲੋਂ ਕਿਸੇ ਗੰਦੀ ਬਸਤ਼ੀ ਵਿਚ ਜਨਮ ਲੈਣਾ ਹਜ਼ਾਰ ਗੁਣਾ ਚੰਗਾ ਹੈ...'' ਉਹਦੀ ਗੱਲ ਸੁਣਦੇ ਹੋਏ

ਅਮਾਸੀ ਨੂੰ ਪਿਛਲੀ ਰਾਤ ਪੁਲ ਤੋਂ ਲੰਘਦੀ ਬੈਲ ਗੱਡੀ ਵਿਚ ਬੈਠੀ ਔਰਤ ਦੀਆਂ ਕਿਲਕਾਰੀਆਂ ਯਾਦ ਆ ਗਈਆਂ ।

"ਪਤਾ ਨਹੀਂ ਕਿਸ ਜਨਮ ਦੇ ਪਾਪ ਢੋ ਰਹੀ ਹਾਂ ਜੋ ਔਰਤ ਬਣ ਕੇ ਫਿਰ ਲੜਕੀ ਨੂੰ ਹੀ ਜਨਮ ਦਿੱਤਾ ਹੈ । ਪਤਾ ਨਹੀਂ ਇਹਦੇ ਭਾਗਾਂ ਵਿਚ ਕੀ ਕੀ ਲਿਖਿਆ ਹੈ ?" ਉਹਦੀਆਂ ਅੱਖਾਂ ਭਰ ਆਈਆਂ ਤੇ ਉਹ ਇਕ ਲੰਮੀ ਸਾਹ ਲੈ ਕੇ ਰਹਿ ਗਈ । ਅਮਾਸੀ ਨੇ ਗੋਦ ਵਿਚ ਬੈਠੀ ਬੱਚੀ ਦੇ ਮੁਲਾਇਮ ਵਾਲਾਂ ਨੂੰ ਪਲੋਸਦਿਆਂ ਹੋਇਆਂ ਕਿਹਾ—"ਊਂ ਹੂੰ...ਤੁਹਾਡਾ ਜ਼ਮਾਨਾ ਜਿਹੋ ਜਿਹਾ ਸੀ, ਉਹੋ ਜਿਹਾ ਤੁਹਾਡੀ ਬੱਚੀ ਦਾ ਥੋੜ੍ਹਾ ਹੋਵੇਗਾ ?"

"ਇਨਸਾਨ ਦੇ ਅਨਿਆ ਲਈ ਜ਼ਮਾਨੇ ਨੂੰ ਅਸੀਂ ਕਿਵੇਂ ਦੋਸ਼ੀ ਕਹਿ ਸਕਦੇ ਹਾਂ ਬਾਬੂ ਜੀ ? ਮੈਂ ਪਿੰਡ ਦੀ ਕੁੜੀ ਹਾਂ ! ਸ਼ਹਿਰ ਜਾਣ ਤੋਂ ਪਿਛੋਂ ਸਾਫ਼ ਸਮਝ ਵਿਚ ਆ ਜਾਂਦਾ ਹੈ ਕਿ ਜ਼ਾਤ-ਪਾਤ, ਧਰਮ-ਕਰਮ, ਆਚਾਰ ਪਖੰਡ ਸਭ ਢਕੌਸਲੇ ਹਨ । ਪਰ ਕੌਣ ਇਹ ਸੱਭ ਛੱਡ ਦੇਣ ਦਾ ਹੌਸਲਾ ਕਰਦਾ ਹੈ ?...ਤੁਸੀਂ ਹੀ ਦਸੋ ! ਤੁਸਾਂ "ਮੈਂ ਕੌਣ ਹਾਂ" ਕੀ ਹਾਂ ਜਾਣਨਾ ਜ਼ਰੂਰੀ ਸਮਝੇ ਬਿਨਾਂ ਸਿਰਫ਼ ਇਹ ਸੋਚਿਆ ਕਿ ਔਰਤ ਹੈ ਕੋਈ, ਵਿਚਾਰੀ ਬੇਹੋਸ਼ ਪਈ ਹੈ—ਅਤੇ ਦੁੱਧ ਲਿਆ ਕੇ ਦਿੱਤਾ । ਮੈਂ ਵੀ ਪੀ ਲਿਆ । ਇਹੀ ਗੱਲ ਚਾਰ ਲੋਕਾਂ ਦੇ ਵਿਚ ਰਹਿੰਦਿਆਂ ਮੇਰੇ ਕੋਲੋਂ ਹੋ ਸਕੇਗੀ ? ਮੈਂ ਤਾਂ ਬਸ ਬਕਦੀ ਰਹਾਂ ਕਿ ਹਟ ਜਾਓ, ਦੂਰ ਹੋ ਜਾਓ । ਇਸ ਦਾ ਕਾਰਨ ਕੀ ਹੈ ? ਕਾਰਨ ਤਾਂ ਮੈਂ ਆਪ ਨਹੀਂ ਜਾਣਦੀ । ਸਿਰਫ਼ ਏਸ ਡਰੋਂ ਕਿ ਲੋਕ ਕੀ ਕਹਿਣਗੇ...ਇਸ ਤੋਂ ਵਧ ਹੋਰ ਕੀ ਕਾਰਨ ਹੋ ਸਕਦਾ ਹੈ ? ਜੇ ਮੈਂ ਉਹਨਾਂ ਲੋਕਾਂ ਦੇ ਵਿਚ ਹੁੰਦੀ ਤਾਂ ਅਜਿਹੀ ਹਾਲਤ ਵਿਚ ਉਹਨਾਂ 'ਚਾਰ' ਲੋਕਾਂ ਨੇ ਵੀ ਅਜਿਹਾ ਹੀ ਕੀਤਾ ਹੁੰਦਾ । ਨਹੀਂ ਤਾਂ—ਜ਼ਾਤ ਪਾਤ, ਧਰਮ ਕਰਮ ਨੂੰ ਜੇ ਲੋਕਾਂ ਨੇ—ਕਿਸੇ ਖਾਸ ਕਾਰਨ ਨਾਲ ਸੱਚੇ ਦਿਲੋਂ, ਤਹਿ ਦਿਲੋਂ ਅਪਣਾ ਲਿਆ ਹੁੰਦਾ—ਤਾਂ ਇਹ ਸਾਰੀ ਕਦੋਂ ਦੀ ਬਦਲ ਗਈ ਹੁੰਦੀ । ਏਥੇ ਤਾਂ ਹਰ ਆਦਮੀ ਝੂਠੀ ਦਿਖ ਲਈ ਇਹਨਾਂ ਗੱਲਾਂ ਨੂੰ ਅਪਣਾਂਦਾ ਹੈ...ਏਸ ਲਈ ਤਾਂ ਇਹ ਗੱਲਾਂ ਅਜੇ ਵੀ ਜ਼ਿੰਦਾ ਹਨ ਅਤੇ ਮੇਰੇ ਜਹੀ ਗ਼ਰੀਬ, ਬੇ-ਸਹਾਰਾ ਔਰਤਾਂ ਦਾ ਗਲ ਘੁੱਟ ਰਹੀਆਂ ਹਨ ।"

ਕੁਝ ਦੇਰ ਪਹਿਲੇ ਪੀਤੇ ਦੁੱਧ ਅਤੇ ਸ਼ਾਮ ਦੀ ਠੰਡੀ ਹਵਾ ਨੇ ਉਸਨੂੰ ਕੁਝ ਮਿੰਟ ਬੋਲਣ ਲਈ ਥੋੜ੍ਹੀ ਜਿਹੀ ਸ਼ਕਤੀ ਦੇ ਦਿੱਤੀ ਸੀ । ਪਰ ਬੋਲਣਾ ਖਤਮ ਕਰਨ ਤੋਂ ਪਿਛੋਂ ਉਹ ਹਫਣ ਲੱਗੀ । ਏਨਾ ਚਿਰ ਬੋਲਦੀ ਰਹਿਣ ਦੇ ਬਾਵਜੂਦ ਉਹਨੂੰ ਲੱਗਾ ਕਿ ਉਹਨੇ ਉਹਨੂੰ ਉਹ ਗੱਲ ਨਹੀਂ ਦੱਸੀ ਹੈ ਜਿਹੜੀ ਉਹ ਅਸਲ ਵਿਚ ਦਸਣਾ ਚਾਹੁੰਦੀ ਸੀ ।

ਉਹ ਝੱਟ ਜ਼ਰਾ ਸਿਧੀ ਹੋ ਕੇ ਬੈਠ ਗਈ ।

"ਤੁਸੀਂ ਕਹੋਗੇ ਕਿ ਏਨਾ ਸਭ ਤਾਂ ਬੋਲ ਰਹੀ ਹੈਂ ਪਰ ਕੀ ਇਸ ਜ਼ਾਤ ਪਾਤ ਦੀ ਸੀਮਾ ਤੋਂ ਬਹਾਰ ਕਦੀ ਕੁਝ ਕੀਤਾ ਹੈ ? ਹਾਂ...ਅੱਜ ਤੀਕ ਮੈਂ ਅਜਿਹਾ ਕੁਝ ਨਹੀਂ ਕੀਤਾ ਹੈ....ਓਸ ਢੰਗ ਨਾਲ ਮੈਂ ਪਲੀ ਨਹੀਂ ਹਾਂ...ਪਰ ਮੈਂ ਜ਼ਰੂਰ ਕਰਨ ਵਾਲੀ ਹਾਂ...ਮੈਨੂੰ ਜੋ ਸਜ਼ਾ ਮਿਲੀ ਹੈ, ਉਹ ਮੇਰੀ ਧੀ ਨੂੰ ਵੀ ਨਹੀਂ ਮਿਲਣੀ

ਚਾਹੀਦੀ...ਹੈ ਨਾ... ! ਏਸ ਲਈ ਜ਼ਰੂਰ ਕਰਨ ਵਾਲੀ ਹਾਂ ।" ਉਹਨੇ ਦੰਦ ਪੀਂਹਦੇ ਹੋਏ ਪਕਿਆਈ ਨਾਲ ਕਿਹਾ, ਜਿਵੇਂ ਉਹ ਕਿਸੇ ਤੋਂ ਬਦਲਾ ਲੈਣਾ ਚਾਹੁੰਦੀ ਸੀ ।

ਗੱਡੀ ਏਸ ਵਿਚਾਲੇ ਛੋਟੇ ਛੋਟੇ ਸਟੇਸ਼ਨਾਂ ਤੇ ਜ਼ਰਾ ਠਹਿਰ ਫਿਰ ਅੱਗੇ ਦੌੜ ਰਹੀ ਸੀ । ਉਹਨੇ ਅਚਾਨਕ ਸੀਨੇ ਤੇ ਹੱਥ ਦਬ ਕੇ ਰੱਖ ਦਿੱਤਾ ਤੇ ਉਲਟੀ ਕਰ ਦਿੱਤੀ । ਦੋ ਘੰਟੇ ਪਹਿਲੇ ਪੀਤਾ ਦੁੱਧ ਹਜ਼ਮ ਹੋਏ ਬਗ਼ੈਰ ਉਂਜ ਈ ਬਾਹਰ ਆ ਗਿਆ । ਅਮਾਸੀ ਨੇ ਗੋਦ ਦੀ ਬੱਚੀ ਨੂੰ ਬੈਂਚ ਤੇ ਬਿਠਾ ਦਿੱਤਾ ਅਤੇ ਝੱਟ ਉਠ ਕੇ ਉਹਦਾ ਸਿਰ ਕੱਸ ਕੇ ਫੜ ਲਿਆ । ਨੁਕਰੇ ਬੈਠੀ ਬੁੱਢੀ ਮੰਗਤੀ ਭਜ ਕੇ ਆ ਗਈ । ਉਹਦੇ ਹੱਥ ਵਿਚ ਜਿਸਤ ਦਾ ਕਟੋਰਾ ਵੇਖ ਅਮਾਸੀ ਨੇ ਉਹਨੂੰ ਪਾਣੀ ਲਿਆਉਣ ਲਈ ਕਿਹਾ । ਬੁੱਢੀ ਨੇ ਬਾਥਰੂਮ ਵਿਚੋਂ ਪਾਣੀ ਲਿਆ ਕੇ ਓਸ ਔਰਤ ਦਾ ਮੂੰਹ ਧੋ ਦਿੱਤਾ ਤੇ ਇਕ ਘੁਟ ਪਾਣੀ ਪਿਆਉਣ ਦੀ ਕੋਸ਼ਿਸ਼ ਕੀਤੀ । ਪਾਣੀ ਮੂੰਹ ਵਿਚੋਂ ਬਾਹਰ ਆ ਗਿਆ । ਪਾਣੀ ਦੇ ਨਾਲ ਖ਼ੂਨ ਦੀ ਇਕ ਧਾਰ ਵੀ ਮੂੰਹ ਤੇ ਨਕ ਵਿਚੋਂ ਵਗ ਟੁਰੀ ।

"ਹਾਏ ਰਾਮ ! ਖ਼ੂਨ ਆ ਰਿਹਾ ਹੈ ।" ਬੁੱਢੀ ਚੀਕੀ । ਅਮਾਸੀ ਨੇ ਆਪਣੇ ਕੋਟ ਦੇ ਉਪਰਲੇ ਹਿੱਸੇ ਤੋਂ ਖ਼ੂਨ ਪੂੰਝ ਦਿੱਤਾ ਤੇ ਓਸ ਔਰਤ ਨੂੰ ਬੈਂਚ ਦੇ ਦਿੱਤਾ । ਉਹਦੇ ਹੱਥ ਪੈਰ ਠੰਡੇ ਹੋ ਗਏ ਸਨ । ਉਹਨੂੰ ਲਿਟਾਉਣ ਸਮੇਂ ਅਮਾਸੀ ਨੇ ਮਹਿਸੂਸ ਕਰ ਲਿਆ ਕਿ ਸਿਰਫ਼ ਉਹਦੀ ਪਿੱਠ ਵਿਚ ਕੁਝ ਗਰਮੀ ਹੈ । ਉਹਨੂੰ ਲਿਟਾਉਣ ਪਿਛੋਂ ਬੱਚੀ ਨੂੰ ਚੁੱਕ ਕੇ ਉਹਦੇ ਲਾਗੇ ਬਿਠਾ ਦਿੱਤਾ । ਬੱਚੀ ਨੇ ਆਪਣਾ ਸਿਰ ਮਾਂ ਦੇ ਸੀਨੇ ਤੇ ਟਿਕਾ ਦਿੱਤਾ ਅਤੇ ਅਮਾਸੀ ਨੂੰ ਵੇਖ ਕੇ ਮੁਸਕਰਾਈ ।

ਬੱਚੀ ਦੀ ਮਾਂ ਨੇ ਅਮਾਸੀ ਵੱਲ ਹੱਥ ਵਧਾਇਆ । ਬੈਂਚ ਲਾਗੇ ਗੋਡਿਆਂ ਤੇ ਬੈਠੇ ਅਮਾਸੀ ਦਾ ਹੱਥ ਫੜ ਕੇ ਉਹ ਹੌਲੀ ਜਿਹੀ ਬੋਲੀ, "ਤੁਸੀਂ ਜੋ ਵੀ ਹੋ, ਮੇਰੇ ਲਈ ਭਗਵਾਨ ਹੋ । ਅਗਲੇ ਸਟੇਸ਼ਨ ਤੇ ਮੈਨੂੰ ਉਤਾਰ ਕੇ ਜੋ ਕੁਝ ਵੀ ਕਰਨਾ ਹੈ ਕਰ ਦਿਓ...ਕਰੋਗੇ ਆਪ ?" ਅਮਾਸੀ ਨੇ ਅੱਜ ਤੀਕ ਕਿੰਨੀਆਂ ਹੀ ਮੌਤਾਂ ਵੇਖੀਆਂ ਸਨ । ਪਰ ਉਹਦੇ ਲਈ ਵੀ ਔਰਤ ਦੀ ਗੱਲ ਸੁਣ ਕੇ ਅੱਥਰੂ ਰੋਕਣੇ ਮੁਸ਼ਕਿਲ ਹੋ ਗਏ । ਉਹਨੇ ਆਪਣਾ ਮੂੰਹ ਢਕ ਲਿਆ ।

"ਬਿਨਾਂ ਪੁੱਛੇ ਹੀ ਮਦਦ ਕਰਨ ਵਾਲੇ ਇਨਸਾਨ ਹੋ ਤੁਸੀਂ...ਬੜੀ ਦੇਰ ਤੋਂ ਕਹਿਣਾ ਚਾਹੁੰਦੀ ਸਾਂ...ਹੁਣ ਕਹਿੰਦੀ ਹਾਂ...ਇਹਨੂੰ...ਮੇਰੀ ਬੱਚੀ ਨੂੰ..." ਉਹਦੀਆਂ ਅੱਖਾਂ ਦੇ ਅੱਥਰੂ ਕੰਨਾ ਲਾਗਿਓਂ ਵਗ ਤੁਰੇ—"ਆਪਣੀ ਬੱਚੀ ਸਮਝ ਕੇ ਆਪਣਾ ਲਵੋ...ਮੈਨੂੰ ਹੁਣ ਵਿਸ਼ਵਾਸ ਹੋ ਗਿਆ ਹੈ ਕਿ ਉਹ ਚੰਗੀ ਤਰ੍ਹਾਂ ਰਹਿ ਸਕੇਗੀ । ਤੁਸੀਂ ਉਹਨੂੰ ਆਪਣੇ ਬੱਚਿਆਂ ਵਿਚ ਬਰਾਬਰ ਸਮਝ ਕੇ ਪਾਲੋਗੇ..." ਆਸ ਭਰੀਆਂ ਅੱਖਾਂ ਨਾਲ ਉਹਦੀ ਵੱਲ ਵਿੰਹਦੇ ਹੋਏ ਉਹਦਾ ਹੱਥ ਕੱਸ ਕੇ ਫੜਦਿਆਂ ਉਹਨੇ ਪੁੱਛਿਆ ।

ਉਹਦੇ ਗੁੱਟ ਤੇ ਔਰਤ ਦੀ ਪਕੜ ਅਜੇ ਵੀ ਪੂਰੀ ਸੀ ।

ਮਰਨ ਦੀ ਐਕਟਿੰਗ ਕਰਨ ਵਾਲੀ ਕਿਸੇ ਘਟੀਆ ਐਕਟਰੈੱਸ ਵਾਂਗ ਉਹਨੇ ਮੂੰਹ ਉਤਲੀ ਹਾਸੀ ਖਤਮ ਹੋਣ ਤੋਂ ਪਹਿਲਾਂ ਆਪਣੀਆਂ ਅੱਖਾਂ ਬੰਦ ਕਰ ਲਈਆਂ । ਹੌਲੀ ਹੌਲੀ ਉਹਦਾ ਮੂੰਹ ਖੁਲ੍ਹ ਗਿਆ ਤੇ ਉਹਦੇ ਚਿਹਰੇ ਤੇ ਮੱਖੀ ਆ ਕੇ ਬੈਠ ਗਈ ।

ਤਦੇ ਅਮਾਸੀ ਦੀ ਸਮਝ ਵਿਚ ਆਇਆ ਕਿ ਉਹਦੀ ਜੀਵਨ ਯਾਤਰਾ ਖਤਮ ਹੋ ਚੁੱਕੀ ਹੈ। ਉਹ ਉਠ ਕੇ ਸਿਰ ਨਿਵਾਈਂ ਖੜਾ ਰਹਿ ਗਿਆ।

ਇਕ ਛੋਟੇ ਜਿਹੇ ਸਟੇਸ਼ਨ ਤੇ ਗੱਡੀ ਰੁਕਦਿਆਂ ਹੀ ਬੁੱਢੀ ਚੀਕਾਂ ਮਾਰ ਕੇ ਰੋਣ ਲੱਗੀ। ਸ਼ੋਰ ਸੁਣ ਕੇ ਓਥੇ ਕਾਫ਼ੀ ਭੀੜ ਇਕੱਠੀ ਹੋ ਗਈ। ਭੀੜ ਨੂੰ ਚੀਰ ਕੇ ਰੇਲ ਦਾ ਇਕ ਅਫ਼ਸਰ ਅੰਦਰ ਆ ਗਿਆ।...

ਤੀਜੇ ਦਿਨ ਦੁਪਹਿਰ ਨੂੰ ਉਸ ਛੋਟੇ ਜਿਹੇ ਸਟੇਸ਼ਨ ਤੇ ਦੱਖਣ ਤੋਂ ਆਉਂਦੀ ਦਿਨ ਦੀ ਪੈਸਿੰਜਰ ਗੱਡੀ ਦਾ ਇੰਤਜ਼ਾਰ ਕਰਦੇ ਹੋਏ ਉਸ ਛੋਟੀ ਬੱਚੀ ਨੂੰ ਲਈ ਅਮਾਸੀ ਖਲੋਤੀ ਸੀ।

ਆਪਣੀ ਮਾਂ ਦੀ ਕਿਰਿਆ ਕਰਮ ਵਿਚ ਉਹਨੇ ਜੋ ਭੁਲ ਕੀਤੀ ਸੀ, ਉਹ ਸਾਰੀਆਂ ਅੰਤਿਮ—ਕਿਰਿਆਵਾਂ ਕੱਲ ਉਹਨੇ ਇਕ ਮਾਂ ਲਈ ਕਰ ਦਿੱਤੀਆਂ ਸਨ। ਓਸ ਬੱਚੀ ਨੂੰ ਆਪਣੇ ਜੀਵਨ ਵਿਚ ਮਿਲੀ ਅਨਮੋਲ ਪੂੰਜੀ ਵਾਂਗ ਹਿਕ ਨਾਲ ਲਾ ਕੇ ਉਹ ਸਾਰੀ ਰਾਤ ਸਟੇਸ਼ਨ ਤੇ ਸੁਤਾ ਰਿਹਾ ਸੀ।

ਅੱਜ ਉਹ ਪੈਸਿੰਜਰ ਠੀਕ ਸਮੇਂ ਤੇ ਪੁਜ ਗਈ ਸੀ। ਅਮਾਸੀ ਦਾ ਸਰੀਰ ਸਿਰ ਤੋਂ ਪੈਰਾਂ ਤੀਕ ਕੰਬ ਰਿਹਾ ਸੀ। ਉਸ ਤੋਂ ਬੱਚੀ ਦੇ ਨਾਲ ਆਪਣੇ ਝੋਲੇ ਦਾ ਭਾਰ ਨਹੀਂ ਚੁਕਿਆ ਜਾ ਰਿਹਾ ਸੀ। ਏਸ ਲਈ ਉਹਨੇ ਬਾਰੀ ਵਿਚ ਬੈਠੀ ਇਕ ਔਰਤ ਰਾਹੀਂ ਬੱਚੀ ਨੂੰ ਅੰਦਰ ਬਿਠਾ ਦਿੱਤਾ ਤੇ ਫਿਰ ਆਪਣਾ ਕੈਨਵਸ ਦਾ ਝੋਲਾ ਚੁੱਕ ਕੇ ਡੱਬੇ ਦੇ ਅੰਦਰ ਆ ਗਿਆ।

ਗੱਡੀ ਵਿਚ ਬੈਠੇ ਸਾਰੇ ਲੋਕ ਉਸ ਛੋਟੀ ਜਿਹੀ ਬੱਚੀ ਅਤੇ ਅਮਾਸੀ ਨੂੰ ਬਾਰ ਬਾਰ ਵੇਖ ਕੇ ਸੋਚ ਰਹੇ ਸਨ ਕਿ ਏਨੀ ਪਿਆਰੀ ਬੱਚੀ ਦਾ ਏਸ ਬੁੱਢੀ ਨਾਲ ਰਿਸ਼ਤਾ ਹੋਵੇਗਾ ?

"ਕੁੜੀ...ਬੇਟੀ ਹੈ ਜਾਂ ਪੋਤੀ ?" ਬਾਰੀ ਵਿਚ ਬੈਠੀ ਤੀਵੀਂ ਨੇ ਪੁੱਛਿਆ ਜੀਹਨੇ ਉਹਨੂੰ ਫੜਿਆ ਸੀ। ਨਿਰਸੰਤਾਨ ਅਮਾਸੀ ਨੇ ਬਿਨਾਂ ਕਿਸੇ ਝਿਜਕ ਦੇ ਝੱਟ ਉੱਤਰ ਦਿੱਤਾ,..."ਪੋਤੀ...!"

ਮੁਨੀ ਦੀਆਂ ਗੱਲ੍ਹਾਂ ਨੂੰ ਪਿਆਰ ਨਾਲ ਥਪਕਦਿਆਂ ਉਹਨੇ ਪੁੱਛਿਆ, "ਨਾਂ ਕੀ ਹੈ ?" ਓਸ ਸਮੇਂ "ਕੂ ਕੂ..." ਕਰਦੀ ਹੋਈ ਗੱਡੀ ਜ਼ੋਰ ਦੀ ਹੱਸ ਪਈ।

ਅਮਾਸੀ ਦਾ ਥਲਵਾਂ ਬੁਲ੍ਹ ਦੰਦਾਂ ਥੱਲੇ ਦਬ ਗਿਆ। ਉਹਨੂੰ ਅਫ਼ਸੋਸ ਹੋਣ ਲੱਗਾ ਕਿ ਉਹ ਮੁੰਨੀ ਦਾ ਨਾਂ ਪੁਛਣਾ ਭੁਲ ਗਿਆ। ਜਿਸ ਪਲ ਰੇਲ ਦੀ ਸੀਟੀ ਖਾਮੋਸ਼ ਹੋ ਗਈ। ਓਸੇ ਪਲ ਅਮਾਸੀ ਨੇ ਸੀਟੀ ਵਜਦੇ ਸਮੇਂ ਸੋਚ ਰੱਖਿਆ ਨਾਂ ਦੱਸ ਦਿੱਤਾ।

"ਪਾਪਾਤੀ !" (ਪਾਪਾਤੀ ਦਾ ਅਰਥ ਹੈ 'ਮੁੰਨੀ' ਜਾਂ 'ਬ੍ਰਾਹਮਣ ਔਰਤ')

"ਪਾਪਤੀ !"

"ਚੰਗਾ ਨਾਂ ਹੈ, ਬਿਲਕੁਲ ਠੀਕ।" ਉਹਨੇ ਸਲੋਂਹਦਿਆਂ ਹੋਇਆਂ ਕਿਹਾ।

ਠੀਕ ਹੋਵੇ ਜਾਂ ਨਾ ਹੋਵੇ...ਹੁਣ ਤਾਂ ਬਸ ਇਹੀ ਉਹਦਾ ਨਾਂ ਸੀ...

# 11. ਛੇਕਿਆ ਹੋਇਆ

ਥਣ ਧੋਣ ਲਈ ਨਿੰਮ ਥੱਲੇ ਖਲੋਤੀ ਗਾਂ ਦੇ ਪਿਛਲੇ ਪੈਰਾਂ ਨੂੰ ਬੰਨ੍ਹ ਕੇ ਪਾਣੀ ਦਾ ਲੋਟਾ ਚੁੱਕਣ ਲਈ ਮੁੜੇ ਸੁੱਬੂ ਕੋਨਾਰ ਨੇ ਹੀ ਪਹਿਲਾਂ ਉਹਨੂੰ ਵੇਖ ਲਿਆ। ਅਤੇ ਵੇਖਦੇ ਹੀ ਸੁੱਬੂ ਕੋਨਾਰ ਨੇ ਉਹਨੂੰ ਪਛਾਣ ਲਿਆ। ਉਹਦਾ ਕਲੇਜਾ ਧਕ ਕਰ ਕੇ ਰਹਿ ਗਿਆ। ਸੁੱਬੂ ਕੋਨਾਰ ਲਈ ਹੁਣ ਨਿਸਚਿਤ ਰੂਪ ਵਿਚ ਕਹਿ ਦੇਣਾ ਮੁਸ਼ਕਿਲ ਸੀ ਕਿ ਉਸਨੂੰ ਪਛਾਣ ਕੇ ਉਹ ਡਰ ਗਿਆ ਸੀ ਜਾਂ ਮਨ ਵਿਚ ਛਿਪੇ ਡਰ ਕਾਰਨ ਹੀ ਉਹ ਉਸਨੂੰ ਝਟ ਪਛਾਣ ਗਿਆ ਸੀ।

ਉਹ ਸਿਆਲ ਦੇ ਦਿਨ ਸਨ। ਮੱਘਰ ਮਹੀਨੇ ਦੀ ਇਕ ਸਵੇਰ, ਧੁੰਦ ਦਾ ਪਰਦਾ ਅਜੇ ਹਟਿਆ ਨਹੀਂ ਸੀ, ਫਿਰ ਕੀ ਕੋਈ ਇਕ ਦਮ ਇਸ ਤਰ੍ਹਾਂ ਥੋੜ੍ਹਾ ਹੀ ਥਰ ਥਰ ਕੰਬਣ ਲਗਦਾ ਹੈ ? ਪੈਰਾਂ ਦੇ ਅਗਲੇ ਹਿੱਸੇ ਜ਼ਮੀਨ ਤੇ ਟਿਕਾਏ ਕੋਨਾਰ ਬੈਠਾ ਸੀ। ਕੋਨਾਰ ਦਾ ਖੱਬਾ ਪੈਰ ਤੇਜ਼ੀ ਨਾਲ ਕੰਬਣ ਲੱਗਾ। ਉਹ ਉਠ ਕੇ ਖਲੋ ਗਿਆ। ਵਈ ਇਹ ਕੀ ? ਏਧਰ ਸਰੀਰ ਠਰ ਕੇ ਕੰਬ ਰਿਹਾ ਹੈ ਅਤੇ ਓਧਰ ਸਿਰ ਤੇ ਬੰਨ੍ਹੇ ਮਫਲਰ ਦੇ ਅੰਦਰ ਮੁੜ੍ਹਕਾ ਆ ਰਿਹਾ ਹੈ।

ਕੋਨਾਰ ਨੇ ਸਿਰ ਤੇ ਬੰਨ੍ਹਿਆ 'ਮੁੰਡਾਸ' ਲਾਹ ਕੇ ਆਪਣਾ ਸਿਰ ਚੰਗੀ ਤਰ੍ਹਾਂ ਖੁਰਕਿਆ।

ਕਾਲੋਨੀ ਦੇ ਕੰਪਾਊਂਡ ਦਾ ਲੋਹੇ ਦਾ ਦਰਵਾਜ਼ਾ ਖੋਲ੍ਹ ਕੇ ਉਹ ਆਪਣੀ ਭਾਰੀ ਦੇਹ ਨੂੰ ਲੈ ਕੇ ਬਾਹਰ ਆ ਗਿਆ। ਕੋਨਾਰ ਨੂੰ ਤਾਂ ਅਜਿਹਾ ਲੱਗਾ ਕਿ ਉਹ ਕੋਨਾਰ ਹੀ ਤੇ ਆਪਣਾ ਧਿਆਨ ਕੇਂਦਰਿਤ ਕਰ ਕੇ ਤੁਰਿਆ ਰਿਹਾ ਹੈ।

ਉਸਦੀਆਂ ਜੁੱਤੀਆਂ ਬੜੇ ਜ਼ੋਰ ਨਾਲ ਕਰ...ਕਰਾ...ਰਹੀਆਂ ਸਨ। ਉਹਨੇ ਕਾਲੀ ਚੈੱਕ ਦੀ ਲੁੰਗੀ ਪਾਈ ਹੋਈ ਸੀ। ਅੰਦਰ ਪਾਈ ਬਨੈਣ, ਲੱਕ ਦੁਆਲੇ ਬੰਨ੍ਹਿਆ ਚਾਰ ਉਂਗਲੀ ਚੌੜਾ ਮੋਟਾ ਬੈਲਟ, ਓਸ ਥੱਲੇ ਲਟਕਦਾ ਚਾਬੀਆਂ ਦਾ ਇਕ ਵੱਡਾ ਸਾਰਾ ਗੁੱਛਾ ਅਤੇ ਉਹਦੇ ਨਾਲ ਲੱਗਾ ਜੇਬ ਦਾ ਛੁਰਾ—ਸਭ ਕੁਝ ਉਹਦੇ ਪਾਰਦਰਸ਼ੀ ਮਸਲਿਨ ਦੇ ਕੁੜਤੇ ਵਿਚੋਂ ਨਜ਼ਰ ਆ ਰਿਹਾ ਸੀ। ਛੁਰੇ ਦੀ ਮੁੱਠ ਏਨੀ ਵੱਡੀ ਸੀ ਕਿ ਉਹਨੂੰ ਵੇਖ ਕੇ ਲਗਦਾ ਸੀ ਕਿ ਛੁਰਾ ਚਾਬੀਆਂ ਦੇ ਗੁੱਛੇ ਨਾਲ ਨਾ

ਹੋ ਕੇ ਉਹਦੀ ਮੁੱਠ ਥੱਲੇ ਗੁੱਛਾ ਲਮਕ ਰਿਹਾ ਹੈ। ਉਸਨੇ ਸੁੱਬੋ ਕੋਨਾਰ ਵੱਲ ਬਿਲਕੁਲ ਸਹਿ ਸੁਭਾ ਵੇਖਿਆ। ਕਿਸੇ ਵੀ ਆਦਮੀ ਵੱਲ ਜਿਸ ਤਰ੍ਹਾਂ ਉਹ ਵੇਖਿਆ ਕਰਦਾ ਸੀ, ਓਸੇ ਤਰ੍ਹਾਂ ਹੀ ਉਹਨੇ ਕੋਨਾਰ ਨੂੰ ਵੇਖਿਆ ਸੀ। ਪਰ ਕੋਨਾਰ ਦੀ ਹਾਲਤ ਐਸੀ ਹੋ ਗਈ ਕਿ ਪੁਛੋ ਨਾ। ਉਹ ਨਾ ਭਜ ਸਕਦਾ ਸੀ ਤੇ ਨਾ ਠਹਿਰ ਹੀ ਸਕਦਾ ਸੀ; ਨਾ ਦੁੱਧ 'ਚੋ ਰਿਹਾ ਸੀ ਤੇ ਨਾ ਗਾਂ ਦਿਆਂ ਪੈਰਾਂ ਦੀ ਰੱਸੀ ਨੂੰ ਹੀ ਖੋਲ੍ਹ ਰਿਹਾ ਸੀ।.. ਉਹ ਬਰਫ਼ ਬਣ ਕੇ ਓਥੇ ਉਹਦੇ ਲਾਗਿਓਂ ਹੋ ਕੇ ਅੱਗੇ ਵਧ ਚਲੇ ਓਸ ਆਦਮੀ ਦੀ ਪਿਠ ਵੱਲ ਵਿੰਹਦਾ ਰਹਿ ਗਿਆ। ਨਿੰਮ ਦੇ ਰੁੱਖ ਨਾਲ ਬੱਝਾ ਗਾਂ ਦਾ ਵੱਛਾ ਕੋਨਾਰ ਦੀ ਹਾਲਤ ਵੇਖ ਕੇ ਸ਼ਾਇਦ ਬਹੁਤ ਖੁਸ਼ ਹੋ ਗਿਆ ਸੀ। ਉਹ ਭੁੜਕਣ ਲੱਗਾ ਅਤੇ ਰੱਸੀ ਤੋਂ ਆਪਣੇ ਆਪ ਨੂੰ ਛੁਡਾ ਕੇ ਉਹ ਗਾਂ ਦੇ ਪੈਰਾਂ ਥੱਲੇ ਪਹੁੰਚ ਗਿਆ। ਪਰ ਉਹਦੇ ਵੱਲ ਵੀ ਕੋਨਾਰ ਦਾ ਧਿਆਨ ਨਹੀਂ ਗਿਆ।

ਸਦਾ ਵਾਂਗ ਸਵੇਰੇ ਉਠਦਿਆਂ ਹੀ ਪਹਿਲਾਂ ਪਹਿਲਾਂ ਗਾਂ ਦੇ ਦਰਸ਼ਨ ਕਰਨ ਦੇ ਇਰਾਦੇ ਨਾਲ ਕੁੰਜੂਮਣੀ ਨੇ ਜਿਵੇਂ ਹੀ ਬਾਰੀ ਖੋਲ੍ਹ ਕੇ ਬਾਹਰ ਵੇਖਿਆ, ਉਹਨੂੰ ਉਹ ਮਸਲਿਨ ਦੇ ਕੁੜਤੇ ਵਾਲਾ ਨਜ਼ਰੀਂ ਪਿਆ। ਕਾਂ ਦੇ ਆਲ੍ਹਣੇ ਵਾਂਗ ਰੱਖੇ ਵਾਲ ਅਤੇ ਉਹਦੇ "ਸਾਈਡ ਬੰਸ" ਵੇਖਦੇ ਹੀ ਉਹਦੇ ਮੱਥੇ ਤੇ ਵੱਲ ਪੈ ਗਏ ਤੇ ਉਹਨਾਂ ਨੇ ਅੱਖਾਂ ਬੰਦ ਕਰ ਲਈਆਂ। ਅਤੇ ਅੱਖਾਂ ਬੰਦ ਕੀਤੇ ਹੀ ਅਚਾਨਕ ਉਸ ਵਿਅਕਤੀ ਨੂੰ ਪਛਾਣ ਲਿਆ। ਉਹਨਾਂ ਦੋਬਾਰਾ ਅੱਖਾਂ ਖੋਲ੍ਹ ਕੇ ਵੇਖਿਆ! ਹਾਂ...ਉਹ ਉਹੀ ਆਦਮੀ ਸੀ।

ਕਿਤੇ ਕੋਈ ਇਹਦਾ ਪਿਛਾ ਤਾਂ ਨਹੀਂ ਕਰ ਰਿਹਾ ਹੈ!...ਕੁੰਜੂਮਣੀ ਘਬਰਾਏ ਹੋਏ ਭੱਜੇ ਭੱਜੇ ਬਾਹਰ ਆ ਗਏ। ਤਦ ਤੀਕ ਉਹ ਅੱਗੇ ਨਿਕਲ ਗਿਆ ਸੀ। ਬਾਹਰ ਆ ਕੇ ਕੁੰਜੂਮਣੀ ਨੇ ਗਾਂ ਦੇ ਪੈਰਾਂ ਨੂੰ ਰੱਸੀ ਨਾਲ ਅਤੇ ਆਪਣੇ ਪੈਰਾਂ ਨੂੰ ਡਰ ਨਾਲ ਬੰਨ੍ਹ ਕੇ ਬੁਤ ਬਣੇ ਖਲੋਤੇ ਸੁਬ੍ਬੂ ਕੋਨਾਰ ਨੂੰ ਵੇਖ ਲਿਆ। ਉਸਦੇ ਪਿਛੇ ਦਰਵਾਜ਼ੇ ਦੇ ਸਾਹਮਣੇ ਇਕ ਟਾਂਗਾ ਰੁਕਿਆ ਸੀ। ਕੀ ਉਹ ਓਸੇ ਟਾਂਗੇ ਵਿਚੋਂ ਉਤਰ ਕੇ ਆ ਰਿਹਾ ਹੈ?...ਕੁੰਜੂਮਣੀ ਫ਼ੈਸਲਾ ਨਾ ਕਰ ਸਕਿਆ। ਕਿਓਂਕਿ ਤਦੇ ਟਾਂਗੇ ਦੇ ਘੋੜੇ ਨੇ ਅਗਲੇ ਗੋਡੇ ਜ਼ਰਾ ਮੋੜ ਕੇ ਜ਼ਮੀਨ ਤੇ ਝੱਗ ਬਣਾਂਦੇ ਹੋਏ ਪੇਸ਼ਾਬ ਕਰਨ ਪਿਛੋਂ ਗਲ ਦੇ ਘੁੰਗਰੂ ਹਿਲਾਂਦੇ ਹੋਏ ਚਲਣਾ ਸ਼ੁਰੂ ਕੀਤਾ ਸੀ। ਇਸ ਲਈ ਇਹ ਵੀ ਸੰਭਵ ਸੀ ਕਿ ਟਾਂਗਾ ਟੁਰਦੇ ਟੁਰਦੇ ਉਂਜ ਈ ਰੁਕ ਗਿਆ ਹੋਵੇ।

ਸਵੇਰੇ ਸਵੇਰੇ ਇਕ ਤੋਂ ਪਿਛੋਂ ਇਕ ਹੋਣ ਵਾਲੇ ਇਹਨਾਂ ਦਰਸ਼ਨਾਂ ਦਾ ਅਹਿਸਾਸ ਹੁੰਦੇ ਹੀ ਕੁੰਜੂਮਣੀ ਨੇ ਗਲਾ ਸਾਫ਼ ਕਰ ਕੇ ਜ਼ਮੀਨ ਤੇ ਥੁੱਕਿਆ ਤੇ ਥੁੱਕਦੇ ਹੀ ਡਰ ਗਏ। ਕਿਤੇ ਓਸ ਆਦਮੀ ਨੇ ਵੇਖ ਲਿਆ ਤਾਂ...। ਉਹਨੂੰ ਸਾਬਤ ਕਰਨ ਲਈ ਕਿ ਉਹ ਉਹਨੂੰ ਵੇਖ ਕੇ ਨਹੀਂ ਥੁੱਕੇ ਸਨ, ਉਹ ਦੋ ਵਾਰ "ਥੂ, ਥੂ"! ਮੂੰਹ ਵਿਚ ਮਛਰ ਚਲਾ ਗਿਆ..." ਕਹਿ ਕੇ ਉਂਜ ਈ ਬੇਵਜ੍ਹਾ ਥੁੱਕੇ।

ਦੋਪਾਸੀਂ ਖੜੀਆਂ ਕਤਾਰਾਂ ਦੇ ਘਰਾਂ ਵੱਲ ਵਿੰਹਦੇ ਹੋਏ ਅੱਖ ਤਕ ਨਹੀਂ ਚੁੱਕੀ। ਸ਼ਾਇਦ ਉਹ ਏਨਾ ਵੀ ਨਾ ਜਾਣਨਾ ਚਾਹੁੰਦਾ ਸੀ ਕਿ ਉਹਦੇ ਆਉਣ ਨਾਲ ਏਥੇ ਰਹਿਣ ਵਾਲੇ ਸਾਰੇ ਲੋਕਾਂ ਦੇ ਦਿਲ ਵਿਚ ਹੈਰਾਨੀ, ਝਿਜਕ, ਚਿੰਤਾ ਅਤੇ ਸ਼ੱਕ ਪੈਦਾ

ਹੋ ਗਿਆ ਹੈ। ਪਰ ਜਾਣਦੇ ਹੋਏ ਵੀ ਉਹਦੀ ਖਾਸ ਪ੍ਰਵਾਹ ਕੀਤੇ ਬਗ਼ੈਰ, ਉਹ ਚੱਲ ਰਿਹਾ ਸੀ। ਆਪਣੀ ਚੁਪਚਾਪ ਹਾਲਤ ਤੋਂ ਉਹ ਸ਼ਾਇਦ ਇਹੀ ਪ੍ਰਗਟ ਕਰ ਰਿਹਾ ਸੀ ਕਿ ਏਥੋਂ ਦੇ ਕਿਸੇ ਵੀ ਆਦਮੀ ਵਾਂਗ ਇਸ ਰਾਹ ਤੇ ਚਲਣ ਦਾ ਅਧਿਕਾਰ ਮੈਨੂੰ ਵੀ ਹੈ। ਦੋਹਾਂ ਹੱਥਾਂ ਨੂੰ ਪਿਠ ਪਿਛੇ ਕਰੀ, ਹਥੇਲੀਆਂ ਨੂੰ ਕੁਕੜ ਦੀ ਪੂਛ ਵਾਂਗ ਹਿਲੌਂਦੇ ਹੋਏ, ਵਿਚਾਰਾਂ ਵਿਚ ਮਘਨ ਸਿਰ ਨਿਵਾਈਂ ਉਹ ਚੁਪਚਾਪ ਧੀਮੀ ਚਾਲ ਨਾਲ ਟੁਰਿਆ ਜਾ ਰਿਹਾ ਸੀ। ਉਹਦਾ ਉਹ ਅਹੰਕਾਰ ਅਤੇ ਉਹਦੀ ਇਹ ਚੁਪਚਾਪ ਸਥਿਤੀ ਹੀ ਕੁੰਜੂਮਣੀ ਝੱਲ ਨਹੀਂ ਰਿਹਾ ਸੀ। ਪਰ ਝੱਲਣ ਤੋਂ ਸਿਵਾ ਹੋਰ ਚਾਰਾ ਹੀ ਕੀ ਸੀ ? ਪਹਿਲਾਂ ਹੀ ਇਕ ਪਾਸੇ ਡਰ ਦੇ ਮਾਰੇ ਜ਼ੋਰ ਜ਼ੋਰ ਦੀ ਧੜਕ ਰਹੇ ਦਿਲ ਵਿਚ ਹੁਣ ਕਰੋਧ ਵੀ ਉਬਲਣ ਲੱਗਾ। ਫਿਰ ਵੀ ਉਹਦੀ ਬੁਧੀ ਧੀਰਜ ਤੋਂ ਕੰਮ ਲੈ ਰਹੀ ਸੀ।

"ਇਹ ਕਾਹਦੇ ਲਈ ਏਧਰ ਆਇਆ ਹੋਵੇਗਾ ? ਇਹਦੀ ਚਾਲ ਤੋਂ ਤਾਂ ਨਹੀਂ ਲਗਦਾ ਕਿ ਇਹ ਚੋਰੀ ਕਰਨ ਲਈ ਆ ਗਿਆ ਹੋਵੇ। ਜਿਸ ਆਰਾਮ ਨਾਲ ਉਹ ਟੁਰ ਰਿਹਾ ਹੈ, ਉਸ ਤੋਂ ਤਾਂ ਲਗਦਾ ਏ ਕਿ ਇਹ ਕਿਸੇ ਤੋਂ ਬਦਲਾ ਲੈਣ ਦਾ ਇੰਤਜ਼ਾਰ ਕਰ ਰਿਹਾ ਹੈ !...ਬੱਚੂ ਪਹਿਲਾਂ ਨਾਲੋਂ ਹੁਣ ਹੋਰ ਮੋਟਾ ਹੋ ਗਿਆ ਹੈ... ਓਦੋਂ ਵੀ ਕਿਹੜਾ ਘੱਟ ਸੀ ? ਬਨੇਰੇ ਤੋਂ ਛਾਲ ਮਾਰਦਿਆਂ ਜੇ ਇਹ ਗੋਡਿਆਂ ਭਾਰ ਨਾ ਡਿਗਾ ਹੁੰਦਾ ਤਾਂ ਸਾਰੇ ਲੋਕਾਂ ਨੂੰ ਉਂਜ ਈ ਚੁੱਕ ਕੇ ਦੂਰ ਸੁੱਟ ਦੇਂਦਾ...ਮੈਨੂੰ ਤਾਂ ਓਸ ਵੇਲੇ ਉਹਦੇ ਗੋਡਿਆਂ ਦਾ ਖ਼ੂਨ ਅਤੇ ਕੁਟ ਪੈਂਦੀ ਵੇਖ ਕੇ ਜਾਪਿਆ ਸੀ ਕਿ ਹੁਣ ਤਾਂ ਇਹਦੇ ਪੈਰ ਨਹੀਂ ਲੱਗ ਸਕਣਗੇ...ਹੁਣ ਤਾਂ ਇਹ ਸ਼ਾਨ ਨਾਲ ਆਪਣੀ ਚਾਲ ਵਿਖਾ ਰਿਹਾ ਹੈ ਚਾਲ ! ਖੈਰ ! ਹੁਣ ਇਹ ਏਧਰ ਕਾਹਦੇ ਲਈ ਆਇਆ ਹੈ ?... ਕਿਵੇਂ ਟਲੇਗਾ ਇਹ ਏਥੋਂ ? ਕੀ ਕੀਤਾ ਜਾਏ ? ਇਹਦਾ ਏਥੇ ਰਹਿਣਾ ਚੰਗਾ ਨਹੀਂ ਹੋਵੇਗਾ...ਪਤਾ ਨਹੀਂ ਅੱਜ ਸਵੇਰੇ ਕੀਹਦਾ ਮੂੰਹ ਵੇਖਿਆ ਜੋ...ਏਸੇ ਦਾ ਮੂੰਹ ਤਾਂ ਨਹੀਂ ਵੇਖਿਆ ਮੈਂ ?" ਸ਼ੱਕੀ ਹੋ ਕੇ ਸੋਚਦੇ ਹੋਏ ਕੁੰਜੂ ਮਣੀ ਨੇ ਸੁਬੂ ਕੋਨਾਰ ਵੱਲ ਵੇਖਿਆ। ਅੰਤ ਉਸਦੇ ਸਰੀਰ ਦੀ 'ਓਸ' ਆਦਮੀ ਨਾਲ ਤੁਲਨਾ ਕਰਨ ਲੱਗਾ।

"ਕੋਨਾਰ ਤੰਦਰੁਸਤ ਈ ਤਾਂ ਹੈ...ਦਹੀਂ, ਦੁੱਧ, ਘਿਓ, ਮੱਖਣ ਨਾਲ ਪਲਿਆ ਹੈ ਨਾ। ਪਰ ! ਕੀ ਉਹ ਮਾਰ ਝੱਲ ਲਵੇਗਾ ? ਉਸ ਦਿਨ ਉਹਦੇ ਗੋਡੇ ਟੁਟੇ ਨਾ ਹੁੰਦੇ ਤਾਂ ਕੋਨਾਰ ਦੀ ਕੀ ਮਜਾਲ ਸੀ ਕਿ ਉਹ ਉਹਨੂੰ ਖੂਹ ਦੀ ਰੱਸੀ ਨਾਲ ਮਾਰ ਪਵਾਏ ? ਰੱਸੀ ਬਿਲਕੁਲ ਲਹੂ ਨਾਲ ਭਿਜ ਗਈ ਸੀ। ਉਸਦੇ ਲਹੂ ਲੁਹਾਨ ਗੋਡਿਆਂ ਤੇ ਵੀ ਉਹਨੇ ਇਕ ਕੋੜਾ ਮਾਰਿਆ ਸੀ...ਬਸ ਫੇਰ ਕੀ ਸੀ ? ਬਿਲਕੁਲ ਬੇਹੋਸ਼ ਹੋ ਗਿਆ ਸੀ ਵਿਚਾਰਾ। ਫਿਰ ਅਸੀਂ ਉਹਨੂੰ ਘਸੀਟ ਕੇ ਲੈ ਆਏ ਸਾਂ ਉਸ ਨਿੰਮ ਦੇ ਰੁੱਖ ਥੱਲੇ। ਓਥੇ ਉਹਨੂੰ ਖਲਾਰ ਕੇ ਰੱਸੀ ਨਾਲ ਬੰਨ੍ਹ ਰੱਖਿਆ ਸੀ। ਅਤੇ ਜਦੋਂ ਉਹਨੇ ਥੋੜ੍ਹੀ ਦੇਰ ਬਾਅਦ ਅੱਖਾਂ ਖੋਲ੍ਹੀਆਂ ਤਾਂ ਜਾ ਕੇ ਕਿਤੇ ਪਤਾ ਲੱਗਾ ਕਿ ਉਹ ਅਜੇ ਵੀ ਜਿਓਂਦਾ ਹੈ। ਮੈਂ ਤਾਂ ਉਹਨੂੰ ਦੁੱਧ ਦੇ ਲੋਟੇ ਵਿਚ ਪਾਣੀ ਲਿਆ ਦਿੱਤਾ ਸੀ। ਚੁਪਚਾਪ ਫੜਾ ਦਿੰਦਾ ਤਾਂ ਕਿਹੜੀ ਮੁਸੀਬਤ ਆ ਜਾਣੀ ਸੀ ਪਰ ਨਹੀਂ। 'ਚੋਰ ਕਿਤੋਂ ਦੇ। ਤੇਰੇ ਤੇ ਤਰਸ ਖਾਣਾ ਹੀ ਪਾਪ..." ਮੈਂ ਕਿਹਾ ਸੀ

ਤੇ ਭੂਆਂ ਕੇ ਲੋਟਾ ਉਹਦੇ ਮੂੰਹ ਤੇ ਮਾਰਿਆ ਸੀ। ਜਿਸ ਮੂੰਹ ਵਿਚੋਂ ਪਾਣੀ ਪੀਤਾ ਸੀ, ਓਸ ਮੂੰਹ ਵਿਚੋਂ ਖ਼ੂਨ ਵਗ ਟੁਰਿਆ ਸੀ। ਆਪਣੀਆਂ ਕਾਲੀਆਂ ਅੱਖਾਂ ਬੰਦ ਕਰਨ ਤੋਂ ਪਹਿਲਾਂ ਉਹਨੇ ਮੇਰੇ ਵੱਲ ਵੇਖਿਆ ਸੀ....ਉਹਦਾ ਮਤਲਬ ਤਾਂ ਹੁਣ ਸਮਝ ਵਿਚ ਆ ਰਿਹਾ ਹੈ...

'ਓਏ ਪਾਪਾਨ! ਤੈਨੂੰ ਵੇਖ ਲਾਂਗਾ ਕਦੀ।' ਉਹਦੀ ਨਜ਼ਰ ਇਹੀ ਕਹਿ ਰਹੀ ਸੀ। ਹੁਣ ਆ ਗਿਆ ਹੈ...ਮੈਂ ਤਾਂ ਉਸਨੂੰ ਪਾਣੀ ਪਿਆਇਆ ਸੀ...ਕੀ ਉਹ ਏਸ ਗੱਲ ਨੂੰ ਵੀ ਭੁਲ ਗਿਆ ਹੋਵੇਗਾ? ਮੈਨੂੰ ਤਾਂ ਹੋਰਾਂ ਵਾਂਗ ਹੱਥ ਵਿਚ ਆ ਫਸੇ ਆਦਮੀ ਨੂੰ ਮਾਰਨ ਦੀ ਤਲਬ ਤਾਂ ਨਹੀਂ ਹੋ ਰਹੀ ਸੀ। ਮੈਂ ਤਾਂ ਇਹੀ ਸੋਚ ਕੇ ਉਹਨੂੰ ਮਾਰਿਆ ਸੀ ਕਿ 'ਓਏ ਨਿਭਾਗੇ' ਕੀ ਤੇਰੀ ਕਿਸਮਤ ਲੁਟ ਗਈ ਸੀ ਜਿਹੜਾ ਤੂੰ ਚੋਰੀ ਕਰ ਕੇ ਭੱਜ ਕੇ ਇਹਨਾਂ ਲੋਕਾਂ ਦੇ ਹੱਥੀਂ ਫਸ ਕੇ ਇੰਜ ਕੁਟ ਖਾਈ ਜਾ ਰਿਹਾ ਏ ਅਤੇ "ਪਾਣੀ, ਪਾਣੀ" ਕਹਿ ਕੇ ਤਰਸ ਰਿਹਾ ਏ '...ਹੁਣ ਮੈਂ ਮੰਨਦਾ ਹਾਂ ਕਿ ਮੈਂ ਉਹਨੂੰ ਮਾਰਿਆ ਸੀ...ਤੇ ਉਸਨੂੰ ਵੀ ਮੇਰੇ ਮਾਰਨ ਦੀ ਹੀ ਗੱਲ ਚੇਤੇ ਰਹੀ ਹੋਵੇਗੀ ਤੇ ਹੁਣ ਪਰਤ ਆਇਆ ਹੈ ਮਾਰਨ ਲਈ। ਮੈਂ ਹੁਣ ਜਾਣਦਾ ਹਾਂ ਕਿਓਂ? ਉਹਦੀ ਚਾਲ ਦੱਸ ਰਹੀ ਹੈ ਏਨਾ ਚੰਗੀ ਤਰ੍ਹਾਂ ਜੇਲ੍ਹ ਦੀਆਂ ਵਿਹਲੀਆਂ ਖਾ ਕੇ ਮੁਸ਼ਟੰਡਾ ਬਣ ਕੇ ਆ ਗਿਆ ਹੈ। ਬਦਲਾ ਲੈਣ ਲਈ ਈ ਤਾਂ ਆਇਆ ਹੈ, ਹੋਰ ਕੀ?... ਵਿਚਾਰਾ! ਮੈਨੂੰ ਤਾਂ ਏਸ ਸੁਬੱ ਕੋਨਾਰ ਨੂੰ ਵੇਖ ਕੇ ਤਰਸ ਆ ਰਿਹਾ...ਵੇਖੋ ਨਾ! ਕਿਵੇਂ ਇਕਦਮ ਬੁਤ ਬਣ ਕੇ ਠਹਿਰ ਗਿਆ। ਇਹਦੇ ਖਾਤੇ ਵਿਚ ਹੀ ਸਭ ਤੋਂ ਵਧੇਰੇ ਮਾਰ ਜਮ੍ਹਾਂ ਹੈ। ਬਾਪ ਰੇ! ਕਿੰਨਾ ਮਾਰਿਆ ਸੀ ਕੋਨਾਰ ਨੇ ਵੀ? ਤਦ ਮਾਰਦੇ ਹੋਏ ਸੁਆਦ ਆ ਰਿਹਾ ਸੀ—ਹੁਣ ਵੇਖੋ ਉਹ ਵਾਪਸ ਦੇਣ ਲਈ ਆ ਗਿਆ ਹੈ...ਮੈਨੂੰ ਵੀ ਤਾਂ...ਮੇਰੇ ਖਾਤੇ ਤਾਂ ਬਸ ਇਕ ਝਾਫੜ ਹੋਣੀ ਚਾਹੀਦੀ ਹੈ...ਪਰ ਉਹਨੂੰ ਝਲ ਲਾਂਗਾ, ਤਦ ਨਾ! ਏਸ ਕਾਲੋਨੀ ਦੇ ਸਾਰੇ ਲੋਕਾਂ ਨੇ ਆਪਣੀ ਵਲੋਂ ਇਕ ਝਾਫੜ ਦਾ ਦਾਨ ਦੇ ਦਿੱਤਾ ਸੀ...ਤਾਂ ਵੀ ਕੀ ਹੋਇਆ? ਵੱਡਾ ਆਇਆ ਹੈ ਮਹਾਂ ਸੂਰ! ਇਸਦੀ ਏਨੀ ਮਜਾਲ ਕਿਥੇ ਜੋ ਸਾਰਿਆਂ ਨੂੰ ਮਾਰਨ ਦੀ ਹਿੰਮਤ ਕਰੇ?"...ਕੁੰਜੂਮਣੀ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਸੋਚਦੇ ਹੋਏ ਫਿਰ ਸੁਬੂੱ ਕੋਨਾਰ ਦੀ ਤੰਦਰੁਸਤ ਦੇਹ ਨੂੰ ਨਜ਼ਰਾਂ ਨਾਲ ਅਜਮਾਣ ਲੱਗੇ। ਕਹਿੰਦੇ ਹਨ ਜਦੋਂ ਰਾਮ ਨੇ ਪੁਲ ਬੰਨ੍ਹਣਾ ਸ਼ੁਰੂ ਕੀਤਾ ਤਦ ਇਕ ਗਾਹਲੜ ਨੇ ਆ ਕੇ ਸਹਾਇਤਾ ਕਰਨ ਦੀ ਕੋਸ਼ਿਸ਼ ਕੀਤੀ ਸੀ। ਓਸੇ ਤਰ੍ਹਾਂ ਕੁੰਜੂਮਣੀ ਵੀ ਆਪਣੀ ਸੁਬੂੱ ਕੋਨਾਰ ਦੀ ਤਾਕਤ ਨਾਲ ਤੁਲਨਾ ਕਰਨ ਲੱਗੇ ਤੇ ਹਿਸਾਬ ਲਾਉਣ ਲੱਗੇ ਕਿ ਦੋਹਾਂ ਨੇ ਮਿਲ ਕੇ ਹੱਲਾ ਮਚਾਇਆ ਤਾਂ ਹੋਰ ਕੌਣ ਕੌਣ ਲੋਕ ਆ ਜਾਣਗੇ ਤੇ ਉਹਨਾਂ ਦੀ ਭੀੜ ਦੀ ਕੁੱਲ ਹਿੰਮਤ ਅਤੇ ਸ਼ਕਤੀ ਕਿੰਨੀ ਹੋਵੇਗੀ? ਹਿਸਾਬ ਲਾ ਕੇ ਕੁੰਜੂਮਣੀ ਕੁਝ ਸੰਤੁਸ਼ਟ ਹੋ ਗਏ। ਅਤੇ ਉਹਨਾਂ ਹਿੰਮਤ ਨਾਲ ਜ਼ੋਰ ਨਾਲ ਇਕ ਵਾਰ ਗਲਾ ਸਾਫ਼ ਕੀਤਾ ਪਰ ਉਹਨਾਂ ਨੂੰ ਇਕਦਮ ਖਾਂਸੀ ਆ ਗਈ। ਵਿਚਾਰੇ! ਉਂਜ ਉਹ ਚਾਹੁੰਦੇ ਤਾਂ ਇਹੀ ਸਨ ਕਿ ਇਕ ਵਾਰ ਕਰੜੀ ਆਵਾਜ਼ ਵਿਚ ਓਸ ਆਦਮੀ ਨੂੰ ਧਮਕੀ ਦੇਣ। ਪਰ ਧਮਕੀ ਦੇਣ ਦੀ ਆਦਤ ਨਾ ਹੋਣ ਕਾਰਨ ਜਾਂ ਦਿਨ ਭਰ ਨਟਰਾਜ ਵਿਲਾਸ ਵਿਚ ਚਰਕੂ ਮਾਸਟਰ ਦਾ

(ਹੋਟਲ ਵਿਚ ਟੇਬਲ ਸਾਫ਼ ਕਰਨ ਵਾਲੇ ਦਾ) ਕੰਮ ਕਰਕੇ ਓਥੋਂ ਦੇ ਮੂੰਗਫਲੀ ਦੇ ਤੇਲ ਵਿਚ ਪਏ ਇਮਲੀ ਦੇ ਗੋਲਿਆਂ ਦੇ ਸੜਣ ਤੇ ਆਉਣ ਵਾਲੀ ਖੰਘ ਦੀ ਆਦਤ ਹੋ ਜਾਣ ਦੇ ਕਾਰਨ—ਪਤਾ ਨਹੀਂ ਕਿਸ ਕਾਰਨ ਉਸਦੇ ਕੋਲੋਂ ਧਮਕੀ ਨਹੀਂ ਦਿੱਤੀ ਗਈ। ਧਮਕੀ ਦੀ ਸੁਰ ਵਿਚ ਉਹਨਾਂ ਗਲਾ ਸਾਫ਼ ਕੀਤਾ ਤਾਂ ਬਸ ਖੰਘ ਹੀ ਸਕੇ।

ਉਹਨੇ ਨਾ ਉਹਨਾਂ ਵੱਲ ਧਿਆਨ ਦਿੱਤਾ, ਨਾ ਉਹਨਾਂ ਦੇ ਖੰਘਣ ਵੱਲ ? ਸਿਧਾ ਜਾ ਕੇ ਤਾਲਾ ਲੱਗੇ ਬੰਦ ਘਰ ਦੀਆਂ ਪੌੜੀਆਂ ਚੜ੍ਹਨ ਲੱਗਾ।

"ਚੰਗੀ ਥਾਂ ਵੇਖ ਰੱਖੀ ਹੈ ਸਾਲੇ ਨੇ ! ਹੁਣ ਤਾਂ ਉਹ ਤਿਨੈ (ਬਰਾਂਡੇ ਵਿਚ ਬੈਠਣ ਲਈ ਬਣਾਏ ਗਏ ਪੱਥਰ ਦੇ ਚਬੂਤਰੇ) ਉਤੇ ਬੈਠਾ ਰਹੇਗਾ। ਉਹਦੇ ਲਾਗਲੇ ਨਲਕੇ ਤੇ ਆ ਕੇ ਕੁੜੀਆਂ ਕਿਵੇਂ ਪਾਣੀ ਭਰਨਗੀਆਂ ? ਹੁਣੇ ਥੋੜ੍ਹੇ ਚਿਰ ਨੂੰ ਮੇਰੀ ਮਾਂ ਆ ਜਾਵੇਗੀ ਅਤੇ ਤਿਨੈ ਤੇ ਦੋ ਗਾਗਰਾਂ ਰੱਖ ਕੇ ਕਹੇਗੀ, "ਕੁੰਜੂਮਣੀ ਪੁੱਤਰ ! ਬੱਸ ਦੋ ਹੀ ਗਾਗਰਾਂ ਪਾਣੀ ਲਿਆ ਦੇ ਮੇਰੇ ਲਾਲ ! ਉਹ ਪਾਣੀ ਦੀ ਗਾਗਰ ਓਥੇ ਚੁੱਕ ਸਕੇਗੀ ਕਿਤੇ ? ਦੋਵੇਂ ਗਾਗਰਾਂ ਲੈ ਕੇ ਮੈਨੂੰ ਹੀ ਨਲ ਤੇ ਜਾਣਾ ਪਵੇਗਾ। ਅਤੇ ਉਹ ਓਥੇ ਹੋਵੇਗਾ...ਬੱਸ ਮੈਨੂੰ ਹੌਲੀ ਜਿਹੀ ਉਤਾਂਹ ਚੁਕੇਗਾ...ਮੈਂ ਤਾਂ ਕਹਿ ਦਿਆਂਗਾ ਵਈ ! ਮੇਥੋਂ ਤਾਂ ਕੇਵਲ ਇਕ ਹੀ ਥਪੜ ਸਹਿਆ ਜਾਵੇਗਾ। ਉਹ ਮਾਰ ਦਿਓ ਤੇ ਸਾਨੂੰ ਛੱਡ ਦਿਓ। ਉਂਜ ਜਿਥੋਂ ਤਕ ਇਨਸਾਫ਼ ਦਾ ਸਵਾਲ ਹੈ, ਸਭ ਤੋਂ ਪਹਿਲਾਂ ਸੁਬੂੱ ਕੋਨਾਰ ਦੀ ਹੀ ਪਿਟਾਈ ਹੋਣੀ ਚਾਹੀਦੀ ਹੈ...ਸ਼ਾਇਦ ਇਸ ਕੋਨਾਰ ਦੇ ਬੱਚੇ ਨੇ ਉਹਨੂੰ ਅਜੇ ਨਹੀਂ ਪਛਾਣਿਆ ਹੈ।

"ਓਏ ਸੁਬੂੱ, ਵੇਖ ਕੀ ਰਿਹਾ ਹੈਂ ?...ਅਜੇ ਪਛਾਣਿਆ ਨਹੀਂ ਬੱਚੂ ਨੂੰ ?..." ਧੀਮੀ ਆਵਾਜ਼ ਵਿਚ ਉਹਨਾਂ ਨੇ ਪੁੱਛਿਆ।

"ਪਛਾਣਿਆ ਕਿਓਂ ਨਹੀਂ ? ਚੰਗੀ ਤਰ੍ਹਾਂ ਪਛਾਣ ਲਿਆ ਹੈ। ਹੁਣ ਸੋਚ ਇਹ ਰਿਹਾ ਹਾਂ ਕਿ ਇਹਨੇ ਮੈਨੂੰ ਪਛਾਣ ਲਿਆ ਹੈ ਜਾਂ ਨਹੀਂ ?..." ਸੁਬੂੱ ਹੌਲੀ ਜਿਹੀ ਬੋਲਿਆ।

ਠੀਕ ਓਸ ਸਮੇਂ ਹੱਥ ਵਿਚ ਦੁੱਧ ਦਾ ਲੋਟਾ ਲਈਂ ਕੁੰਜੂਮਣੀ ਦੀ ਮਾਂ ਸੀਤਾਮਾ ਬਾਹਰ ਆ ਗਈ ਅਤੇ ਉਹਨੇ ਵੇਖਿਆ ਕਿ ਸੁਬੂੱ ਕੋਨਾਰ ਦੁੱਧ ਚੋਣ ਦਾ ਕੰਮ ਛੱਡ ਕੇ ਉਹਦੇ ਪੁੱਤਰ ਨਾਲ ਗੱਪਾਂ ਮਾਰ ਰਿਹਾ ਹੈ। ਉਹਨਾਂ ਵਿਚਾਲੇ ਕੀ ਗੱਲ ਹੋ ਰਹੀ ਹੈ, ਇਹ ਜਾਣਨ ਲਈ ਕੰਨਾਂ ਤੇ ਆ ਡਿਗੇ ਦੁਪੱਟੇ ਨੂੰ ਕੰਨਾਂ ਤੋਂ ਪਿਛੇ ਕਰਦਿਆਂ ਉਹ ਓਸ ਨਿੰਮ ਦੇ ਰੁੱਖ ਹੇਠਾਂ ਆ ਗਈ।

ਆਮ ਤੌਰ ਤੇ ਕੁੰਜੂਮਣੀ ਕਿਸੇ ਨਾਲ ਗੱਲ ਨਹੀਂ ਕਰਦੇ ਸਨ। ਸਵੇਰੇ ਉਠਦੇ ਹੀ ਬਾਰੀ ਖੋਲ੍ਹ ਕੇ 'ਗਊ ਦਰਸ਼ਨਾਂ' ਤੋਂ ਪਿਛੋਂ ਬਾਹਰ ਬਰਾਂਡੇ ਵਿਚ ਤਿਨੈ ਤੇ ਬੈਠ ਕੇ ਪਾਨ ਬਣਾ ਕੇ ਚਬਦੇ ਰਹਿੰਦੇ। ਕੁੰਜੂਮਣੀ ਹੁਣ ਤੀਕ ਦੋ ਵਾਰ ਪਾਨ ਖਾ ਚੁੱਕੇ ਹੁੰਦੇ। ਕਾਫ਼ੀ ਪੀ ਲੈਣ ਤੋਂ ਪਿਛੋਂ ਫਿਰ ਇਕ ਵਾਰ ਪਾਨ ਖਾਂਦੇ। ਫਿਰ ਪਾਨ, ਤੰਮਾਕੂ। ਮੂੰਹ ਵਿਚ ਸੁਪਾਰੀ ਰੱਖ ਦੋ ਗਾਗਰਾਂ ਪਾਣੀ ਲੈਣ ਲਈ ਨਲ ਵੱਲ ਜਾਂਦੇ।

ਵਧੇਰੇ ਹੂੰ...ਹਾਂ....ਫੁਕਾਰਿਆਂ ਤੇ ਇਸ਼ਾਰਿਆਂ ਨਾਲ ਆਪਣਾ ਕੰਮ ਚਲਾ ਲੈਂਦੇ ਸਨ।

ਅੱਜ ਉਸੇ ਕੁੰਜੂਮਣੀ ਨੂੰ ਪਾਨ ਤੀਕ ਖਾਧੇ ਬਗ਼ੈਰ ਏਸ ਕੋਨਾਰ ਦੇ ਬੱਚੇ ਨਾਲ ਗੱਲਾਂ ਕਰਦੇ ਵੇਖ ਸੀਤਾਮਾ ਨੂੰ ਮਹਿਸੂਸ ਹੋਇਆ ਕਿ ਜ਼ਰੂਰ ਕੋਈ ਗੱਲ ਹੈ...ਸ਼ਾਇਦ ਦਿਲਚਸਪ ਵੀ। ਕਿਸੇ ਚੀਜ਼ ਨੂੰ ਸੁੰਘਣ ਜਿਹੀ ਸੂਰਤ ਬਣਾ ਕੇ ਏਧਰ ਓਧਰ ਵਿੰਹਦੇ ਹੋਏ ਉਹ ਨਿੰਮ ਦੇ ਰੁੱਖ ਵੱਲ ਚੱਲ ਪਈ। ਓਸੇ ਸਮੇਂ ਬੰਦ ਘਰ ਦੇ ਸਾਹਮਣੇ ਖਲੋਤੇ ਆਦਮੀ ਨੇ ਮੁੜ ਕੇ ਇਹਨਾਂ ਤਿੰਨਾਂ ਵੱਲ ਵੇਖਿਆ।

"ਏਧਰ ਹੀ ਵੇਖ ਰਿਹਾ ਹੈ...ਮਾਂ! ਤੂੰ ਕਿਓਂ ਓਧਰ ਵੇਖ ਰਹੀ ਹੈਂ?" ਕੁੰਜੂਮਣੀ ਨੇ ਦੰਦ ਪੀਂਹਦੇ ਹੋਏ ਕਿਹਾ।

"ਕੌਣ ਹੈ ਵੇ ਇਹ? ਓਸ ਬੰਦ ਘਰ ਵਿਚ ਉਸਦਾ ਕੀ ਕੰਮ ਹੈ? ਕੋਈ ਪੁੱਛਣ ਵਾਲਾ ਵੀ ਤਾਂ ਹੋਵੇ। ਕਿਓਂ ਵੇ ਕੌਣ ਹੈ ਤੂੰ?" ਉਸ ਆਦਮੀ ਨੂੰ ਵਿੰਹਦਿਆਂ ਹੀ ਸੀਤਾਮਾ ਨੇ ਹੱਥ ਵਿਚਲੇ ਦੁੱਧ ਦਾ ਲੋਟਾ ਹਿਲਾ ਹਿਲਾ ਕੇ ਉਚੀ ਉਚੀ ਆਵਾਜ਼ ਵਿਚ ਬੜਬੜਾਣਾ ਸ਼ੁਰੂ ਕਰ ਦਿੱਤਾ ਤੇ ਉਹ ਉਸਦੇ ਵੱਲ ਜਾਣ ਲੱਗੀ। ਪਰ ਕੁੰਜੂਮਣੀ ਨੇ ਤੁਰਤ ਮਾਂ ਦੀ ਕਲਾਈ ਫੜ ਕੇ ਰੋਕ ਦਿੱਤਾ।

"ਪਤਾ ਈ ਉਹ ਕੌਣ ਹੈ? ਇਕ ਵਾਰ ਇਕ ਆਦਮੀ ਨੇ ਚੋਰੀ ਕਰਕੇ, ਭਜਦੇ ਭਜਦੇ ਸਾਡੇ ਘਰ ਕੰਪਾਊਂਡ ਦੇ ਬਨੇਰੇ ਤੋਂ ਛਾਲ ਮਾਰ ਕੇ ਆਪਣੇ ਪੈਰ ਤੁੜਾ ਲਏ ਸਨ ਯਾਦ ਈ? ਲੋਕ ਉਹਦਾ ਪਿਛਾ ਕਰ ਰਹੇ ਸਨ ਅਤੇ ਏਸ ਕੋਨਾਰ ਨੇ ਉਹਨੂੰ ਬਹੁਤ ਕੁਟਿਆ ਸੀ...

"ਬੋਲ...ਬੋਲ!"

"ਦਸ ਵਜੇ ਪੁਲਸ ਦੇ ਆਉਣ ਤੀਕ ਉਹਨੂੰ ਨਿੰਮ ਦੇ ਰੁੱਖ ਨਾਲ ਬੰਨ੍ਹ ਕੇ ਰਾਹ ਵਿਚ ਆਣ ਜਾਣ ਵਾਲੇ ਸਾਰੇ ਲੋਕ ਆਪਣੇ ਵਲੋਂ ਇਕ ਇਕ ਝਾਪੜ ਇਨਾਮ ਦਈ ਜਾ ਰਹੇ ਸਨ।

...ਯਾਦ ਨਹੀਂ?"

"ਹਾਂ ਤਾਂ..."

"ਮੈਂ ਵੀ ਦੁੱਧ ਦਾ ਲੋਟਾ ਮੂੰਹ ਤੇ ਮਾਰਿਆ ਸੀ ਨਾ...ਉਹੀ ਹੈ—ਉਹੀ ਚੋਰ ਆਇਆ ਹੈ...ਚੋਰੀ ਲਈ ਨਹੀਂ...ਪੁਰਾਣਾ ਹਿਸਾਬ ਚੁਕਾਣ ਲਈ—ਸਾਰਿਆਂ ਨੂੰ ਆਪਣਾ ਆਪਣਾ ਹਿੱਸਾ ਵਾਪਸ ਕਰਨ ਲਈ।"

"ਹਾਂ...ਹਾਂ...ਉਹ ਦੇਵੇਗਾ ਅਤੇ ਲੋਕਾਂ ਦੇ ਹੱਥ ਫੁਲ ਤੋੜਦੇ ਰਹਿਣਗੇ ਕੀ? ਚੋਰ ਨੂੰ ਫੜ ਕੇ ਮਾਰਦੇ ਨਹੀਂ ਤਾਂ ਕੀ ਉਸ ਦੇ ਹੱਥਾਂ ਨੂੰ ਚੁੰਮਦੇ ਹਨ? ਕਿਓਂ? ਕੋਨਾਰ ਜੀ! ਤੁਸੀਂ ਇਹ ਅਨਿਆਏ ਵੇਖ ਕੇ ਚੁੱਪ ਚਾਪ ਕਿਉਂ ਖੜੇ ਹੋ? ਉਸ ਨੂੰ ਕਹਿ ਦਿਓ ਕਿ ਚੁੱਪ ਚਾਪ ਕੰਪਾਊਂਡ ਵਿਚੋਂ ਬਾਹਰ ਜਾਏ ਅਤੇ ਕਿਤੇ ਹੋਰ ਜਾ ਕੇ ਆਪਣੇ ਲਈ ਕੋਈ ਸਰਾਂ ਜਾਂ ਧਰਮਸ਼ਾਲਾ ਲੱਭ ਲਵੇ...ਨਹੀਂ ਤਾਂ 'ਪੁਲਸ ਬੁਲਾਵਾਂਗੇ' ਕਹੋ।" ਉਹ ਜ਼ੋਰ ਜ਼ੋਰ ਦੀ ਇਸ ਤਰ੍ਹਾਂ ਚੀਕ ਰਹੀ ਸੀ ਜਿਵੇਂ ਭੀੜ ਇਕੱਠੀ ਕਰਨੀ ਚਾਹੁੰਦੀ ਹੋਵੇ।

ਪਰ ਉਸ ਦਾ ਰੌਲਾ ਸੁਣਨ ਤੋਂ ਪਹਿਲਾਂ ਹੀ ਦੁੱਧ ਲਿਆਉਣ ਜਾਂ ਸਭ ਤੋਂ ਪਹਿਲਾਂ ਨਲ ਤੋਂ ਪਾਣੀ ਭਰਨ ਲਈ ਰਾਹ ਵਿਚ ਏਧਰ ਓਧਰ ਇਕੇ ਦੁਕੇ ਲੋਕ ਦਿੱਸਣ ਲੱਗੇ ਸਨ।

ਹੁਣ ਸੀਤਾਮਾ ਦਾ ਰੌਲਾ ਸੁਣ ਕੇ ਸਾਰਿਆਂ ਨੇ ਓਸ ਬੰਦ ਘਰ ਦੇ ਬਰਾਂਡੇ ਵਿਚ ਆ ਕੇ ਬੈਠੇ ਓਸ ਆਦਮੀ ਨੂੰ ਵੇਖਿਆ ਅਤੇ ਵੇਖ ਕੇ ਪਛਾਣ ਵੀ ਲਿਆ। ਸੁਬੂ ਕੋਨਾਰ ਅਤੇ ਕੁੰਜੂਮਣੀ ਵਾਂਗ ਉਹ ਵੀ ਉਸ ਦੀ ਹੋਂਦ ਨਾਲ ਡਰ ਗਏ।

ਭੀੜ ਇਕੱਠੀ ਹੁੰਦਿਆਂ ਹੀ ਕੋਨਾਰ ਵਿਚ ਥੋੜ੍ਹੀ ਜਿਹੀ ਹਿੰਮਤ ਆ ਗਈ। "ਇਹ ਕੌਣ ਹੈ ?...ਵੱਡਾ ਉਹ ਆਇਆ ਹੈ !...ਚੋਰ ਦਾ ਬੱਚਾ ਈ ਤਾਂ ਹੈਂ...ਉਸ ਦਿਨ ਦੀ ਮਾਰ ਭੁੱਲ ਗਿਆ ਹੈ ਸ਼ਾਇਦ...ਮੈਂ ਸੋਚ ਤਾਂ ਇਹੀ ਰਿਹਾ ਸਾਂ ਕਿ ਆਖਰ ਇਹ ਆਇਆ ਕਾਹਦੇ ਲਈ ਹੈ..."

ਮਫਲਰ ਖੋਲ੍ਹ ਕੇ ਉਸ ਨੂੰ ਮੋਢਿਆਂ ਤੇ ਸੁੱਟਦੇ ਹੋਏ ਕੋਨਾਰ ਨੇ ਇਕ ਵਾਰ ਜ਼ੋਰ ਦੀ ਗਲਾ ਸਾਫ ਕੀਤਾ।

"ਹਾਂ ਏਵੇਂ ਹੀ...ਕੁੰਜੂਮਣੀ ਨੇ ਉਸ ਨੂੰ ਮਨ ਹੀ ਮਨ ਦਾਦ ਦਿੱਤੀ।

ਕੋਨਾਰ ਸਾਹ ਰੋਕ, ਧਮਕੀ ਦੇਣ ਦੇ ਅੰਦਾਜ਼ ਵਿਚ ਓਸ ਬਰਾਂਡੇ ਵੱਲ ਚੱਲ ਪਿਆ। ਉਸ ਦਾ ਸਾਥ ਦੇਣ ਲਈ—ਜੇ ਉਸ ਨੂੰ ਕੁਝ ਹੋ ਗਿਆ ਤਾਂ ਭੱਜ ਜਾਣ ਜਾਂ ਸ਼ੋਰ ਮਚਾਣ ਲਈ ਕੋਈ ਵੀ ਹੋਵੇ—ਏਸ ਲਈ ਕੁੰਜੂਮਣੀ ਵੀ ਉਸ ਦੇ ਮਗਰ ਬੜੀ ਗੰਭੀਰਤਾ ਨਾਲ ਟੁਰਨ ਲੱਗਾ।

"ਕਿਉਂ ਓਏ ? ਏਥੇ ਸਾਰੇ ਜਾਣਦੇ ਹਨ ਕਿ ਤੂੰ ਕੌਣ ਹੈਂ...ਲਗਦਾ ਏ ਰਾਹ ਭੁੱਲ ਕੇ ਆ ਗਿਆ ਹੈਂ...ਏਸ ਤੋਂ ਪਹਿਲਾਂ ਕਿ ਕੋਈ ਨਵਾਂ ਪੁਆੜਾ ਖੜਾ ਹੋ ਜਾਵੇ, ਚੁਪ ਚਾਪ ਥਾਂ ਖਾਲੀ ਕਰ ਕੇ ਇਸ ਕੰਪਾਊਂਡ ਤੋਂ ਬਾਹਰ ਭਜ ਜਾ।"

ਕੋਨਾਰ ਦੇ ਨਾਲ ਨਾਲ ਕੁੰਜੂਮਣੀ ਨੇ ਵੀ ਆਪਣੀ ਜੋੜ ਦਿੱਤੀ : "ਹਾਂ ਬਾਬਾ... ਚੁਪ ਚਾਪ ਚਲੇ ਜਾਓ...ਤੇਰੇ ਲਈ ਥਾਂ ਦਾ ਕਿਹੜਾ ਘਾਟਾ ਹੈ ?"

ਉਸ ਨੇ ਚੁਪਚਾਪ ਕਮੀਜ਼ ਦੀ ਜੇਬ ਵਿਚੋਂ ਇਕ ਬੀੜੀ ਕੱਢ ਕੇ ਲਾ ਲਈ।

ਫਿਰ ਲੱਕ ਨੂੰ ਟਟੋਲਦਿਆਂ ਬੈਲਟ ਦੇ ਨਾਲ ਸਿਓਂਤਾ ਗਿਆ ਬਟੂਆ ਕੱਢ ਕੇ ਉਸ ਦੇ ਵਿਚੋਂ ਤਹਿ ਕੀਤਾ ਕਾਗਜ਼ ਦਾ ਟੁਕੜਾ ਕੱਢ ਕੇ ਕੋਨਾਰ ਦੇ ਹੱਥ ਵਿਚ ਦੇ ਦਿੱਤਾ। ਓਸੇ ਬਟੂਏ ਵਿਚੋਂ ਲੱਭ ਕੇ ਇਕ ਚਾਬੀ ਕੱਢੀ ਤੇ ਓਸ ਚਾਬੀ ਨਾਲ ਦਰਵਾਜ਼ੇ ਦਾ ਜੰਦਰਾ ਖੋਲ੍ਹ ਕੇ ਘਰ ਦੇ ਅੰਦਰ ਚਲਾ ਗਿਆ।

ਕੋਨਾਰ ਨੇ ਕਾਗਜ਼ ਕੁੰਜੂਮਣੀ ਦੇ ਹੱਥਾਂ ਵਿਚ ਦੇ ਦਿੱਤਾ।

"ਕਿਓਂ ਕੋਨਾਰ ਜੀ ?...ਇਹ ਆਦਮੀ ਤਾਂ ਮੁਦਲਿਆਰ ਨੂੰ ਦੋ ਮਹੀਨੇ ਦਾ ਅਡਵਾਂਸ ਦੇ ਕੇ ਰਸੀਦ ਲੈ ਆਇਆ ਹੈ...ਹੁਣ ਕੀ ਕਹਿੰਦਾ ਹੈਂ ?" ਕੁੰਜੂਮਣੀ ਨੇ ਲੰਮੀ ਸਾਹ ਲੈਂਦੇ ਹੋਏ ਕਿਹਾ।

"ਇਹ ਵੀ ਕੋਈ ਗੱਲ ਹੋਈ ? ਚਾਰ ਪਰਿਵਾਰਾਂ ਵਿਚਕਾਰ ਕਿਵੇਂ ਕੋਈ ਇਕ ਚੋਰ ਨੂੰ ਲਿਆ ਕੇ ਰਖ ਸਕਦਾ ਹੈ ? ਏਸ ਮੁਦਲਿਆਰ ਨੂੰ ਕੀ ਹੋਇਆ ? ਅਕਲ ਚਰਣ ਗਈ ਹੈ ਕੀ ? ਕਿਓਂ ਵਈ ਕੁੰਜੂਮਣੀ ? ਘਰ ਖਾਲੀ ਹੋਇਆਂ ਅੱਜ ਪੰਦਰਾਂ

ਦਿਨ ਹੋ ਗਏ, ਤਦ ਦਾ ਮੈਂ ਤੈਨੂੰ ਕਹਿ ਰਿਹਾ ਹਾਂ ਕਿ ਸਾਡੇ ਸੁੱਪਨੀ ਪਿੱਲੈ ਦਾ ਪਟੰਬੀ ਏਧਰ ਕੋਈ 'ਕੋ ਆ ਪੂਟੀ' ਇਮਤਿਹਾਨ ਦੇਣ ਆ ਰਿਹਾ ਹੈ...ਕਿੰਨਾ ਕਿਹਾ ਕਿ ਓਸ ਮੁਦਲਿਆਰ ਦੇ ਮੂੰਹ ਤੇ ਪੰਜਾਹ ਰੁਪੈ ਟੱਕੇ ਦੀ 'ਅਡਮਾਸੀ' ਮਾਰ ਤੇ ਘਰ ਤੇ ਕਬਜ਼ਾ ਕਰ। ਸੁਣੀ ਤੂੰ ਮੇਰੀ ਗੱਲ ?...ਮੈਂ ਤਾਂ ਪਹਿਲਾਂ ਤੋਂ ਹੀ ਡਰ ਰਹੀ ਸਾਂ... ਜਵਾਨ ਕੁੜੀਆਂ ਦੇ ਰਹਿੰਦੇ ਏਧਰ ਕੋਈ ਆਵਾਰਾ ਲਫੰਗਾ ਆ ਗਿਆ ਤਾਂ ਕੀ ਹੋਵੇਗਾ...ਹੁਣ ਵੇਖੋ ਨਾ...ਇਹ ਮੂੰਹ ਤੇ ਮਸਰਾਂ ਦੀ ਦਾਲ...ਅੱਗ ਲੱਗੇ ਇਸ ਨੂੰ, ਮੋਇਆ ਸਿਗਰਟ ਪੀ ਰਿਹਾ ਏ...ਰਾਮ ਜਾਣੇ ਕਿਹੜੇ ਜਨਮ ਦਾ ਵੈਰੀ ਆ ਕੇ।" ਸੀਤਾਮਾ ਦੀ ਜ਼ਬਾਨ ਕੈਂਚੀ ਵਾਂਗ ਚੱਲ ਰਹੀ ਸੀ। ਉਸ ਨੂੰ ਇੰਜ ਚੀਕਦਿਆਂ ਵੇਖ ਕੁੰਜੂਮਣੀ ਦੀ ਸਮਝ ਵਿਚ ਨਹੀਂ ਆ ਰਿਹਾ ਸੀ ਕਿ ਉਸ ਦੇ ਮੂੰਹ ਤੇ ਹੱਥ ਰਖ ਕੇ ਉਸ ਦੀ ਬਕ ਬਕ ਬੰਦ ਕਰ ਦੇਵੇ ਜਾਂ ਉਸ ਦਾ ਗਲ ਘੁਟ ਕੇ ਉਸ ਦਾ ਮੂੰਹ ਸਦਾ ਲਈ ਬੰਦ ਕਰ ਦੇਵੇ। ਕਰੋਧ ਨਾਲ ਬੇਚੈਨ ਹੋ ਕੇ ਆਪਣੀਆਂ ਹਥੇਲੀਆਂ ਨੂੰ ਘੁਟਦਿਆਂ ਹੋਇਆਂ ਉਸ ਕਿਹਾ..."ਮਾਂ...ਕਿਤੇ ਉਹ ਸੁਣ ਨਾ ਲਵੇ...ਮੂੰਹ ਬੰਦ ਰਖ...ਉਸ ਦੇ ਕੋਲੋਂ ਮੈਨੂੰ ਕੁਟ ਪੁਆਉਣ ਦੀ ਸੌਂਹ ਖਾਧੀ ਹੋਈ ਊ ਕੀ ?...ਕੋਈ ਵੀ ਕਿਤੇ ਜਾ ਕੇ ਰਹੇ...ਸਾਨੂੰ ਇਸ ਨਾਲ ਕੀ ?" ਕਹਿੰਦਿਆਂ ਕੁੰਜੂਮਣੀ ਨੇ ਮਾਂ ਦਾ ਗੁੱਟ ਫੜ ਲਿਆ ਤੇ ਉਸ ਨੂੰ ਘਸੀਟਦੇ ਹੋਏ ਘਰ ਵੱਲ ਲਿਜਾਣ ਲੱਗਾ।

"ਮੈਨੂੰ ਕੋਈ ਡਰ ਨਹੀਂ ਹੈ...ਤੂੰ ਡਰਦਾ ਏਂ ਤਾਂ ਬੈਠਾ ਰਹਿ ਘਰ ਵਿਚ... ਤੁਸੀਂ ਬੰਦੇ ਬਾਹਰ ਚਲੇ ਜਾਓਗੇ, ਧੋਖਾ ਤਾਂ ਸਾਡੇ ਔਰਤਾਂ ਲਈ ਹੈ...ਹੁਣੇ ਨਲ ਤੋਂ ਗਾਗਰ, ਡੋਰ ਤੋਂ ਕਪੜੇ ਗੁਆਚਦੇ ਜਾ ਰਹੇ ਹਨ...ਚੋਰ ਨੂੰ ਗੁਆਂਢੀ ਬਣਾ ਕੇ ਮੁਹੱਲੇ ਵਿਚ ਲਿਆ ਕੇ ਰਖਾਂਗੇ ਤਾਂ ਗਜ਼ਬ ਹੋ ਜਾਵੇਗਾ...ਚਾਰ ਗਹਿਣੇ ਪਾ ਕੇ ਕੁੜੀਆਂ ਨੂੰ ਬਾਹਰ ਭੇਜੀਏ ਵੀ ਤਾਂ ਕਿਵੇਂ ? ਓ ਕੋਨਾਰ ਜੀ...ਸਿੱਧੇ ਪੁਲਸ ਥਾਣੇ ਜਾ ਕੇ ਰਪਟ ਲਿਖਾ ਦਿਓ...ਏਥੇ ਥਾਂ ਤੇ ਪਹਿਲਾਂ ਅਸੀਂ ਇਹਨੂੰ ਫੜਿਆ ਸੀ..." ਸੀਤਾਮਾ ਉਸ ਦਾ ਮੂੰਹ ਬੰਦ ਕਰਨ ਲਈ ਆ ਰਹੇ ਕੁੰਜੂਮਣੀ ਦਾ ਹੱਥ ਹਟਾ ਹਟਾ ਕੇ ਬੁੜਬੁੜਾਂਦੀ ਰਹੀ। ਹੁਣ ਘਰ ਅੰਦਰ ਆ ਕੇ ਵੀ ਉਹ ਜ਼ੋਰ ਜ਼ੋਰ ਦੀ ਬੁੜਬੁੜਾਂਦੀ ਹੋਈ ਗਲੀ ਦੇ ਲੋਕਾਂ ਲਈ ਧੋਖੇ ਦੀ ਘੰਟੀ ਵਜੋਂਦੀ ਹੋਈ ਆਉਣ ਵਾਲੀ ਮੁਸੀਬਤ ਦੀ ਸੂਚਨਾ ਦੇਂਦੀ ਰਹੀ।

ਇਸ ਵਿਚਾਲੇ ਸੁਬੂ ਕੋਨਾਰ ਨੇ ਵੇਖ ਲਿਆ ਕਿ ਵੱਛਾ ਨਿੰਮ ਥੱਲੇ ਬੰਨ੍ਹੀ ਗਾਂ ਦਾ ਦੁੱਧ ਪੀ ਰਿਹਾ ਹੈ। ਗੁੱਸੇ ਵਿਚ ਆ ਕੇ ਗਾਲ੍ਹਾਂ ਕੱਢਦਾ ਹੋਇਆ ਉਹ ਭੱਜ ਕੇ ਉਥੇ ਪੁਜ ਗਿਆ। ਵੱਛੇ ਨੇ ਜ਼ਰਾ ਵੀ ਦੁੱਧ ਬਾਕੀ ਨਹੀਂ ਛੱਡਿਆ ਸੀ। ਪੂਰਾ ਦੁੱਧ ਪੀ ਕੇ ਉਹ ਖੁਸ਼ੀ ਨਾਲ ਭੁੜਕ ਰਿਹਾ ਸੀ। ਗਾਂ ਨੇ ਚੋਰ ਵਾਂਗ ਟੇਢੀ ਨਜ਼ਰ ਨਾਲ ਕੋਨਾਰ ਨੂੰ ਵੇਖਿਆ। ਕਰੋਧੀ ਹੋਏ ਕੋਨਾਰ ਨੇ ਗਾਂ ਦੇ ਪੈਰਾਂ ਨੂੰ ਬੰਨ੍ਹੀ ਰੱਸੀ ਖੋਲ੍ਹ ਦਿੱਤੀ ਤੇ ਉਸੇ ਰੱਸੀ ਨਾਲ ਗਾਂ ਦੀ ਪਿੱਠ ਤੇ ਛਾਂਟਾ ਮਾਰਿਆ। ਅਤੇ ਅਗਲੇ ਦੋ ਛਾਂਟੇ ਵੱਛੇ ਨੂੰ ਪਏ। ਗਾਂ ਅਤੇ ਵੱਛਾ ਇਕ ਦੂਜੇ ਦਾ ਪਿਛਾ ਕਰਦੇ ਹੋਏ ਕੰਪਾਊਂਡ ਦੇ ਬਾਹਰ ਭਜ ਗਏ।

ਹੱਥ ਵਿਚ ਦੁੱਧ ਲਈ ਭਾਂਡਾ ਲੈ ਕੇ ਬਾਹਰ ਆ ਰਹੀ ਸੀਤਾਮਾ ਨੂੰ ਵੇਖ ਕੇ

ਕੋਨਾਰ ਚੀਕਿਆ। "ਦੁੱਧ ਨਹੀਂ ਅਤੇ ਕੁਝ ਨਹੀਂ...ਵੱਛਾ ਪੀ ਗਿਆ...ਸਵੇਰੇ ਸਵੇਰੇ ਚੋਰ ਦੇ ਦਰਸ਼ਨ ਕੀਤੇ ਨਾ ਅਸਾਂ। ਏਸ ਲਈ ਇਸ ਤਰ੍ਹਾਂ ਹੋ ਗਿਆ..." ਉਹਦੇ ਲਈ ਇਹੀ ਠੀਕ ਮੌਕਾ ਸੀ...ਚੋਰ ਤੇ ਇਲਜ਼ਾਮ ਲਾਉਂਦੇ ਹੋਏ ਕੋਨਾਰ ਓਥੋਂ ਖਿਸਕ ਗਿਆ।

ਬਰਾਂਡੇ ਵਿਚ ਪਾਨ ਤਮਾਕੂ ਖਾਂਦੇ ਹੋਏ ਕੁੰਜੂਮਣੀ ਨੇ ਆਵਾਜ਼ ਦਿਤੀ, "ਦੁਪਹਿਰ ਨੂੰ ਜ਼ਰਾ ਛੇਤੀ ਆ ਜਾਵੀਂ...ਪਤਾ ਨਹੀਂ ਏਸ ਵਿਚਕਾਰ ਕੀ ਵਾਪਰਨ ਵਾਲਾ ਹੈ..." ਇਕ ਵਿਆਕੁਲ ਵਿਚਾਰ ਉਹਦੇ ਮਨ ਵਿਚ ਪੈਦਾ ਹੋ ਗਿਆ।

ਥੋੜ੍ਹੇ ਚਿਰ ਵਿਚ ਹੀ ਕਾਲੋਨੀ ਵਿਚ ਖ਼ਬਰ ਫੈਲ ਗਈ ਕਿ ਏਨੇ ਦਿਨ ਤਾਲਾ ਲਾ ਕੇ ਬੰਦ ਪਏ ਉਸ ਘਰ ਵਿਚ ਸਭ ਤੋਂ ਪਿਛਲੇ ਹਿੱਸੇ ਵਿਚ...ਜਿਥੇ ਪਹਿਲਾਂ ਇਕ ਕਾਲਜ ਦਾ ਵਿਦਿਆਰਥੀ ਰਹਿੰਦਾ ਸੀ...ਇਕ ਚੋਰ ਕਿਰਾਏਦਾਰ ਬਣ ਕੇ ਆ ਗਿਆ ਹੈ...ਇਹ ਉਹੀ ਚੋਰ ਹੈ ਜਿਹੜਾ ਛੇ ਮਹੀਨੇ ਪਹਿਲਾਂ ਕਿਤੇ ਚੋਰੀ ਕਰ ਕੇ ਏਸੇ ਕਾਲੋਨੀ ਵਿਚ ਸਵੇਰੇ ਭੱਜਿਆ ਭੱਜਿਆ ਆ ਗਿਆ ਸੀ ਤੇ ਭਜਦੇ ਭਜਦੇ ਕੰਪਾਊਂਡ ਦੀ ਮੁੰਡੇਰ ਤੋਂ ਛਾਲ ਮਾਰਦੇ ਸਮੇਂ ਜ਼ਖ਼ਮੀ ਹੋ ਕੇ ਭੀੜ ਹਥੋਂ ਫੜਿਆ ਗਿਆ ਸੀ ਅਤੇ ਚੰਗੀ ਮਾਰ ਪੈਣ ਤੋਂ ਪਿਛੋਂ ਫਿਰ ਪੁਲੀਸ ਦੇ ਹਵਾਲੇ ਕਰ ਦਿੱਤਾ ਗਿਆ ਸੀ।

ਬਰਾਂਡੇ ਵਿਚ ਬੈਠਾ ਕੁੰਜੂਮਣੀ ਪਾਨ ਚਬਦੇ ਚਬਦੇ ਮਨ ਹੀ ਮਨ ਵਿਚ ਚੋਰ ਬਾਰੇ ਭਿਆਨਕ ਗੱਲਾਂ ਸੋਚ ਰਿਹਾ ਸੀ। ਓਸ ਕਾਲੋਨੀ ਵਿਚ ਘੁੰਮਣ ਵਾਲੇ ਹਰ ਬੰਦੇ ਨੂੰ ਉਸ ਨੇ ਮਨ ਹੀ ਮਨ ਚੋਰ ਨਾਲ ਜੋੜ ਕੇ ਵੇਖਿਆ। ਹਾਂ...ਓਥੋਂ ਦੇ ਹਰ ਬੰਦੇ ਦਾ ਚੋਰ ਨਾਲ ਕੋਈ ਨਾ ਕੋਈ ਸੰਬੰਧ ਸੀ। ਅਤੇ ਦੁੱਧ ਦੇ ਲੋਟੇ ਨਾਲ ਉਹਨੂੰ ਮਾਰਨ ਸਦਕਾ ਉਹਦੇ ਨਾਲ ਸੰਬੰਧਿਤ ਹੋਣ ਵਾਲਾ ਇਕੱਲਾ ਉਹ ਹੀ ਨਹੀਂ ਸੀ। ਇਹ ਸੋਚ ਕੇ ਉਹਨੂੰ ਜ਼ਰਾ ਤਸੱਲੀ ਹੋਈ। ਮਨ ਹੀ ਮਨ ਉਹ ਹਿਸਾਬ ਕਰਦਾ ਰਿਹਾ ਕਿ ਹੋਰ ਸਾਰੇ ਲੋਕਾਂ ਨੇ ਉਸ ਨੂੰ ਕਿੰਨਾ ਮਾਰਿਆ ਸੀ ਤੇ ਹੁਣ ਉਹ ਸਾਰਿਆਂ ਨੂੰ ਸੂਦ ਸਮੇਤ ਪਈ ਮਾਰ ਵਾਪਸ ਕਰੇਗਾ ਤਾਂ ਹਰ ਇਕ ਨੂੰ ਕਿੰਨੀ ਮਾਰ ਪਵੇਗੀ ? ਸੋਚਦੇ ਹੋਏ ਉਸ ਨੂੰ ਬਹੁਤ ਡਰ ਲੱਗ ਰਿਹਾ ਸੀ।

ਉਸ ਸਤਾਰਾਂ ਨੰਬਰ ਮਕਾਨ ਵਿਚ ਰਹਿਣ ਵਾਲਾ ਨਾਈਡੂ ਹੈ ਨਾ...ਉਹੀ ਡਾਕਘਰ ਵਿਚ ਕੰਮ ਕਰਨ ਵਾਲਾ...ਉਸ ਨੇ ਤਾਂ ਸਾਈਕਲ ਤੇ ਬੈਠੇ ਬੈਠੇ ਹੀ ਇਕ ਪੈਰ ਥੱਲੇ ਟਿਕਾ ਕੇ ਦੂਜੇ ਪੈਰ ਨਾਲ ਸਿੱਧੀ ਉਸ ਦੇ ਢਿਡ ਵਿਚ ਲੱਤ ਮਾਰ ਦਿੱਤੀ ਸੀ...ਮੱਝ ਵਾਂਗ ਅੜਿੰਗਣ ਲੱਗਾ ਸੀ...ਚਾਰ ਪੰਜ ਮਿੰਟ ਤੀਕ ਉਸ ਦਾ ਦਮ ਇਸ ਤਰ੍ਹਾਂ ਘੁੱਟਿਆ ਗਿਆ ਸੀ ਕਿ ਮੈਨੂੰ ਜਾਪਿਆ ਕਿ ਇਹ ਤਾਂ ਹੁਣ ਜੀਂਦਾ ਨਹੀਂ ਰਹੇਗਾ...ਹੁਣ ਵੇਖੋ ਵਾਪਸ ਆ ਗਿਆ ਹੈ...ਇਹ ਓਸ ਨਾਈਡੂ ਨੂੰ ਛੱਡੇਗਾ ਥੋੜ੍ਹੇ ਹੀ...ਵੇਖਣ ਨੂੰ ਇਹ ਨਿਰਾ ਡਾਕੂ ਹੀ ਨਹੀਂ, ਬੜਾ ਬਦਮਾਸ਼ ਕਾਤਿਲ ਵੀ ਲਗਦਾ ਹੈ।"...ਕੁੰਜੂਮਣੀ ਅਜਿਹਾ ਸੋਚ ਹੀ ਰਹੇ ਸਨ ਕਿ ਉਹਨਾਂ ਦੀ ਧਾਰਨਾ ਪੱਕੀ ਕਰਦੇ ਹੋਏ ਉਹ ਉਸ ਨੁੱਕਰ ਵਾਲੇ ਘਰੋਂ ਹੱਥ ਵਿਚ ਛੁਰੀ ਲਈ ਬਾਹਰ ਆ ਗਿਆ। ਏਸ ਵੇਲੇ ਉਸ ਨੇ ਮਸਲਨ ਦਾ ਕੁੜਤਾ ਵੀ ਨਹੀਂ ਪਾਇਆ ਹੋਇਆ

ਸੀ। ਬਨੈਣ ਦੇ ਗਲ ਤੋਂ ਉਤੇ ਵਾਲਾਂ ਦਾ ਜੰਗਲ ਉਗਿਆ ਹੋਇਆ ਦਿਸ ਰਿਹਾ ਸੀ। ਗਲ, ਮੋਢੇ ਅਤੇ ਬਾਹਵਾਂ ਨੂੰ ਵੇਖ ਕੇ ਤਾਂ ਗੈਂਡੇ ਦੀ ਯਾਦ ਆ ਰਹੀ ਸੀ।

"ਓ ਬਾਪ ਰੇ...ਇਹ ਤਾਂ ਛੁਰੀ ਲੈ ਕੇ ਆ ਰਿਹਾ ਹੈ...ਮੈਂ ਤਾਂ ਇਹਨੂੰ ਸਿਰਫ ਦੁੱਧ ਦੇ ਲੋਟੇ ਨਾਲ ਹੀ ਮਾਰਿਆ ਸੀ...ਏਧਰ ਈ ਆ ਰਿਹਾ ਹੈ..." ਕੁੰਜੂਮਣੀ ਡਰ ਕੇ ਉਠ ਪਿਆ ਅਤੇ ਜਿਵੇਂ ਅਚਾਨਕ ਕੋਈ ਜ਼ਰੂਰੀ ਕੰਮ ਆ ਗਿਆ ਹੋਵੇ, ਤੇਜ਼ੀ ਨਾਲ ਘਰ ਅੰਦਰ ਜਾ ਕੇ ਉਹਨਾਂ ਠਾਹ ਕਰ ਕੇ ਦਰਵਾਜ਼ਾ ਬੰਦ ਕਰ ਦਿਤਾ। ਪਰ ਏਨੇ ਨਾਲ ਹੀ ਉਸ ਦੀ ਤਸੱਲੀ ਨਹੀਂ ਹੋਈ। ਕਮਰੇ ਵਿਚ ਭੱਜ ਕੇ ਖਿੜਕੀ ਵਿਚੋਂ ਵੇਖਣ ਲੱਗੇ।

ਉਹ ਨਿੰਮ ਦੇ ਰੁੱਖ ਹੇਠਾਂ ਆ ਕੇ ਖਲੋ ਗਿਆ ਸੀ। ਨਿੰਮ ਦਾ ਰੁੱਖ ਕੁੰਜੂਮਣੀ ਦੇ ਘਰ ਦੇ ਠੀਕ ਸਾਹਮਣੇ ਸੀ। ਏਸ ਲਈ ਉਹ ਹੁਣ ਕੁੰਜੂਮਣੀ ਦੇ ਘਰ ਦੇ ਸਾਹਮਣੇ ਹੀ ਖਲੋਤਾ ਸੀ।

"ਕਿਓਂ ਵਈ ਬਾਵਾ...ਪਤਾ ਨਹੀਂ ਕੀਹਨੇ ਕੀਹਨੇ ਆ ਕੇ ਜਾਨਵਰਾਂ ਵਾਂਗ ਤੈਨੂੰ ਕੁਟਿਆ ਸੀ। ਉਹਨਾਂ ਸਾਰਿਆਂ ਨੂੰ ਛੱਡ ਕਿਓਂ ਮੇਰੇ ਹੀ ਪਿਛੇ ਪ੍ਰਛਾਵੇਂ ਵਾਂਗ ਆ ਰਿਹਾ ਹੈ ਤੂੰ?...ਅਤੇ ਅੱਗ ਲੱਗੇ ਏਸ ਮਰਨ ਜੋਗੀ ਮਾਂ ਦੀ ਜ਼ਬਾਨ ਨੂੰ...ਕੀ ਕੀ ਕਹਿ ਕੇ ਅੱਗ ਨੂੰ ਭੜਕਾਉਣ ਲਈ ਤੇਲ ਪਾ ਦਿੱਤਾ ਹੈ ਉਹਨੇ ਵੀ—ਮੈਂ ਸਭ ਚੰਗੀ ਤਰ੍ਹਾਂ ਸਮਝਦਾ ਹਾਂ...ਜਦੋਂ ਆਦਮੀ ਭੜਕ ਉਠਦਾ ਹੈ ਤਦ ਬਦਲਾ ਲਏ ਬਗ਼ੈਰ ਉਸਨੂੰ ਚੈਨ ਨਹੀਂ ਆਉਂਦਾ...ਅਤੇ ਤੇਰੇ ਜਿਹੇ ਲੋਕ ਸਵਾਲ ਦਾ ਸੌ ਗੁਣਾ ਜਵਾਬ ਤਾ ਦੇ ਜਾਣਗੇ! ਜੇ ਤੂੰ ਕਹੇਂਗਾ ਤਾਂ ਹੁਣੇ ਜਾਂਦਾ ਹਾਂ ਓਸ ਕੋਨਾਰ ਕੋਲ ਅਤੇ ਉਹ ਦੁੱਧ ਦਾ ਲੋਟਾ ਲਿਆ ਕੇ ਤੇਰੇ ਹੱਥ ਵਿਚ ਦੇ ਦਿੰਦਾ ਹਾਂ...ਜਾਂ ਤਾਂ ਓਸੇ ਤਰ੍ਹਾਂ ਮੇਰੇ ਵੀ ਗਲ੍ਹਾਂ ਤੇ ਦੁੱਧ ਦੇ ਲੋਟੇ ਨਾਲ ਹੌਲੀ ਜੀ ਇਕ ਝਾਪੜ ਦੇ ਦੇ। ਅਤੇ ਫਿਰ ਛੱਡ ਦੇ ਮੈਨੂੰ...ਕਿਓਂ ਹੱਥ ਵਿਚ ਚਾਕੂ ਛੁਰਾ ਲਈਂ ਇਸ ਤਰ੍ਹਾਂ ਫਿਰ ਰਿਹਾ ਏਂ ਠੀਕ ਓਸੇ ਵੇਲੇ ਕੁੰਜੂਮਣੀ ਨੇ ਡਾਕਘਰ ਵਿਚ ਕੰਮ ਕਰਨ ਵਾਲੇ ਸਤਾਰਾਂ ਨੰਬਰ ਵਿਚ ਰਹਿੰਦੇ ਸਾਈਕਲ ਵਾਲੇ ਨਾਇਡੂ ਨੂੰ ਘਰ ਦੇ ਸਾਹਮਣੇ ਉਤਰਦੇ ਵੇਖਿਆ... 'ਓਏ ਗਧੇ ਦੇ ਪੁੱਤਰ! ਚੁਪਚਾਪ ਘਰ ਅੰਦਰ ਚਲਾ ਜਾ। ਇਹ ਵੇਖੂਰਮ ਤਾਂ ਤੇਰੀ ਟੰਗ ਤੋੜ ਦਏਗਾ।"

"ਕੋਈ ਜਿਹੜੇ ਮਰਜ਼ੀ ਘਰ ਵਿਚ ਜਾ ਕੇ ਰਹੇ...ਮੈਂ ਓਸ ਤੋਂ ਕੀ ਲੈਣਾ ਦੇਣਾ..." ਏਸ ਤਰ੍ਹਾਂ ਦੀ ਲਾਪਰਵਾਹੀ ਵਿਚ ਨਾਈਡੂ ਸਾਈਕਲ ਚਲਾਈ ਜਾ ਰਿਹਾ ਸੀ। ਪਰ ਜਿਵੇਂ ਹੀ ਉਸਨੇ 'ਉਸਨੂੰ' ਨਿੰਮ ਦੇ ਰੁੱਖ ਹੇਠਾਂ ਹੱਥ ਵਿਚ ਚਾਕੂ ਲਈ ਖਲੋਤੇ ਵੇਖਿਆ, ਉਸਦੀ ਸਾਈਕਲ ਦੇ ਪੈਡਲ ਉਲਟੇ ਚਲਣ ਲੱਗੇ। ਉਸਨੇ ਸਾਈਕਲ ਦੀ ਰਫਤਾਰ ਹੌਲੀ ਕਰ ਦਿੱਤੀ। ਕੁੰਜੂਮਣੀ ਦੀ ਨਜ਼ਰ ਉਸ ਚੋਰ ਦੇ ਹੱਥ ਵਿਚ ਫੜੇ ਚਾਕੂ ਤੇ ਗਈ। ਉਸਨੇ ਮੁਠੀ ਨਪੀ ਤੇ 'ਫਟਕ' ਆਵਾਜ਼ ਨਾਲ ਅਧਾ ਫੁਟ ਲੰਮਾ ਛੁਰਾ ਧੁਪ ਨਾਲ ਚਮਕਣ ਲੱਗਾ। ਹੋਣ ਵਾਲੇ ਖ਼ੂਨ ਦੀ ਗੱਲ ਸੋਚ ਕੇ ਕੁੰਜੂਮਣੀ ਨੇ ਆਪਣੀਆਂ ਅੱਖਾਂ ਘੁੱਟ ਕੇ ਬੰਦ ਕਰ ਲਈਆਂ। ਓਸ ਸਤਾਰਾਂ ਨੰਬਰ ਵਾਲੇ

ਆਦਮੀ ਨੇ ਰਾਹ ਵਿਚ ਅਰਧ ਚਕਰ ਸਾਈਕਲ ਘੁਮਾ ਲਈ ਅਤੇ ਤੇਜ਼ੀ ਨਾਲ ਘਰ ਵੱਲ ਸਾਈਕਲ ਭਜਾਈ ।

ਕੁੰਜੂਮਣੀ ਨੇ ਹੌਲੀ ਜਿਹੀ ਅੱਖਾਂ ਖੋਲ੍ਹ ਦਿੱਤੀਆਂ ਅਤੇ ਓਸ ਨਾਈਡੂ ਨੂੰ ਘਰ ਦੇ ਅੰਦਰ ਘੁੰਮਦੇ ਵੇਖਿਆ । "ਖੈਰ ਹੈ ! ਵਾਲ ਵਾਲ ਬਚ ਗਏ...ਹੁਣ ਘਰੋਂ ਬਾਹਰ ਨਾ ਨਿਕਲਣਾ...ਨਹੀਂ ਤਾਂ ਬਲੀ ਚੜ੍ਹਣਾ ਪਏਗਾ ਬਲੀ । ਸਮਝੇ !"

ਉਹਨੇ ਨਿੰਮ ਦੀ ਇਕ ਟਹਿਣੀ ਨੂੰ ਨਿਵਾ ਕੇ ਇਕ ਛੋਟਾ ਜਿਹਾ ਹਿੱਸਾ ਤੋੜਿਆ । ਉਹਦੇ ਪਤੇ ਲਾਹ ਦਿੱਤੇ । ਫਿਰ ਉਸ ਛੋਟੀ ਜਿਹੀ ਦਾਤਨ ਨੂੰ ਦੰਦਾਂ ਵਿਚ ਦਬਦਿਆਂ ਮੁੜ ਪਿਆ । ਉਸਦੇ ਨਜ਼ਰਾਂ ਤੋਂ ਦੂਰ ਹੁੰਦੇ ਹੀ ਕੁੰਜੂਮਣੀ ਗਲੀ ਵੱਲ ਕਿਵਾੜ ਖੋਲ੍ਹ ਕੇ ਬਰਾਂਡੇ ਵਿਚ ਆ ਗਏ ਅਤੇ ਤਿਨੇ ਤੇ ਬੈਠ ਕੇ ਪਾਨ ਖਾਣ ਲੱਗੇ ।

ਉਹ ਵੀ ਆਪਣੇ ਘਰ ਦੇ ਬਰਾਂਡੇ ਵਿਚ ਬੈਠ ਕੇ ਬੜੀ ਦੇਰ ਤੀਕ ਦਾਤਨ ਕਰਦਾ ਰਿਹਾ । ਜਦੋਂ ਉਹ ਨਿੰਮ ਦੇ ਰੁੱਖ ਹੇਠਾਂ ਖਲੋਤਾ ਸੀ, ਕੁਝ ਕੁੜੀਆਂ ਓਸ ਨੁਕਰ ਦੇ ਘਰ ਲਾਗਲੇ ਨਲਕੇ ਨੇ ਭਜੀਆਂ ਭਜੀਆਂ ਆ ਗਈਆਂ ਤੇ ਛੇਤੀ ਛੇਤੀ ਪਾਣੀ ਭਰ ਕੇ ਆਪਣੇ ਆਪਣੇ ਘਰ ਭਜਣ ਲਗੀਆਂ । ਉਹਨੂੰ ਫਿਰ ਬਰਾਂਡੇ ਵਿਚ ਬੈਠਾ ਵੇਖ ਨਲਕੇ ਤੇ ਆਉਣ ਦਾ ਹੌਸਲਾ ਕੋਈ ਨਹੀਂ ਕਰ ਸਕਿਆ । ਨਲਕੇ ਹੇਠਾਂ ਪਾਣੀ ਨਾਲ ਭਰ ਚਲੀ ਗਾਗਰ ਚੁੱਕਣ ਲਈ ਕਿਸੇ ਨੂੰ ਨਾ ਆਉਂਦਾ ਵੇਖ ਉਹ ਆਪ ਘਰ ਦੇ ਅੰਦਰ ਚਲਾ ਗਿਆ । ਓਥੇ ਸਾਰੇ ਲੋਕ ਜਦੋਂ ਤੀਕ ਨਲ ਤੇ ਪਾਣੀ ਭਰਦੇ ਰਹੇ, ਉਹ ਘਰੋਂ ਬਾਹਰ ਨਹੀਂ ਆਇਆ । ਓਸੇ ਸਮੇਂ ਵਿਚਾਲੇ ਕੁੰਜੂਮਣੀ ਘਰ ਘਰ ਜਾ ਕੇ ਹਰ ਬੰਦੇ ਨੂੰ ਮਿਲ ਚੁੱਕੇ ਸਨ । ਸਾਰੇ ਲੋਕ ਉਹਦੇ ਵਾਂਗ ਕੁਝ ਜ਼ਰਾ ਵਧੇਰੇ, ਕੁਝ ਜ਼ਰਾ ਘੱਟ ਡਰੇ ਹੋਏ ਸਨ । ਅੰਤ ਵਿਚ ਉਸਨੇ ਸਾਰੇ ਲੋਕਾਂ ਨੂੰ ਕਿਹਾ ਉਹ ਕੁੜੀਆਂ ਨੂੰ ਇਕੱਲੀਆਂ ਘਰਾਂ ਵਿਚ ਛੱਡ ਕੇ ਜਾਣ । ਸਭ ਲੋਕਾਂ ਹਾਮੀ ਭਰ ਕੇ ਆਪਣੀ ਸਹਿਮਤੀ ਪ੍ਰਗਟ ਕੀਤੀ । ਕੁਝ- ਲੋਕਾਂ ਨੇ ਦਫ਼ਤਰੋਂ ਛੁੱਟੀ ਨਾ ਦੇਣ ਵਾਲੇ ਸਖਤ ਅਫ਼ਸਰਾਂ ਨੂੰ ਸੌ ਸੌ ਗਾਲ੍ਹਾਂ ਕਢੀਆਂ ਤੇ ਘਰ ਵਾਲਿਆਂ ਨੂੰ ਬਹੁਤ ਸਾਵਧਾਨ ਤੇ ਚੇਤਨ ਰਹਿਣ ਦੀ ਸਲਾਹ ਦਿੱਤੀ ਤੇ ਡਰਦੇ ਡਰਦੇ ਆਪਣੇ ਦਫ਼ਤਰ ਚਲੇ ਗਏ । ਤਹਿਸੀਲਦਾਰ ਦੇ ਦਫ਼ਤਰ ਦੇ ਹੈਡਕਲਰਕ ਨੇ ਦੇਵ ਸਹਾਇ ਪਿਲੇ ਨੂੰ ਥਾਣੇ ਵਿਚ ਮੁਨਸ਼ੀ ਦਾ ਕੰਮ ਕਰਨ ਵਾਲੇ ਆਪਣੇ ਦੋਸਤ ਦੀ ਯਾਦ ਆ ਗਈ ਤੇ ਦਫ਼ਤਰ ਜਾਂਦਿਆਂ ਉਹਨਾਂ ਰਾਹ ਵਿਚ ਪੁਲਸ ਥਾਣੇ ਰਿਪੋਰਟ ਵੀ ਲਿਖਵਾ ਦਿੱਤੀ ।

ਸਵੇਰ ਦੇ ਗਿਆਰਾਂ ਵਜੇ ਤੀਕ ਉਹ ਬਾਹਰ ਨਹੀਂ ਨਿਕਲਿਆ । ਜਦੋਂ ਉਹਨੂੰ ਪੂਰਾ ਯਕੀਨ ਹੋ ਗਿਆ ਕਿ ਹੁਣ ਨਲਕੇ ਤੇ ਸਾਰਿਆਂ ਦਾ ਕੰਮ ਖਤਮ ਹੋ ਗਿਆ ਹੈ ਨਲਕਾ ਖਾਲੀ ਹੈ, ਤਦੇ ਉਹ ਨਹਾਉਣ ਲਈ ਬਾਹਰ ਨਿਕਲਿਆ । ਘਰ ਨੂੰ ਜਿੰਦਰਾ ਲਾਏ ਬਿਨਾ ਹੀ ਕਾਲੋਨੀ ਦੇ ਕੰਪਾਊਂਡ ਦੀ ਮੁੰਡੇਰ ਲਾਗਲੀ ਛੋਟੀ ਜਿਹੀ ਦੁਕਾਨ ਤੋਂ ਕਪੜੇ ਧੋਣ ਵਾਲਾ ਸਾਬਣ ਅਤੇ ਥੋੜ੍ਹੀਆਂ ਬੀੜੀਆਂ ਖਰੀਦ ਕੇ ਲਿਆਇਆ । ਲਕ ਦੁਆਲੇ ਤੌਲੀਆ ਬੰਨ ਕੇ ਲੁੰਗੀ, ਬਨੈਣ, ਕੁੜਤਾ ਸਾਰੇ ਕਪੜੇ ਉਸਨੇ ਧੋ ਦਿੱਤੇ ਤੇ ਨਿੰਮ ਦੇ ਰੁੱਖ ਤੇ ਸੁਕਣੇ ਪਾ ਦਿੱਤੇ ।

ਕਾਲੋਨੀ ਵਿਚ ਕਿਧਰੇ ਵੀ ਰੌਣਕ ਨਹੀਂ ਸੀ । ਸਾਰੇ ਆਪੋ ਆਪਣੇ ਘਰਾਂ ਵਿਚ

ਲੁਕ ਕੇ ਬੈਠੇ ਹੋਏ ਸਨ। ਕਪੜੇ ਸੁਕਾ ਕੇ ਉਹ ਨਲ ਦੇ ਪਾਣੀ ਨਾਲ ਦੇਰ ਤੀਕ ਨਹਾਉਂਦਾ ਰਿਹਾ।

ਤਦੇ ਅਚਾਨਕ..."ਮਾਮਾ (ਦਖਨ ਵਿਚ ਉਮਰੋਂ ਵੱਡੇ ਜਾਣੇ ਪਛਾਣੇ ਜਾਂ ਅਨਜਾਣ ਆਦਮੀ ਨੂੰ ਮਾਮਾ ਸੰਬੋਧਨ ਕਰਨ ਦਾ ਰਿਵਾਜ ਹੈ) ਮਾਮਾ...ਤੁਹਾਡੀ ਬਨੈਣ ਮਿੱਟੀ ਵਿਚ ਡਿਗ ਪਈ ਸੀ..." ਤੋਤਲੀ ਕੋਮਲ ਆਵਾਜ਼ ਸੁਣ ਕੇ ਉਸਨੇ ਮੁੜ ਕੇ ਵੇਖਿਆ। ਨਿਕਰ ਪਾਈ ਚਹੁੰ ਵਰ੍ਹਿਆਂ ਦੀ ਇਕ ਬੱਚੀ ਮਿੱਟੀ ਵਿਚ ਡਿਗੀ ਬੁਨੈਣ ਹੱਥਾਂ ਵਿਚ ਲਈ ਖਲੋਤੀ ਸੀ।

ਹੁਣ ਪਹਿਲੀ ਵਾਰ ਉਹ ਆਪ ਡਰ ਮਹਿਸੂਸ ਕਰਨ ਲੱਗਾ ਸੀ।

"ਮੇਰੇ ਨਾਲ ਏਨੇ ਪਿਆਰ ਨਾਲ ਗੱਲ ਕਰਨ ਵਾਲੀ ਬੱਚੀ ਨੂੰ ਕਿਸੇ ਨੇ ਵੇਖ ਤਾਂ ਨਹੀਂ ਲਿਆ,...ਉਸਨੇ ਆਸੇ ਪਾਸੇ ਆਪਣੀ ਨਜ਼ਰ ਘੁਮਾਈ।

"ਏਧਰ ਚੋਰੀ ਕਰਨ ਲਈ ਆਇਆ ਨਵਾਂ ਮਾਮਾ ਤੂੰ ਹੀ ਹੈ ਕੀ ? ਤੈਨੂੰ ਨਾ ਮਿਲਣ ਲਈ ਮਾਂ ਨੇ ਮੈਨੂੰ ਕਮਰੇ ਵਿਚ ਬੰਦ ਕਰਕੇ ਰੱਖਿਆ ਸੀ...ਮਾਂ ਬਾਹਰ ਬੈਠਕ ਵਿਚ ਸੌਂ ਰਹੀ ਸੀ ਨਾ...ਤਦੇ ਮੈਂ ਬਿਲਕੁਲ ਚੁਪਚਾਪ ਚਲੀ ਆਈ। ਮੈਨੂੰ ਚਾਕਲੇਟ ਲਿਆ ਦਏਂਗਾ ?..."

ਉਹ ਹੱਸ ਪਿਆ। ਉਸ ਮੁੰਨੀ ਦੀਆਂ ਗਲ੍ਹਾਂ ਨੂੰ ਛੂਹਦੇ ਹੋਏ ਉਸਨੂੰ ਰੋਣ ਆ ਗਿਆ। ਛੇਤੀ ਛੇਤੀ ਪਿੰਡਾ ਪੂੰਝ ਕੇ ਲੱਕ ਵਾਲੇ ਤੌਲੀਏ ਨਾਲ ਹੀ ਉਹ ਦੁਕਾਨ ਵੱਲ ਜਾਣ ਲਈ ਮੁੜਿਆ।

ਬੱਚੀ ਨੇ ਉਸਦਾ ਤੌਲੀਆ ਫੜ ਕੇ ਦੱਬੀ ਆਵਾਜ਼ ਵਿਚ ਕਿਹਾ, "ਮਾਂ ਵੇਖੇਗੀ ਤਾਂ ਮਾਰੇਗੀ...ਛੁਪ ਕੇ ਬਹਿੰਦੀ ਹਾਂ..."

ਉਹ ਵੀ ਬੱਚੇ ਵਾਂਗ ਹੀ ਹਾਂ ਵਿਚ ਸਿਰ ਹਿਲਾ ਕੇ ਦੁਕਾਨ ਵੱਲ ਭੱਜਿਆ। ਹੁਣ ਉਹਨੂੰ ਇਕ ਭੇਤੀ ਮਿਲ ਗਿਆ ਸੀ ਜਿਹੜਾ ਉਸਦੇ ਚੋਰ ਹੋਣ ਦੇ ਭੇਦ ਦਾ ਸਾਂਝੀਵਾਲ ਸੀ। ਉਸਨੂੰ ਜਾਪਿਆ ਕਿ ਸਾਰਾ ਸਮਾਜ ਉਸ ਬੱਚੀ ਦੇ ਰੂਪ ਵਿਚ ਆ ਕੇ ਉਸਨੂੰ ਕਹਿ ਰਿਹਾ ਹੈ "ਇਹ ਤੇਰਾ ਘਰ ਹੈ, ਇਹਦੇ ਤੇ ਤੇਰਾ ਪੂਰਾ ਅਧਿਕਾਰ ਹੈ।"

ਇਕ ਪਲ ਵਿਚ ਉਹ ਥੋੜ੍ਹੇ ਜਿਹੇ ਚਾਕਲੇਟ ਪਲੇ ਵਿਚ ਬੰਨ੍ਹ ਲਿਆਇਆ।

ਖੁਸ਼ੀ ਖੁਸ਼ੀ ਭਜ ਕੇ ਤੁਰੇ ਆਏ ਨੂੰ ਘਰ ਪੁੱਜਦਿਆਂ ਹੀ ਧੱਕਾ ਜਿਹਾ ਲੱਗਾ। "ਉਹਨੂੰ ਮਾਰ ਕੇ ਕੋਈ ਘਰ ਤਾਂ ਘਸੀਟ ਕੇ ਨਹੀਂ ਲੈ ਗਿਆ।"

"ਮੁੰਨੀ...ਮੁੰਨੀ..." ਉਹ ਦੋ ਵਾਰ ਚੀਕਿਆ।

"ਰਸ...ਰਸ..." ਬੁਲ੍ਹਾਂ ਤੇ ਉਂਗਲੀ ਰੱਖ ਮੁੰਨੀ ਦਰਵਾਜ਼ੇ ਪਿਛਿਓਂ ਸਾਹਮਣੇ ਆ ਗਈ।

"ਏਧਰ ਈ ਤਾਂ ਹਾਂ...ਮੈਂ ਸਮਝੀ ਕੋਈ ਹੋਰ ਆ ਗਿਆ ਹੈ...ਬਹਿਜਾ ਨਾ..." ਉਹਨੂੰ ਬਿਠਾ ਕੇ ਉਹ ਆਪ ਵੀ ਥੱਲੇ ਬਹਿ ਗਈ।

ਬੱਚੀ ਦੀਆਂ ਤਲੀਆਂ ਤੇ ਉਸਨੇ ਚਾਕਲੇਟ ਰੱਖ ਦਿੱਤੇ। ਉਸਦੇ ਹੱਥ ਚਾਕਲੇਟਾਂ ਨਾਲ ਭਰਨ ਪਿਛੋਂ ਕੁਝ ਥਲੇ ਫਰਸ਼ ਤੇ ਵੀ ਡਿਗ ਪਏ।

"ਸਾਰੇ ਮੇਰੇ ਇਕੱਲੀ ਲਈ ?"

"ਹੂੰ...ਹੂੰ..."

ਮੁੰਨੀ ਨੇ ਦੋ ਤਿੰਨ ਚਾਕਲੇਟ ਖੋਲ੍ਹ ਕੇ ਇਕੋ ਵਾਰ ਮੂੰਹ ਵਿਚ ਪਾ ਲਏ। ਉਸਦੇ ਮੂੰਹ ਵਿਚੋਂ ਲਾਲਾਂ ਵਗਣ ਲਗੀਆਂ।

"ਅਹਿ ਲੈ ਇਕ ਤੇਰੇ ਲਈ ਵੀ...." ਬੜੀ ਉਦਾਰਤਾ ਨਾਲ ਉਸਨੇ ਇਕ ਚਾਕਲੇਟ ਉਸਦੇ ਅੱਗੇ ਕਰਦਿਆਂ ਕਿਹਾ।

"ਰਾਜੀ...ਰਾਜੀ..." ਦੀ ਆਵਾਜ਼ ਸੁਣ ਕੇ ਮੁੰਨੀ ਤੁਰਤ ਹੋਸ਼ਿਆਰ ਹੋ ਕੇ ਖੜੀ ਹੋ ਗਈ।

"ਮਾਂ ਲੱਭ ਰਹੀ ਹੈ..." ਉਸਨੇ ਕਿਹਾ ਤੇ ਜ਼ੋਰ ਦੀ ਚੀਕੀ...

"ਮਾਂ ਏਧਰ ਈ ਹਾਂ।"

"ਕਿਥੇ ?..."

"ਏਥੇ...ਚੋਰੀ ਕਰਨ ਲਈ ਆਏ ਹਨ ਨਾ ਨਵੇਂ ਮਾਮਾ...ਉਹਨਾਂ ਦੇ ਘਰ ਈ ਹਾਂ..."ਉਸਨੂੰ ਹਾਸਾ ਆ ਗਿਆ। ਚਾਕਲੇਟ ਇਕੱਠੇ ਕਰਕੇ ਉਸਦੇ ਹੱਥ ਵਿਚ ਦੇਂਦਿਆਂ ਉਸਨੇ ਕਿਹਾ...ਮਾਂ ਮਾਰੇਗੀ...ਹੁਣ ਚਲੀ ਜਾ...ਫਿਰ ਆਵੀਂ।"

"ਚਾਕਲੇਟ ਲੈ ਕੇ ਜਾਵਾਂਗੀ, ਤਦ ਹੀ ਮਾਰੇਗੀ ਨਾ...ਇਹ ਲੌ...। ਅਲਮਾਰੀ ਵਿਚ ਸਾਰੇ ਰੱਖ ਦਿਓ। ਮੈਂ ਫੇਰ ਆ ਕੇ ਲੈ ਲਾਂਗੀ। ਕਿਸੇ ਨੂੰ ਨਾ ਦੇਣਾ...ਰਮੇਸ਼ ਨੂੰ ਵੀ ਨਹੀਂ...ਹਾਂ..."

ਮੁੰਨੀ ਦੇ ਜਾਣ ਪਿਛੋਂ ਦੋ ਵਜੇ ਉਹ ਖਾਣਾ ਖਾ ਕੇ ਪਰਤ ਆਇਆ ਤੇ ਬਾਹਰ ਦਾ ਦਰਵਾਜ਼ਾ ਖੁਲ੍ਹਾ ਛੱਡ ਕੇ ਸਾਹਮਣੇ ਚਾਬੀਆਂ ਦਾ ਗੁੱਛਾ, ਬੀੜੀਆਂ, ਚਾਕੂ ਰੱਖ ਕੇ ਕੁਝ ਚਿਰ ਪੜ੍ਹਨ ਪਿਛੋਂ ਫਿਰ ਸੌਂ ਗਿਆ।

ਚਾਰ ਵਜੇ ਦੇ ਲਾਗੇ ਕੋਈ ਉਸਨੂੰ ਲਕੜੀ ਛੁਹਾ ਕੇ ਜਗਾਣ ਦੀ ਕੋਸ਼ਿਸ਼ ਕਰ ਰਿਹਾ ਸੀ। ਅਹਿਸਾਸ ਹੁੰਦੇ ਹੀ ਉਸਨੇ ਗੁੱਸੇ ਲਾਲ ਤਕਿਆ। ਸਾਹਮਣੇ ਪੁਲਿਸ ਵਾਲੇ ਨੂੰ ਖਲੋਤਾ ਵੇਖ ਉਸਨੇ ਉਠ ਕੇ ਪ੍ਰਣਾਮ ਕੀਤਾ।

ਨਲਕੇ ਲਾਗੇ ਕੋਨਾਰ, ਕੁੰਜੂਮਣੀ, ਸੀਤਾਮਾ ਆਦਿ ਨਾਲ ਇਕ ਤਕੜੀ ਭੀੜ ਜੁੜੀ ਹੋਈ ਸੀ। ਪ੍ਰਣਾਮ ਕਰਨ ਪਿਛੋਂ ਆਪਣੇ ਬੈਲਟ ਵਾਲੇ ਬਟੂਏ ਵਿਚੋਂ ਉਹ ਕਾਗਜ਼ ਕੱਢ ਕੇ ਉਸਨੇ ਪੁਲਿਸ ਵਾਲੇ ਨੂੰ ਦੇ ਦਿੱਤਾ।

"ਹਾਂ—ਹਾਂ ਜਾਣਦਾ ਹਾਂ...ਵੱਡੀ ਰਸੀਦ ਵਖਾਉਣ ਆਇਆ ਹੈ...ਪੰਜਾਹ ਰੁਪੈ ਅਡਵਾਂਸ ਦੇਣ ਨਾਲ ਥੋੜ੍ਹਾ ਨੇਕ ਬਣ ਜਾਏਂਗਾ ਤੂੰ ?...ਕੰਨ ਖੋਲ੍ਹ ਕੇ ਸੁਣ... ਅੱਜ ਹੀ ਘਰ ਖਾਲੀ ਕਰਕੇ ਚੁਪਚਾਪ ਚਲਾ ਜਾ ਏਥੋਂ...ਕਿਓਂ ? ਕੱਲ ਜੇ ਖਬਰ ਮਿਲੀ ਕਿ ਤੂੰ ਗਿਆ ਨਹੀਂ ਤਾਂ ਖੱਲ ਲਾਹ ਦਿਆਂਗਾ...ਸਮਝੇ...ਕਦੋਂ ਰਹਾਈ ਹੋਈ ਆ ਤੇਰੀ ?..." ਸਿਪਾਹੀ ਨੇ ਧਮਕਾਂਦੇ ਹੋਏ ਕਿਹਾ।

"ਅਜੀ ਪਰਸੋਂ ਸਾਹਿਬ," ਹੱਥ ਬੰਨ੍ਹ ਕੇ ਨਿਮਰਤਾ ਨਾਲ ਉਤਰ ਦਿੰਦਿਆਂ ਉਹਦੀਆਂ ਅੱਖਾਂ ਵਿਚ ਅੱਥਰੂ ਆ ਗਏ।

ਤਦੇ ਸੜਕ ਤੇ ਗੱਡੀ ਵਿਚ ਜਾ ਰਹੇ ਕਾਲੋਨੀ ਦੇ ਮਾਲਿਕ ਸੋਮ ਸੁੰਦਰ ਨੇ ਭੀੜ

ਵੇਖ ਕੇ ਗੱਡੀ ਰੋਕ ਦੇਣ ਲਈ ਕਿਹਾ। ਮੁਦਲਿਆਰ ਨੂੰ ਵਿੰਹਦੇ ਹੀ ਕੁੰਜੂਮਣੀ ਦੌੜ ਕੇ ਉਸਦੇ ਲਾਗੇ ਆ ਗਏ "ਇਹ ਤੁਸਾਂ ਠੀਕ ਨਹੀਂ ਕੀਤਾ। ਚਾਰ ਕਿਰਾਏਦਾਰਾਂ ਦੇ ਵਿਚਕਾਰ ਖੁਲ੍ਹੇਆਮ ਚੋਰ ਨੂੰ ਤੁਸਾਂ ਕਿਵੇਂ ਜਗ੍ਹਾ ਦਿੱਤੀ ?"

"ਵਾਕਿੰਗ ਸਟਿਕ' ਨੂੰ ਜ਼ਮੀਨ ਤੇ ਟਿਕਾ ਕੇ ਕਿਤੇ ਦੂਰ ਨਿਗ੍ਹਾ ਸੁਟਦੇ ਹੋਏ ਮੁਦਲਿਆਰ ਆਪਣੀਆਂ ਮੁੱਛਾਂ ਤੇ ਹੱਥ ਫੇਰਨ ਲੱਗਾ।

"ਪਾਗਲ ਕਿਤੋਂ ਦੇ। ਉਹ ਕੀ ਜਾਣੇ ਇਹਦੇ ਬਾਰੇ ? ਜੇ ਪਤਾ ਹੁੰਦਾ ਕਿ ਚੋਰ ਹੈ ਤਾਂ ਥੋੜ੍ਹਾ ਥਾਂ ਦੇਣੀ ਸੀ ? ਹੁਣ ਤਾਂ ਪੁਲਸ ਵਾਲਿਆਂ ਨੇ ਆ ਕੇ ਖਾਲੀ ਕਰਨ ਲਈ ਕਹਿ ਹੀ ਦਿੱਤਾ ਹੈ। ਹੁਣ ਛੱਡ ਦੇ।—ਕਿਉਂ ਉਹਦੇ ਕੋਲ ਜਾ ਕੇ ਸ਼ਿਕਾਇਤ ਕਰ ਰਹੇ ਓ ?" ਸੀਤਾਮਾ ਨੇ ਕੁੰਜੂਮਣੀ ਨੂੰ ਸੰਭਾਲਦਿਆਂ ਕਿਹਾ।

ਮੁਦਲਿਆਰ ਦੀਆਂ ਅੱਖਾਂ ਲਾਲ ਹੋ ਗਈਆਂ। ਓਸ ਆਖਰੀ ਘਰ ਵੱਲ ਉਹ ਤੇਜ਼ੀ ਨਾਲ ਟੁਰਨ ਲੱਗੇ। ਉਹਨੂੰ ਆਂਦੇ ਵੇਖ ਪੁਲਸ ਦੇ ਸਿਪਾਹੀ ਨੇ ਬਾਹਰ ਪੌੜੀ ਤੇ ਆ ਕੇ ਉਹਨੂੰ ਸਲਾਮ ਕੀਤਾ।

"ਏਥੇ ਤੁਸੀਂ ਕੀ ਕਰ ਰਹੇ ਹੋ ?" ਪੁਲੀਸ ਵਾਲੇ ਨੂੰ ਵੇਖ ਕੇ ਮੁਦਲਿਆਰ ਘੂਰੇ।

"ਇਹ ਇਕ ਬਦਮਾਸ਼ ਹੈ ਮੁਦਲਿਆਰ ਜੀ ! ਥਾਣੇ ਵਿਚ ਕਿਸੇ ਨੇ ਰਪਟ ਦੇ ਦਿੱਤੀ ਸੀ। ਏਸ ਲਈ ਖ਼ਾਲੀ ਕਰਨ ਲਈ ਕਹਿ ਕੇ ਜਾ ਰਿਹਾ ਹਾਂ।"

ਮੁਦਲਿਆਰ ਨੇ ਪਹਿਲਾਂ ਉਹਦੇ ਵੱਲ ਵੇਖਿਆ। ਫਿਰ ਸਿਪਾਹੀ ਤੇ ਹੋਰਾਂ ਵੱਲ ਵੇਖਿਆ।

"ਮੇਰੇ ਕਿਰਾਏਦਾਰ ਨੂੰ ਮਕਾਨ ਖਾਲੀ ਕਰਨ ਲਈ ਕਹਿਣ ਵਾਲੇ ਤੁਸੀਂ ਕੌਣ ਹੁੰਦੇ ਹੋ ? ਯੂ ਗੈੱਟ ਆਊਟ।" ਮੁਦਲਿਆਰ ਦਾ ਗੁੱਸਾ ਵੇਖ ਕੇ ਸਿਪਾਹੀ ਅੰਦਰੋਂ ਬਾਹਰੋਂ ਕੰਬ ਉਠਿਆ।

"ਯੈਸ ਸਰ।" ਉਹਨੇ ਫਿਰ ਸਲਾਮ ਕੀਤਾ।

ਅਧਿਕਾਰ ਦਾ ਗਲਤ ਰੂਪ ਵਿਚ ਇੰਤਜ਼ਾਰ ਨਹੀਂ ਕਰਨਾ ਚਾਹੀਦਾ। ਜਦੋਂ ਚੋਰੀ ਕੀਤੀ ਸੀ, ਤਦ ਜੇਲ੍ਹ ਗਿਆ ਸੀ। ਫਿਰ ਉਹਨੂੰ ਬਾਹਰ ਕਿਵੇਂ ਛੱਡ ਦਿੱਤਾ ? ਜਦ ਉਹ ਚੋਰੀ ਨਹੀਂ ਕਰੇਗਾ ਤਾਂ ਕਿਥੇ ਜਾਵੇਗਾ ? ਜਦੋਂ ਚੋਰੀ ਕਰੇਗਾ ਤਾਂ ਉਹਨੂੰ ਫੜ ਕੇ ਲੈ ਜਾਣਾ।" ਕਹਿ ਕੇ ਮੁਦਲਿਆਰ ਨੇ ਸਿਪਾਹੀ ਨੂੰ ਬਾਹਰ ਭੇਜ ਦਿੱਤਾ।

ਕੁੰਜੂਮਣੀ ਜੀ ! ਜ਼ਰਾ ਏਧਰ ਆਓ। ਤੁਹਾਡੇ ਵਾਂਗ ਇਹ ਵੀ ਮੇਰਾ ਇਕ ਕਿਰਾਏਦਾਰ ਹੈ। ਮੈਨੂੰ ਚਾਹੀਦਾ ਕਿਰਾਇਆ। ਕਿਰਾਇਆ ਤੁਸੀਂ ਚੋਰੀ ਕਰਕੇ ਜਾਂ ਜੂਆ ਖੇਡ ਕੇ ਦਿਓਗੇ, ਇਹਦੀ ਫਿਕਰ ਮੈਨੂੰ ਨਹੀਂ ਹੈ। ਏਸੇ ਲਈ ਇਸ ਆਦਮੀ ਨੂੰ ਲਿਆ ਕੇ ਵੀ ਮੈਨੂੰ ਕੋਈ ਚਿੰਤਾ ਨਹੀਂ ਹੈ। ਤੁਸੀਂ ਜੇਲ੍ਹੋਂ ਆਏ ਚੋਰ ਤੋਂ ਡਰ ਰਹੇ ਹੋ ਪਰ ਮੈਂ ਜੇਲ੍ਹ ਤੋਂ ਬਾਹਰ ਦੇ ਕਿੰਨੇ ਹੀ ਚੋਰਾਂ ਨੂੰ ਰੋਜ਼ ਦੇਖਦਾ ਹਾਂ। ਇਹ ਏਥੇ ਹੀ ਰਹੇਗਾ, ਲੱਗੀ ਸਮਝ ? ਤੁਸੀਂ ਫ਼ਜ਼ੂਲ ਪ੍ਰੇਸ਼ਾਨ ਨਾ ਹੋਵੋ।" ਕੁੰਜੂਮਣੀ ਨੂੰ ਕਹਿਣ ਪਿਛੋਂ ਫਿਰ ਉਹ ਕੋਨ੍ਹਾਰ ਵੱਲ ਪਰਤੇ।

ਕਿਉਂ ਵਈ ਕੋਨਾਰ—ਤੂੰ ਵੀ ਵੱਡਾ ਈਮਾਨਦਾਰ ਬਣ ਕੇ ਬੋਲ ਰਿਹਾ ਹੈਂ ?—

ਚਾਰ ਵਰ੍ਹੇ ਪਹਿਲਾਂ ਦੁੱਧ ਵਿਚ ਪਾਣੀ ਦੀ ਮਿਲਾਵਟ ਕਰਨ ਤੇ ਤੈਨੂੰ ਜੁਰਮਾਨਾ ਭਰਨਾ ਪਿਆ ਸੀ, ਕਿਓਂ ਚੇਤੇ ਈ ?—" ਮੁਦਲਿਆਰ ਦੇ ਪੁੱਛਣ ਤੇ ਕੋਨਾਰ ਨੇ ਆਪਣਾ ਸਿਰ ਖੁਰਕਿਆ ।

ਅੰਤ ਵਿਚ ਆਪਣੇ ਨਵੇਂ ਕਿਰਾਏਦਾਰ ਨੂੰ ਮੁਦਲਿਆਰ ਬੋਲੇ, "ਸੁਣ ਲੈ ਵਈ, ਮੈਂ ਤੇਰੇ ਕੋਲੋਂ ਦੋ ਮਹੀਨੇ ਦਾ ਅਡਵਾਂਸ ਲੈ ਲਿਆ ਹੈ—ਦਸਤਖ਼ਤ ਕਰ ਕੇ ਰਸੀਦ ਦੇ ਦਿੱਤੀ ਹੈ—ਜੇ ਕੋਈ ਆ ਕੇ ਧਮਕੀ ਦਵੇ ਤਾਂ ਮੈਨੂੰ ਕਹਿ ਦੇਈਂ । ਮੈਂ ਵੇਖ ਲਾਂਗਾ । ਕਹਿ ਕੇ ਮੁਦਲਿਆਰ ਗੱਡੀ ਵੱਲ ਤੁਰ ਪਏ ।

ਉਸ ਦਿਨ ਅੱਧੀ ਰਾਤ ਤੀਕ ਉਹ ਨਹੀਂ ਰਿਹਾ । ਕਮਰੇ ਨੂੰ ਤਾਲਾ ਲਾ ਕੇ ਉਹ ਕਦੋਂ ਚਲਾ ਗਿਆ, ਇਹਦਾ ਪਤਾ ਕਿਸੇ ਨੂੰ ਨਹੀਂ ਲੱਗਾ ।

ਸਵੇਰੇ ਦੁੱਧ ਚੋਣ ਆਏ ਕੋਨਾਰ ਨੇ ਵੀ ਇਹੀ ਸਮਝਿਆ ਕਿ ਉਹ ਘਰ ਦੇ ਅੰਦਰ ਹੈ । ਉਹ ਚੁਪਚਾਪ ਦੁੱਧ ਚੋਣ ਲੱਗਾ ।

ਕੁੰਜੁਮਣੀ ਨੇ ਡਰਦਿਆਂ ਬਾਰੀ ਖੋਲ੍ਹ ਦਿਤੀ ਕਿ ਸਵੇਰੇ ਸਵੇਰੇ ਉਸ ਚੋਰ ਦਾ ਮੂੰਹ ਨਾ ਦਿੱਸੇ ਤੇ ਖਿੜਕੀ ਵਿਚੋਂ ਗਊ ਦੇ ਦਰਸ਼ਨ ਕੀਤੇ ।

ਨਲਕੇ ਤੇ ਪਾਣੀ ਭਰਨ ਆਈਆਂ ਔਰਤਾਂ ਨੇ ਉਹਦੇ ਘਰ ਅੱਗੇ ਜਿੰਦਰਾ ਲੱਗਾ ਵੇਖ ਹੌਸਲਾ ਕਰਕੇ ਉਹਦੇ ਅਤੇ ਮੁਦਲਿਆਰ ਬਾਰੇ ਇਕ ਚਰਚਾ ਛੇੜ ਦਿੱਤੀ । ਸੀਤਾਮਾ ਦੀ ਆਵਾਜ਼ ਈ ਉਹਨਾਂ ਵਿਚ ਵਧੇਰੇ ਉੱਚੀ ਸੀ ।

ਘਰ ਬੰਦ ਰਹਿਣ ਦੀ ਖ਼ਬਰ ਸੁਣ ਕੇ ਕੋਨਾਰ ਅਤੇ ਕੁੰਜੁਮਣੀ ਨੇ ਸੋਚਿਆ ਕਿ ਜ਼ਰੂਰ ਉਹ ਰਾਤ ਨੂੰ ਕਿਤੇ ਡਾਕਾ ਮਾਰਨ ਗਿਆ ਹੈ । ਦੋਵੇਂ ਬੇਸਬਰੀ ਨਾਲ ਉਹਦੇ ਪਰਤਣ ਦਾ ਇੰਤਜ਼ਾਰ ਕਰਨ ਲੱਗੇ ।

ਦੁਪਹਿਰ ਹੋ ਗਈ, ਸ਼ਾਮ ਹੋ ਗਈ, ਦੂਜਾ ਦਿਨ ਵੀ ਲੰਘ ਗਿਆ । ਦੋ ਦਿਨ ਉਹਦੇ ਨਾ ਪਰਤਣ ਤੇ ਕੁੰਜੁਮਣੀ ਤੇ ਕੋਨਾਰ ਬੜੇ ਹਰਸ਼ ਭਰੇ ਉਤਸ਼ਾਹ ਨਾਲ ਅਨੁਮਾਨ ਲਾਉਣ ਲੱਗੇ ਕਿ ਡਾਕਾ ਮਾਰਦੇ ਸਮੇਂ ਉਹ ਜ਼ਰੂਰ ਫੜਿਆ ਗਿਆ ਹੋਵੇਗਾ ।

ਸਿਰਫ ਉਹ ਚਾਰ ਸਾਲ ਦੀ ਮੁੰਨੀ ਇਕ ਦਿਨ ਦੁਪਹਿਰ ਵੇਲੇ ਓਸ ਤਾਲਾ ਲੱਗੇ ਬੰਦ ਘਰ ਦੇ ਤਿਨੇ 'ਤੇ ਇਕੱਲੀ ਖਲੋਤੀ ਬਾਰੀ ਵਿਚੋਂ ਦਿਸ ਰਹੀ ਅਲਮਾਰੀ ਵਿਚ ਪਏ ਚਾਕਲੇਟ ਵੱਲ ਵਿੰਹਦਿਆਂ ਹੋਇਆਂ ਚੁਪਚਾਪ ਰੋਣ ਲੱਗੀ :

"ਏ ਚਾਕਲੇਟ ਮਾਮਾ ! ਤੂੰ ਹੁਣ ਕਦੀ ਪਰਤ ਕੇ ਨਹੀਂ ਆਏਂਗਾ ?"

# 12. ਸੂਲੀ

ਟਰੰਕ ਰੋਡ ਤੇ ਦਹਾੜਨ ਵਾਲੀ ਆਵਾਜ਼ ਨਾਲ ਬੱਸ ਦੌੜ ਰਹੀ ਸੀ। ਠੀਕ ਸਾਹਮਣੇ, ਤਿੰਨਾ ਪਾਲਾਂ ਤੋਂ ਪਿਛੋਂ ਚੋਥੀ ਪਾਲ ਵਿਚ ਖਿੜਕੀ ਲਾਗੇ ਬੈਠੇ ਨੌਜਵਾਨ ਵੱਲ ਬਿਲਕੁਲ ਧਿਆਨ ਨਾ ਦੇਣ ਦੇ ਪੱਕੇ ਇਰਾਦੇ ਨਾਲ ਉਹ ਕੁੜੀ ਖਿੜਕੀ ਬਾਹਰਲੇ ਦ੍ਰਿਸ਼ਾਂ ਨੂੰ ਵੇਖ ਰਹੀ ਸੀ ਤਦੇ ਉਹਦੀ ਨਜ਼ਰ ਓਸ ਔਰਤ ਤੇ ਪਈ।

ਸਿਰ ਤੇ ਸੁਕੇ ਘਾ ਦਾ ਢੇਰ, ਹਿੱਕ ਨਾਲ ਲੱਗਾ ਮੁੰਨਾ ਓਸ ਮਜ਼ਦੂਰ ਔਰਤ ਦੇ ਸੀਨੇ ਵਿਚ ਆਪਣਾ ਮੂੰਹ ਛੁਪਾਈਂ ਦੁੱਧ ਪੀ ਰਿਹਾ ਸੀ। ਸ਼ਾਇਦ ਦੁੱਧ ਪੀਂਦੇ ਪੀਂਦੇ ਸੌਂ ਵੀ ਗਿਆ ਸੀ। ਸ਼ਾਮ ਦੀਆਂ ਤਿੱਖੀਆਂ ਕਿਰਨਾਂ ਤੋਂ ਬਚਾਣ ਲਈ ਇਕ ਹੱਥ ਅੱਖਾਂ ਤੇ ਦੂਜੇ ਹੱਥ ਨਾਲ ਬੱਚੇ ਨੂੰ ਲਈ ਉਹ ਖਲੋਤੀ ਸੀ। ਦੋਵੇਂ ਮਠਵਾਸਨੀ ਔਰਤਾਂ (ਨਨਜ਼) ਜਿਸ ਦਿਸ਼ਾ ਵੱਲ ਬੱਸ ਜਾ ਰਹੀ ਸੀ, ਓਹਦੀ ਵਿਰੋਧੀ ਦਿਸ਼ਾ ਵਿਚ ਮੂੰਹ ਕਰੀ ਬੱਸ ਵਿਚ ਬੈਠੀਆਂ ਹੋਈਆਂ ਸਨ।

ਪਤਾ ਨਹੀਂ ਕਿਓਂ ਓਸ ਜਵਾਨ ਮਠਵਾਸਨੀ ਇਸਤਰੀ ਨੂੰ ਓਸ ਮਜ਼ਦੂਰ ਔਰਤ ਨੂੰ ਬੱਚੇ ਨਾਲ ਖਲੋਤੀ ਵੇਖ...ਉਹ ਦ੍ਰਿਸ਼ ਬੇਹੱਦ ਪਸੰਦ ਆਇਆ ਸੀ। ਆਪਣਾ ਉਜਲਾ ਚਿਹਰਾ ਖਿੜਕੀ ਵਿਚੋਂ ਬਾਹਰ ਕੱਢ ਕੇ ਵੇਖਣ ਲੱਗੀ। ਮੱਥੇ ਤੇ ਬੰਨ੍ਹਿਆ ਨੀਲੇ ਰੰਗ ਦਾ ਕਪੜਾ ਚਮਕ ਉਠਿਆ। ਉਹਨੂੰ ਘੂਰਦਿਆਂ ਵੇਖ ਉਹ ਮਜ਼ਦੂਰ ਇਸਤਰੀ ਹੱਸ ਪਈ। ਕੁਆਰੀ ਔਰਤ ਨੇ ਵੀ ਆਪਣਾ ਸਿਰ ਹਿਲਾਇਆ। ਉਹ ਗੁਣਗੁਣਾਨ ਲੱਗੀ...

ਬਿਨਾ ਗਰਭ ਦੇ ਜਨਮ ਦੇ ਕੇ
ਕੁਆਰੀ ਮਾਂ ਬਣ ਕੇ
ਨਿਰਆਕਾਰ ਈਸ਼ਵਰ ਮਾਨਵ ਦੇ
ਰੂਪ ਵਿਚ ਭੇਜ ਦੁਨੀਆ ਨੂੰ ਪਵਿੱਤਰ ਬਣਾ ਕੇ....

ਉਸਦੇ ਮਨ ਉਤੇ ਓਸ ਮਜ਼ਦੂਰ ਇਸਤਰੀ ਦਾ ਚਿੱਤਰ, ਉਸਦੇ ਮੱਠ ਵਿਚ ਰਖੇ ਹੱਥ ਵਿਚ ਈਸ਼ਵਰ ਕੁਮਾਰ ਨੂੰ ਲਈ ਖਲੋਤੀ ਪਾਵਨ ਮਰੀਅਮ ਦੇ ਚਿੱਤਰ ਵਾਂਗ ਅੰਕਿਤ ਹੋ ਗਿਆ। ਉਸਦੀਆਂ ਅੱਖਾਂ ਵਿਚੋਂ ਉਹ ਚਿੱਤਰ ਹੌਲੀ ਹੌਲੀ ਓਝਲ ਹੁੰਦਾ

ਗਿਆ। ਉਸਦੀ ਨਜ਼ਰ ਵੀ ਹੌਲੀ ਹੌਲੀ ਮੁੜ ਕੇ ਫਿਰ ਤੋਂ ਚੌਥੀ ਪੰਗਤੀ ਵਿਚ ਖਿੜਕੀ ਲਾਗੇ ਬੈਠੇ ਯੁਵਕ ਤੇ ਗਈ।

ਉਹ ਓਸੇ ਵੱਲ ਵੇਖ ਰਿਹਾ ਸੀ। ਓਸ ਮਠਵਾਸਨੀ ਦੇ ਨੀਲੇ ਕਾਲੇ ਕਪੜੇ ਦੇ ਵਿਚ ਦਿਸ ਰਹੇ ਉਸਦੇ ਸੁੰਦਰ ਉਜਲੇ ਚਿਹਰੇ ਤੇ ਉਸਦੀਆਂ ਨਜ਼ਰਾਂ ਟਿਕੀਆਂ ਹੋਈਆਂ ਸਨ। ਉਹ ਤੜਫ ਉਠੀ। ਉਸਦੀਆਂ ਅੱਖਾਂ ਤੇਜ਼ੀ ਨਾਲ ਝਪਕਣ ਲਗੀਆਂ। ਉਸਨੇ ਝੱਟ ਨਾਲ ਮੂੰਹ ਫੇਰ ਲਿਆ।

ਕਿਓਂ...ਉਹ ਸੁੰਦਰ ਹੀ ਤਾਂ ਸੀ! ਫਿਰ ?...ਇਹੀ ਤਾਂ ਪਾਪ ਹੈ ਅਤੇ ਪਾਪ ਦਾ ਨਤੀਜਾ ਹੁੰਦਾ ਹੈ ਪਾਪ ਦੀ ਗੰਢੜੀ। ਕਿਓਂ ? ਏਸ ਦੁਨੀਆਂ ਵਿਚ ਮਾਨਵ ਦਾ ਜਨਮ ਉਸਦੇ ਪਾਪਾਂ ਦਾ ਹੀ ਤਾਂ ਫਲ ਹੈ। ਵਿਵਰਜਤ ਫਲ ਨੂੰ ਜੇ ਆਦਮ ਨੇ ਖਾਧਾ ਹੁੰਦਾ ਤਾਂ ? ਆਦਮ ਅਤੇ ਈਵ ਦੀ ਸੰਤਾਨ ਕਿਥੋਂ ਆਉਂਦੀ ? ਆਦਮ ਅਤੇ ਈਵ ਨੂੰ ਕਰਤਾਰ ਨੇ ਪਵਿੱਤਰ ਜਨਮ ਹੀ ਦੇ ਦਿੱਤਾ ਸੀ।

ਪਰ ਉਹਨਾਂ ਕੀ ਕੀਤਾ ? ਉਹਨਾਂ ਲਈ ਵਰਜਤ ਰੱਖੇ ਫਲ ਨੂੰ ਖਾ ਕੇ ਪਾਪੀ ਬਣ ਗਏ। ਉਹਨਾਂ ਦੇ ਪਾਪ ਦੇ ਫ਼ਲਸਰੂਪ ਹੀ ਮੈਂ, ਮਾਪਿਆਂ ਦੁਆਰਾ ਤਿਆਗੇ ਗਏ...ਮੈਨੂੰ ਤੀਜੇ ਦਿਨ ਤੋਂ ਪਾਲ ਕੇ, ਵੱਡਾ ਕਰਕੇ, ਏਸੇ ਮੱਠ ਵਿਚ ਸ਼ਾਮਿਲ ਕਰਨ ਵਾਲੀ ਮੇਰੀ ਮਾਤਾ ਇਨਵਾਲਿਟਾ, ਰਸਤੇ ਦੀ ਉਹ ਮਜ਼ਦੂਰ ਔਰਤ...ਉਹ ਜੋ ਮੇਰੇ ਵੱਲ ਘੂਰ ਰਿਹਾ ਏ ਇਹ ਨੌਜਵਾਨ...ਸਾਡਾ ਸਾਰਿਆਂ ਦਾ ਜਨਮ ਹੋਇਆ ਹੈ। ਪਾਪੀ ਲੋਕ...ਇਨਸਾਨ ਪਾਪੀ ਹੁੰਦੇ ਹਨ...! ਵਿਵਰਜਤ ਫਲ ਵਿਚ ਪਲੇ ਗੰਦੇ ਕੀੜੇ ਮਕੌੜੇ! ਜ਼ਹਿਰੀਲੇ ਕੀੜੇ—ਮਕੌੜੇ! ਜ਼ਹਿਰੀਲੇ ਸੱਪ!

ਬੱਸ ਤੇਜ਼ ਦੌੜ ਰਹੀ ਸੀ।

ਉਸਦੀ ਨਜ਼ਰ ਫੇਰ ਓਸ ਨੌਜਵਾਨ ਤੇ ਪਈ। ਝੱਟ ਨਾਲ ਆਪਣਾ ਮੂੰਹ ਫੇਰਦਿਆਂ ਉਸਦੀ ਨਿਗ੍ਹਾ ਸਾਹਮਣੇ ਬੈਠੀ ਲੜਕੀ ਦੀ ਗੋਦ ਦੇ ਇਕ ਸਾਲ ਦੇ ਬੱਚੇ ਤੇ ਗਈ। ਉਹ ਮਧੁਰ ਹਾਸੇ ਨਾਲ ਉਹਨੂੰ ਮੋਹ ਰਿਹਾ ਸੀ।

ਉਹ ਬੱਚੇ ਨੂੰ ਵੇਖ ਕੇ ਹੱਸੀ। ਬੱਚਾ ਉਸਦੇ ਵੱਲ ਹੱਥ ਵਧੌਂਦਾ ਹੋਇਆ ਝੁਕ ਗਿਆ। ਮਾਂ ਦੀ ਗੋਦ ਵਿਚੋਂ ਤਿਲਕ ਕੇ ਥੱਲੇ ਉਤਰਿਆ ਤੇ ਉਸਨੇ ਲਾਗੇ ਬੈਠੀ ਬੁੱਢੀ ਇਨਵਾਲਿਟਾ ਦਾ ਗੋਢਾ ਫੜ ਕੇ ਉਸਦੇ ਵੱਲ ਟਿਕਟਕੀ ਬੰਨ੍ਹੀ ਖਲੋਤਾ ਰਿਹਾ। ਬੁੱਢੀ ਇਨਵਲਿਟਾ ਗਲ ਦੇ ਮਣੀਆਂ ਵਾਲੇ ਹਾਰ ਵਿਚ ਪਰੋ ਕੇ ਰੱਖੀ ਸੂਲੀ ਨੂੰ ਵੇਖਣ ਵਿਚ ਮਗਨ ਹੋ ਗਈ ਸੀ।

ਬੱਸ ਵਿਚ ਬੈਠੇ ਲੋਕਾਂ ਵਿਚੋਂ ਜਿਨ੍ਹਾਂ ਨੇ ਵੀ ਧਿਆਨ ਦਿੱਤਾ ਸੀ, ਉਹ ਆਸਾਨੀ ਨਾਲ ਸਮਝ ਸਕਦੇ ਸਨ ਕਿ ਇਹ ਉਹਦੀ ਆਦਤ ਹੈ। ਲੱਗਪਗ ਦੋ ਘੰਟਿਆਂ ਤੋਂ ਉਹ ਉਸ ਕਰੂਸ ਨੂੰ ਵੇਖਣ ਵਿਚ ਲੀਨ ਹੋ ਗਈ ਸੀ। ਓਸ ਚਾਂਦੀ ਦੇ ਕਰੂਸ ਉਤੇ ਈਸਾ ਮਸੀਹ ਦਾ ਚਿੱਤਰ ਸੀ। ਬੁੱਢੀ ਨੇ ਬੱਚੇ ਦੀ ਠੋਡੀ ਫੜੀ ਤੇ ਉਹਦੇ ਵੱਲ ਵੇਖ ਕੇ ਮੁਸਕਰਾਈ...ਬੱਚਾ ਉਹਦੇ ਹੱਥ ਦਾ ਕਰੂਸ ਖਿਚਣ ਲੱਗਾ। ਕਰੂਸ ਬੱਚੇ ਦੇ ਹੱਥ ਵਿਚ ਦੇ ਕੇ ਇਨਵਾਲਿਟਾ ਨੇ ਉਹਦੇ ਦੋਵੇਂ ਹੱਥ ਜੋੜ ਕੇ ਸਿਖਾਇਆ। "ਪ੍ਰਾਰਥਨਾ ਕਰੋ...ਹੇ ਭਗਵਾਨ! ਪ੍ਰਾਰਥਨਾ ਕਰੋ!"

ਬੱਚਾ ਹੱਥ ਜੋੜੇ ਹੀ ਨੌਜਵਾਨ ਕੁਆਰੀ ਵੱਲ ਮੁੜਿਆ ਅਤੇ ਮੋਹਿਕ, ਲੱਛੇਦਾਰ ਹਾਸਾ ਹੱਸਦੇ ਹੋਏ ਉਹਦੇ ਵੱਲ ਝੁਕ ਗਿਆ। ਉਹਨੇ ਝੱਟ ਬੱਚੇ ਨੂੰ ਚੁੱਕ ਕੇ ਹਿਕ ਨਾਲ ਲਾ ਲਿਆ। ਅੰਦਰੋਂ ਉਹਦਾ ਦਿਲ ਪੰਘਰ ਕੇ ਪਾਣੀ ਪਾਣੀ ਹੋ ਰਿਹਾ ਸੀ। ਉਹਦਾ ਦਮ ਘੁੱਟਣ ਲੱਗਾ। ਅੱਖਾਂ ਵਿਚ ਬੱਦਲ ਛਾ ਗਏ, ਪਲਕਾਂ ਗਿੱਲੀਆਂ ਹੋ ਗਈਆਂ।

ਬੁੱਢੀ ਇਨਵਾਲਿਟਾ ਫਿਰ ਤੋਂ ਕਰੂਸ ਵੇਖਣ ਵਿਚ ਲੀਨ ਹੋ ਗਈ। "ਕੈਥਰੀਨ ਕਿੰਨੇ ਵਜੇ ਹਨ ?"—ਕਰੂਸ ਨੂੰ ਵਿੰਹਦੇ ਹੋਏ ਈ ਇਨਵਾਲਿਟਾ ਨੇ ਪੁੱਛਿਆ। ਮੁੰਨੇ ਦੀਆਂ ਸਪੰਜ ਵਾਂਗ ਕੋਮਲ ਗਲ੍ਹਾਂ ਤੇ ਆਪਣੀਆਂ ਗਲ੍ਹਾਂ ਰੱਖੀ ਸਾਰੀ ਦੁਨੀਆ ਨੂੰ ਭੁਲ ਕੇ ਬੈਠੀ ਕੈਥਰੀਨ ਦੇ ਕੰਨਾਂ ਤੀਕ ਬੁੱਢੀ ਦੇ ਸ਼ਬਦ ਪੁਜ ਨਹੀਂ ਸਕੇ।

"ਕੈਥਰੀਨ ! ਕੈਥਰੀਨ !...ਸੌਂ ਗਈ ਏਂ ?...ਬੱਚੇ ਨੂੰ ਕਿਤੇ ਥੱਲੇ ਡੇਗ ਦਏਂਗੀ...ਕਿੰਨੇ ਵਜੇ ਹਨ ?..."

"ਪੰਜ ਵਜਣ ਵਾਲੇ ਹਨ ਮਾਂ !" ਕਹਿੰਦਿਆਂ ਉਹਨੇ ਬੱਚੇ ਨੂੰ ਥੱਲੇ ਉਤਾਰ ਦਿੱਤਾ ਤੇ ਉਹਦੇ ਹੱਥ ਜੋੜ ਕੇ ਕਹਿਣ ਲੱਗੀ, "ਪ੍ਰਾਰਥਨਾ ਕਰੋ ! ਹੇ ਭਗਵਾਨ !" ਬੱਚੇ ਨੇ ਹੱਥ ਜੋੜ ਦਿੱਤੇ। ਕੈਥਰੀਨ ਨੇ ਵੀ ਹੱਥ ਜੋੜ ਦਿੱਤੇ। ਫਿਰ ਪਤਾ ਨਹੀਂ ਕਿਵੇਂ ਉਹਦੀ ਨਜ਼ਰ ਓਸ ਚੌਥੇ ਨੰਬਰ ਵਾਲੀ ਸੀਟ ਤੇ ਬੈਠੇ ਨੌਜਵਾਨ ਤੇ ਪਈ।...

ਏਸ ਸਮੇਂ ਨਜ਼ਰਾਂ ਹਟਾਏ ਬਿਨਾਂ ਉਹ ਧਿਆਨ ਨਾਲ ਉਹਦੇ ਵੱਲ ਵੇਖਣ ਲੱਗੀ। ਉਹਨੂੰ ਵੇਖਣ ਵਿਚ ਰੁਝ ਗਈ ਖਵਰੇ !

ਉਸ ਦੀ ਉਮਰ ਵੀਹਾਂ ਦੀ ਹੋਵੇਗੀ। ਗੋਰਾ ਚਿੱਟਾ ਰੰਗ, ਹੱਟਾ ਕੱਟਾ ਸਰੀਰ, ਗੰਭੀਰ ਤੇ ਸ਼ਾਂਤ ਚਿਹਰਾ। ਬੱਸ ਜਾਂਦੀ ਦਿਸ਼ਾ ਵੱਲ ਮੂੰਹ ਕਰੀਂ ਖਿੜਕੀ ਦੇ ਲਾਗੇ ਬੈਠੇ ਹੋਣ ਦੇ ਕਾਰਨ ਉਹਦੀ ਕਮੀਜ਼ ਦੇ ਸਫੇਦ ਕਾਲਰ ਦੇ ਨਾਲ ਉਹਦੀ ਚਮਕਦੀ ਨੀਲੇ ਰੰਗ ਦੀ ਟਾਈ ਵੀ ਗਲ ਦੁਆਲੇ ਫੁਰ ਫੁਰ ਕਰ ਰਹੀ ਸੀ। ਵਾਲ ਉਡ ਕੇ ਘੁੰਗਰਾਲੀਆਂ ਲਿਟਾਂ ਮੱਥੇ ਤੇ ਝੂੱਲ ਰਹੀਆਂ ਸਨ। ਕੈਥਰੀਨ ਨੂੰ ਖੁਦ ਘੂਰਦਿਆਂ ਵੇਖ ਉਹਦੇ ਬੁੱਲ੍ਹ ਹੱਸ ਪਏ। ਉਹਦੇ ਸਫੈਦ ਦੰਦਾਂ ਦੀ ਮੁਸਕਾਨ ਨੇ ਕੈਥਰੀਨ ਨੂੰ ਵੀ ਜਵਾਬ ਵਿਚ ਮੁਸਕਰਾਨ ਲਈ ਮਜਬੂਰ ਕਰ ਦਿੱਤਾ।

ਕੈਥਰੀਨ ਜਦੋਂ ਹੱਸਦੀ ਤਾਂ ਫਰਿਸ਼ਤੇ ਵਾਂਗ ਲਗਦੀ। ਸਭ ਜੀਵਾਂ ਨੂੰ, ਸਭ ਇਨਸਾਨਾਂ ਨੂੰ ਪਿਆਰ ਕਰਨਾ ਸਿਖਾਣ ਵਾਲੇ ਸੰਸਕਾਰਾਂ ਵਿਚ ਪਲੀ ਹੋਣ ਕਾਰਨ ਉਸਦੇ ਚਿਹਰੇ ਤੇ ਇਕ ਦੈਵੀ ਤੇਜ ਛਾਇਆ ਰਹਿੰਦਾ।

'ਉਹ ਆਦਮੀ ਮੇਰੇ ਬਾਰੇ ਕੀ ਸੋਚ ਰਿਹਾ ਹੋਵੇਗਾ'—ਕੈਥਰੀਨ ਸੋਚਣ ਲੱਗੀ। 'ਉਫ ! ਉਸਦੀ ਉਹ ਨਜ਼ਰ...' ਕੈਥਰੀਨ ਦਾ ਚਿਹਰਾ ਲਾਲ ਹੋ ਗਿਆ, ਬੁਲ੍ਹ ਫਰਕ ਉਠੇ। ਉਸ ਦਾ ਰੋਣ ਨਿਕਲ ਗਿਆ। ਉਸਨੇ ਦੰਦਾਂ ਥਲੇ ਬੁਲ੍ਹ ਦਬ ਲਿਆ। ਓਸ ਨੌਜਵਾਨ ਨੇ ਵੀ ਆਪਣਾ ਬੁਲ੍ਹ ਹੌਲਾ ਜਿਹਾ ਦਬਾ ਦਿੱਤਾ। ਕੈਥਰੀਨ ਦੀਆਂ ਪਲਕਾਂ ਵਿਚੋਂ ਡਿਗੇ ਦੋ ਮੋਤੀ ਕਿਸੇ ਦੀ ਨਜ਼ਰ ਪੈਣ ਤੋਂ ਪਹਿਲਾਂ ਹੀ ਨੀਲੇ ਕਪੜੇ ਵਿਚ ਜਾ ਕੇ ਛਿਪ ਗਏ। ਸਿਰਫ਼ ਉਹ ਵੇਖ ਰਿਹਾ ਸੀ।

'ਉਹ ਕੀ ਸੋਚੇਗਾ ਮੇਰੇ ਬਾਰੇ ਵਿਚ ? ਕੀ ਉਹ ਸੋਚੇਗਾ ਕਿ ਇਹ ਮਠਵਾਸਨੀ

ਕਿਓਂ" ਬਣ ਗਈ ? ਜਾਂ ਕਹੇਗਾ ਕਿ ਇਹ ਤਾਂ ਪਗਲੀ ਹੈ। ਇਸ ਤੋਂ ਭਾਵਨਾਵਾਂ ਕਾਬੂ ਕਰਕੇ ਆਪਣਾ ਕਰਤਵ ਪੂਰਾ ਨਹੀਂ ਹੋ ਸਕੇਗਾ। ਜਾਂ ਪਾਪਾਂ ਦਾ ਖਿਆਲ ਨਾਂ ਕਰਨ ਵਾਲੀ ਇਕ ਨਿਰਬਲ, ਡਰਪੋਕ ਔਰਤ ਸਮਝੇਗਾ ?—" ਉਸਨੇ ਝੱਟ ਮੂੰਹ ਫੇਰ ਕੇ ਬੁੱਢੀ ਇਨਵਾਲਿਟਾ ਵੱਲ ਵੇਖਿਆ। ਉਸਦੇ ਚਿਹਰੇ ਤੇ ਹਲਕੀ ਜੀ ਹਾਸੀ ਖਿਲਰੀ ਹੋਈ ਸੀ। ਸਾਰੀ ਦੁਨੀਆ ਨੂੰ ਭੁੱਲ ਕੇ ਉਹ ਓਸ ਕਰੂਸ ਵਿਚ ਮਗਨ ਹੋ ਗਈ ਸੀ। ਵਿਚ ਵਿਚ ਉਸਦੇ ਬੁਲ੍ਹ ਕੁਝ ਕੁਝ ਬੋਲ ਰਹੇ ਸਨ, ਪ੍ਰਾਰਥਨਾ ਕਰ ਰਹੀ ਸੀ ਸ਼ਾਇਦ !

ਕੈਥਰੀਨ ਨੇ ਮਨ ਹੀ ਮਨ ਆਪਣੀ ਮਾਂ ਇਨਵਾਲਿਟਾ ਨਾਲ ਆਪਣੇ ਆਪ ਦੀ ਤੁਲਨਾ ਕੀਤੀ।

"ਓਹ ! ਕਿਥੇ ਉਹ ? ਕਿਥੇ ਮੈਂ ?..."

ਇਹਨਾਂ ਅਠਾਰਾਂ ਵਰ੍ਹਿਆਂ ਦੇ ਵਿਚਕਾਰ ਮੈਂ ਕਿੰਨੀ ਵਾਰ ਆਪਣੇ ਪਾਪ ਲਈ ਖਿਮਾ ਮੰਗਣ ਵਾਸਤੇ ਪਵਿੱਤਰ ਪਿਤਾ ਦੇ ਅੱਗੇ ਗੋਡੇ ਟੇਕ ਦਿੱਤੇ ਹਨ...

"ਮਾਂ...."

"ਹਾਂ...ਬੋਲ ਕੈਥਰੀਨ..." ਕਰੂਸ ਵਿਚ ਰੁਝੀ ਹੋਈ ਇਨਵਾਲਿਟਾ ਨੇ ਆਪਣਾ ਝੁਰੜੀਆਂ ਭਰਿਆ ਚਿਹਰਾ ਕੈਥਰੀਨ ਵੱਲ ਮੋੜਦਿਆਂ ਕਿਹਾ।

"ਮਾਂ ਜੀ ! ਕੀ ਕਦੀ ਤੁਸੀਂ" ਕਨਫੈਸ਼ਨ "ਕੀਤਾ ਹੈ ?"

"ਹਾਂ ਧੀਏ ਅਸੀਂ ਸਾਰੇ ਪਾਪੀ ਈ ਤਾਂ ਹਾਂ ! ਪਰ ਅਸੀਂ ਦਿਲ ਖੋਲ੍ਹ ਕੇ ਕਰਤਾਰ ਨੂੰ ਕਹਿ ਦਿਆਂਗੇ ਤਾਂ ਸਾਡੀ ਰਕਸ਼ਾ ਕੀਤੀ ਜਾਵੇਗੀ। ਸਾਡੇ ਪਾਪਾਂ ਨੂੰ ਕਰਤਾਰ ਢੋ ਰਹੇ ਹਨ। ਏਸੇ ਲਈ ਤਾਂ ਰੋਜ਼ ਰਾਤ ਨੂੰ ਸੌਣ ਤੋਂ ਪਹਿਲਾਂ ਸਾਡੇ ਸਾਰੇ ਦਿਨ ਦੇ ਪਾਪਾਂ ਨੂੰ ਕਰਤਾਰ ਦੇ ਹਵਾਲੇ ਕਰਦੇ ਹਾਂ। ਇਸ ਨਾਲ ਸਾਡੀ ਆਤਮਾ ਪਵਿੱਤਰ ਹੁੰਦੀ ਹੈ। ਇਸਦੇ ਇਲਾਵਾ ਵੀ ਸਾਡੇ ਦਿਲ ਨੂੰ ਸਾਡੇ ਪਾਪ ਚੁਭਦੇ ਰਹਿੰਦੇ ਹਨ, ਏਸ ਲਈ ਜਦੋਂ ਉਹ ਸੁਣਦੇ ਹਨ। ਅਸੀਂ ਉਹਨਾਂ ਕੋਲੋਂ ਪਾਪਾਂ ਲਈ ਖਿਮਾ ਵੀ ਪਾ ਲੈਂਦੇ ਹਾਂ। ਸਾਡੇ ਪਿਤਾ ਸਾਡੇ ਲਈ ਕਰਤਾਰ ਅੱਗੇ ਪ੍ਰਾਰਥਨਾ ਕਰਦੇ ਹਨ। ਮੈਂ ਵੀ ਅਜਿਹੇ ਪਾਪ ਕੀਤੇ ਹਨ..." ਕਹਿ ਕੇ ਬੁੱਢੀ ਨੇ ਅੱਖਾਂ ਪੂੰਝ ਲਈਆਂ।

ਕੈਥਰੀਨ ਨੂੰ ਹੈਰਾਨੀ ਹੋ ਰਹੀ ਸੀ। "ਕੀ ਇਨਵਾਲਿਟਾ ਵੀ ਕਿਸੇ ਜ਼ਮਾਨੇ ਵਿਚ ਮੇਰੇ ਵਾਂਗ ਹੀ ਸੀ ?"

"ਕੈਥਰੀਨ !....ਤਦ ਮੇਰੀ ਉਮਰ ਤੇਰੇ ਜਿੰਨੀ ਹੀ ਹੋਣੀ ਏ। ਮੈਂ ਇਕ ਸੁਪਨਾ ਵੇਖਿਆ—ਮੇਰੀ ਸ਼ਾਦੀ ਹੋ ਰਹੀ ਸੀ। ਕਿੰਨਾ ਪਾਪੀ ਸੁਪਨਾ ! ਜਾਗ ਕੇ ਸਾਰੀ ਰਾਤ ਰੋਂਦੀ ਰਹੀ। ਇਕ ਕੁਆਰੀ ਔਰਤ ਨੇ ਕਿਵੇਂ ਵੇਖਿਆ ਇਹੋ ਜਿਹਾ ਇਕ ਸੁਪਨਾ ? ਸੁਫ਼ਨੇ ਵਿਚ ਮੈਂ ਬਹੁਤ ਖੁਸ਼ ਸਾਂ। ਛੀ ! ਦੂਜੇ ਦਿਨ ਪਿਤਾ ਕੋਲ ਜਾ ਕੇ ਆਪਣੇ ਏਸ ਪਾਪ ਲਈ ਮੈਂ ਮੁਆਫੀ ਮੰਗ ਲਈ। ਓਸ ਦਿਨ ਪਾਣੀ ਪੀਤੇ ਬਗ਼ੈਰ ਦਿਨ ਭਰ ਭਗਵਾਨ ਦਾ ਨਾਂ ਲੈਂਦੀ ਰਹੀ।"

ਬੁੱਢੀ ਨੇ ਫੇਰ ਹੋਰ ਵੀ ਧੀਮੀ ਸੁਰ ਵਿਚ ਕਿਹਾ : "ਫਿਰ ਇਕ ਵਾਰ ਇਕ ਕੁੜੀ ਨੂੰ ਮਾਰਿਆ। ਸਕੇਲ ਨਾਲ ਉਸਦੀਆਂ ਗੱਲ੍ਹਾਂ ਤੇ ਇਕ ਤਮਾਚਾ ਦਿੱਤਾ...ਫਿਰ

ਸਾਰਾ ਦਿਨ ਸੋਚ ਸੋਚ ਕੇ ਪਛਤਾਂਦੀ ਰਹੀ । ਫਿਰ ਉਸਦੇ ਪਿਛੋ 'ਕਨਫੇਸ਼ਨ' ਕੀਤਾ । ਇਸ ਤਰ੍ਹਾਂ ਪੰਜ ਛੇ ਵਾਰ ਹੋ ਗਿਆ ਏ ।"

"ਬੱਸ ਏਨਾ ਈ ? ਕੁੱਲ ਮਿਲਾਕੇ ਏਨੇ ਈ ਪਾਪ ਕੀਤੇ ਹਨ ਇਹਨਾਂ ਨੇ ?..." ਸੋਚ ਕੇ ਕੈਥਰੀਨ ਹੈਰਾਨੀ ਵਿਚ ਪੈ ਗਈ ਸੀ । ਕੈਥਰੀਨ ਦਾ ਸ਼ੱਕ ਦੂਰ ਕਰਦੇ ਹੋਏ ਇਨਵਾਲਿਟਾ ਫਿਰ ਬੋਲੀ !

"ਪਾਪਾਂ ਨੂੰ ਛਿਪਾਉਣਾ ਸ਼ੈਤਾਨ ਦਾ ਕੰਮ ਹੁੰਦਾ ਹੈ । ਅਸਾਂ ਆਪਣੇ ਪਾਪ ਈਸ਼ਵਰ ਦੇ ਹਵਾਲੇ ਕਰਨੇ ਹਨ...ਈਸ਼ਵਰ ਤੋਂ ਅਸੀਂ ਕੁਝ ਨਹੀਂ ਛੁਪਾ ਸਕਦੇ..." "ਹਾਂ ਭਗਵਾਨ ਤੋਂ ਅਸੀਂ ਕੁਝ ਨਹੀਂ ਛੁਪਾ ਸਕਦੇ..." ਕਹਿੰਦੇ ਹੋਏ ਕੈਥਰੀਨ ਨੇ ਵੀ ਸਿਰ ਹਿਲਾਇਆ । ਫਿਰ ਹੱਥ ਦੀ ਥੈਲੀ ਵਿਚੋਂ ਇਕ ਕਿਤਾਬ ਕੱਢ ਕੇ ਉਹ ਪੜ੍ਹਨ ਲੱਗੀ । ਉਸਦੀ ਨਜ਼ਰ ਇਕ ਵਾਰ ਖਿੜਕੀ ਵੱਲ, ਚੌਥੀ ਪਾਲ ਵਿਚ...

ਉਫ ! ਉਸਦੀ ਉਹ ਨਜ਼ਰ !"—ਉਹ ਪੜ੍ਹਨ ਲੱਗੀ ।

"ਇਕ ਇਸਤਰੀ ਨੂੰ ਵੇਖਣ ਵਾਲਾ ਆਦਮੀ ਮਨ ਹੀ ਮਨ ਉਸਦੇ ਨਾਲ ਵਿਭਚਾਰ ਕਰਦਾ ਹੈ । ਜੇ ਤੇਰੀ ਸੱਜੀ ਅੱਖ ਤੇਰੇ ਰਾਹ ਵਿਚ ਰੋੜਾ ਅਟਕਾ ਰਹੀ ਏ ਤਾਂ ਉਸਨੂੰ ਕੱਢ ਕੇ ਸੁਟ ਦੇ । ਪੂਰਾ ਸਰੀਰ ਨਰਕ ਵਿਚ ਜਾਣ ਨਾਲੋਂ ਚੰਗਾ ਹੈ ਕਿ ਤੇਰਾ ਕੋਈ ਇਕ ਵੀ ਅੰਗ ਕਟਿਆ ਜਾਵੇ । ਉਹ ਤੇਰੇ ਲਈ ਚੰਗਾ ਹੈ..."

ਕੈਥਰੀਨ ਤੋਂ ਇਸ ਦੇ ਅੱਗੇ ਪੜ੍ਹਿਆ ਨਹੀਂ ਗਿਆ । ਉਸਨੇ ਅੱਖਾਂ ਬੰਦ ਕਰ ਲਈਆਂ । ਕਿਤਾਬ ਖੁਲ੍ਹੀ ਸੀ ਪਰ ਅੱਖਾਂ ਬੰਦ ਸਨ ।

"ਇਹ ਕੀ ? ਕਿੰਨੇ ਪਾਪੀ ਵਿਚਾਰ ਆ ਰਹੇ ਹਨ ?" ਉਸਦਾ ਮਨ ਕਹਿਣ ਲੱਗਾ । 'ਇਹ ਕਿਓਂ ਅਜੇ ਤੀਕ ਥੱਲੇ ਨਹੀਂ ਉਤਰਿਆ ? ਕਿਓਂ ਬੈਠਾ ਹੋਇਆ ਹੈ ? ਸ਼ੈਤਾਨ ਦਾ ਦੂਜਾ ਰੂਪ ਹੈ ਕੀ ? ਮੇਰਾ ਇਮਤਿਹਾਨ ਤਾਂ ਨਹੀਂ ਲੈ ਰਿਹਾ ਉਹ ? ਮੈਂ ਕਿਓਂ ਉਸਦੀ ਫ਼ਿਕਰ ਕਰ ਰਹੀ ਹਾਂ ?...ਹੇ ਪਿਤਾ !..."

ਉਹ ਓਸੇ ਵੇਲੇ ਕਰੂਸ ਨੂੰ ਚੇਤੇ ਕਰ ਮਨ ਹੀ ਮਨ ਜਪ ਕਰਨ ਲੱਗੀ । "ਸਵਰਗ ਵਿਚ ਰਹਿਣ ਵਾਲੇ ਹੇ ਪਿਤਾ ! ਸਾਡੀ ਦੁੱਖਾਂ ਤੋਂ ਰਾਖੀ ਕਰ..."

ਫੇਰ ਵੀ ਕੀ ਲਾਭ ? ਅੱਖਾਂ ਖੋਲ੍ਹਣ ਪਿਛੋਂ ਉਸਦੀਆਂ ਨਜ਼ਰਾਂ ਓਸੇ ਨੌਜਵਾਨ ਨੂੰ ਹੀ ਲਭਦੀਆਂ ਫ਼ਿਰ ਰਹੀਆਂ ਸਨ ।

"ਕੀ ਮਨੁੱਖ ਕਦੀ ਪਾਪਾਂ ਤੋਂ ਮੁਕਤ ਹੀ ਨਹੀਂ ਹੋਵੇਗਾ ? ਆਦਮ ਲਈ ਰੱਬ ਦੁਆਰਾ ਬਣਾਈ ਗਈ ਏਦਨ ਦੀ ਅਦਨ-ਬਾਗੀਚੀ ਵਿਚ ਸਰਾਪੇ ਰੁੱਖ ਅਤੇ ਸੱਪ ਕਿਥੋਂ ਆ ਗਏ ? ਰੱਬ ਨੇ ਇਨਸਾਨ ਦੇ ਨਾਲ ਪਾਪਾਂ ਦਾ ਵੀ ਕਿਓਂ ਨਿਰਮਾਣ ਕੀਤਾ ? ਪਾਪ ਕਰਨ ਵਿਚ ਮਿਲਣ ਵਾਲਾ ਸੁਖ ਵੀ ਸਿਰਫ਼ ਭਰਮ ਹੈ ?...ਜਾਂ ਸੁਖ ਹੀ ਪਾਪ ਹੈ ?—ਦੁਨੀਆ ਦੇ ਲੱਖਾਂ ਲੋਕ ਕੀ ਜਹੰਨਮ ਵਿਚ ਹੀ ਰਹੇ ਹਨ ? ਮੈਂ ਈ ਕਿਓਂ ਪਾਪਾਂ ਤੋਂ ਏਨੀ ਡਰਦੀ ਹਾਂ ?...ਇਹ ਨੌਜਵਾਨ ਅੱਖਾਂ ਵਿਚ ਪ੍ਰੇਮ ਲਈ ਮੈਨੂੰ ਵੇਖ ਰਿਹਾ ਹੈ । ਸਾਰੇ ਇਨਸਾਨ, ਸਾਰੀਆਂ ਲੜਕੀਆਂ ਮੇਰੇ ਵਰਗੀਆਂ ਹੀ ਤਾਂ ਹਨ..."

ਕੈਥਰੀਨ ਨੇ ਸਾਹਮਣੇ ਬੈਠੇ ਨੌਜਵਾਨ ਜੋੜੇ ਵੱਲ ਵੇਖਿਆ । ਉਹ ਗਰਭਵਤੀ

ਸ਼ੀ। ਪਿਆਰ ਜਾਂ ਥਕਾਵਟ ਕਾਰਨ ਪਤੀ ਦੇ ਮੋਢਿਆਂ ਤੇ ਸਿਰ ਟਿਕਾਈਂ ਅੱਖਾਂ ਮੀਟੀ ਬੈਠੀ ਸੀ। ਓਸ ਦ੍ਰਿਸ਼ ਨੂੰ ਵਿੰਹਦੇ ਹੀ ਕੈਥਰੀਨ ਦੇ ਦਿਲ ਵਿਚ ਸ਼ੈਤਾਨ ਦੀ ਆਵਾਜ਼ ਵਰਗੀ ਆਵਾਜ਼ ਸੁਣਾਈ ਦਿੱਤੀ। "ਉਸਦੇ ਤੇ ਮੇਰੇ ਵਿਚ ਸਿਰਫ਼ ਲਿਬਾਸ ਦਾ ਹੀ ਫ਼ਰਕ ਹੈ ? ਏਸ ਲਿਬਾਸ ਨੂੰ ਸੁੱਟ ਕੇ ਉਸ ਨੌਜਵਾਨ ਮੋਢਿਆਂ ਤੇ ਸਿਰ ਟਿਕਾ ਲਵਾਂ ਤਾਂ ?..."

"ਓਹ ! ਹੇ ਪਿਤਾ ! ਮੈਂ ਤਾਂ ਪਾਪ ਹੀ ਪਾਪ ਸੋਚਦੀ ਜਾ ਰਹੀ ਹਾਂ ! ਮੈਨੂੰ ਖਿਮਾ ਕਰ ਦਿਓ..."

ਬੱਸ ਰੁਕ ਗਈ। ਬੱਸ ਸਟੈਂਡ ਤੇ ਖਾਸੀ ਭੀੜ ਸੀ। ਓਸ ਸ਼ੋਰ ਵਿਚ ਬੱਸ ਵਿਚੋਂ ਉਤਰਨ ਵਾਲੇ ਲੋਕਾਂ ਦੀ ਆਵਾਜ਼ ਵੀ ਸ਼ਾਮਿਲ ਹੋ ਗਈ ਸੀ। ਸਾਰਿਆਂ ਦੇ ਉਤਰਨ ਤੀਕ ਇਨਵਾਲਿਟਾ ਅਤੇ ਕੈਥਰੀਨ ਉਡੀਕ ਕਰਦੀਆਂ ਰਹੀਆਂ। ਆਖਰ ਦੋਵੇਂ ਥੱਲੇ ਉਤਰ ਗਈਆਂ। ਇਕ ਰਿਕਸ਼ੇ ਵਾਲਾ ਦੌੜਦਾ ਹੋਇਆ ਉਹਨਾਂ ਕੋਲ ਆ ਗਿਆ।

"ਚਰਚ ਹੀ ਜਾ ਰਹੀ ਓ ਨਾ ! ਆਓ ਆਓ।" ਕਹਿੰਦਾ ਹੋਇਆ ਉਹਨਾਂ ਨੂੰ ਲੈ ਗਿਆ। ਓਸ ਸਮੇਂ ਸ਼ਾਮ ਦੀ ਮਸਤ, ਸੁਨਹਿਰੀ ਰੋਸ਼ਨੀ ਵਿਚ ਨੀਲਾ ਸੂਟ, ਸਫ਼ੇਦ ਕਮੀਜ਼, ਨੀਲੀ ਟਾਈ ਪਹਿਨੀਂ ਹੱਥ ਵਿਚ ਇਕ ਸੂਟ ਕੇਸ ਲਈ...ਉਹ ਨੌਜਵਾਨ—ਉਹ ਸੁੰਦਰ ਨੌਜਵਾਨ ਸ਼ੈਤਾਨ ਦੇ ਦੂਤ ਵਾਂਗ ਖਲੋਤਾ ਸੀ।

ਕੈਥਰੀਨ ਮੁਸਕਰਾਈ। ਉਹ ਵੀ ਮੁਸਕਰਾਇਆ। ਉਸਨੇ ਲਾਗੇ ਆ ਕੇ ਪਹਿਲਾਂ ਇਨਵਾਲਿਟਾ ਨੂੰ ਪ੍ਰਣਾਮ ਕੀਤਾ, ਫਿਰ ਕੈਥਰੀਨ ਨੂੰ ! ਇਨਵਾਲਿਟਾ ਨੇ ਹੱਥ ਜੋੜ ਦਿੱਤੇ। ਜੋੜਦੇ ਹੋਏ ਕੈਥਰੀਨ ਦੇ ਹੱਥ ਕੰਬ ਰਹੇ ਸਨ। ਉਸਦਾ ਗਲਾ ਭਰ ਆਇਆ, ਅੱਖਾਂ ਸੇਜਲ ਹੋ ਗਈਆਂ। ਦੋਹਾਂ ਦੇ ਰਿਕਸ਼ੇ ਵਿਚ ਬੈਠਦਿਆਂ ਹੀ ਉਸਨੇ ਹੱਥ ਹਿਲਾ ਕੇ ਉਸਨੂੰ ਵਿਦਾ ਕੀਤਾ। ਉਸਨੇ ਵੀ ਹੱਸਦੇ ਹੋਏ ਹੱਥ ਹਿਲਾਇਆ। ਰਿਕਸ਼ਾ ਚੱਲ ਪਈ...ਯੁਵਕ ਅੱਖਾਂ ਤੋਂ ਉਹਲੇ ਹੋ ਗਿਆ। ਉਸਦੇ ਹੱਥ ਥੱਲੇ ਲਮਕ ਗਏ, ਦਮ ਘੁੱਟਨ ਲੱਗਾ।

"ਕੈਥਰੀਨ ! ਕੌਣ ਸੀ ਉਹ ? ਮੈਂ ਤਾਂ ਉਸਨੂੰ ਪਛਾਣਿਆ ਨਹੀਂ ?"

"ਹਾਂ..." ਕੈਥਰੀਨ ਝੂਠੀ ਮੂਠੀ ਹੱਸ ਪਈ।

' "ਮਾਂ ਪਹਿਲਾਂ ਤਾਂ ਮੈਂ ਵੀ ਨਹੀਂ ਪਛਾਣਿਆ ਉਸਨੂੰ...ਕਲਾਸ ਵਿਚ ਮੇਰੇ ਨਾਲ ਪੜ੍ਹਦੀ ਏ ਨਾ ਈਸਾਬੇਲ...ਉਸਦਾ ਵੱਡਾ ਭਰਾ ਹੈ...'

"ਉਹ...ਚੰਗਾ !"

"ਹੇ ਪਿਤਾ ਮੇਰੀ ਰਕਸ਼ਾ ਕਰੋ। ਕਿੰਨੇ ਪਾਪ ! ਕਿੰਨੇ ਪਾਪ !"...ਮਨ ਹੀ ਮਨ ਆਪਣੇ ਆਪ ਨੂੰ ਕੋਸਦੇ ਹੋਏ ਵੀ ਇਕ ਪਾਸੇ ਹੱਥ ਹਿਲਾ ਕੇ ਉਸਤੋਂ ਵਿਛੜਣ ਦਾ ਦ੍ਰਿਸ਼ ਘੜੀ ਮੁੜੀ ਉਸਦੀਆਂ ਅੱਖਾਂ ਦੇ ਸਾਹਮਣੇ ਆ ਕੇ ਉਸਨੂੰ ਰੋਮਾਂਟਿਕ ਕਰ ਰਿਹਾ ਸੀ।

"ਪਤਾ ਨਹੀਂ ਕੌਣ ਹੈ ਉਹ ?...ਫਿਰ ਉਸਨੂੰ ਮਿਲਣ ਦਾ ਸੁਭਾਗ...ਕੀ ਉਹ ਸੁਭਾਗ ਹੈ ?...ਜਾਂ ਫਿਰ ਮੇਰੇ ਮੱਥੇ ਪਾਪ ਹੋਵੇਗਾ ?...ਉਸਦਾ ਦਿਲ ਤੜਪ ਰਿਹਾ ਸੀ।

ਸੋਚ ਕੇ ਉਸਦੀਆਂ ਅੱਖਾਂ ਸੇਜਲ ਹੋ ਗਈਆਂ ਕਿ ਪਾਪ ਕਰਨ ਦਾ ਵੀ ਹੱਕ ਉਸਨੂੰ ਨਹੀਂ ਸੀ। ਗਲਾ ਭਰ ਆਇਆ—ਉਹ ਰੋਣ ਹਾਕੀ ਹੋ ਗਈ...ਕੀ ਉਹ ਰੋ ਸਕਦੀ ਸੀ ? ਉਸਨੂੰ ਤਾਂ ਰੋਣ ਦਾ ਵੀ ਹੱਕ ਨਹੀਂ ਸੀ।

ਸਿਰ ਤੇ ਬੰਨ੍ਹਿਆ ਕਪੜਾ ਹਵਾ ਵਿਚ ਉਡਦੇ ਉਡਦੇ ਉਸਦੇ ਮੂੰਹ ਨੂੰ ਢੱਕ ਗਿਆ। ਚੰਗਾ ਈ ਹੋਇਆ। ਉਸ ਨੀਲੇ ਓਡਨ ਦੇ ਅੰਦਰ ਉਸਦਾ ਤਨ ਮਨ ਉਸਦੀ ਨਿੰਦਾ ਕਰ ਰਿਹਾ ਸੀ। ਗੱਡੀ ਭਜਦੀ ਜਾ ਰਹੀ ਸੀ। ਬੁੱਢੀ ਇਨਵਾਲਿਟਾ ਹੱਥ ਵਿਚ ਕਰੂਸ ਫੜੀਂ ਜਪ ਕਰਨ ਵਿਚ ਰੁਝੀ ਹੋਈ ਸੀ। ਉਸ ਦਿਨ ਰਾਤ ਭਰ ਕੈਥਰੀਨ ਆਪਣੇ ਪਾਪਾਂ ਲਈ ਬਿਸਤਰੇ ਤੇ ਪਈ ਰੱਬ ਤੋਂ ਮੁਆਫ਼ੀ ਮੰਗਦੀ ਰਹੀ ਸੀ। ਵਿਚ ਵਿਚ ਉਸ ਨੌਜਵਾਨ ਨੂੰ ਯਾਦ ਕਰਕੇ ਆਹਾਂ ਭਰਦੀ ਰਹੀ ਸੀ। ਫਿਰ ਡੂੰਘੀ ਨੀਂਦ ਵਿਚ ਸੌਂ ਜਾਣ ਪਿਛੋਂ ਉਸਨੇ ਇਕ ਸੁਪਨਾ ਵੇਖਿਆ।

ਸੁਪਨੇ ਵਿਚ...ਇਕ ਵੱਡਾ ਸਾਰਾ ਕਰੂਸ ! ਬੁੱਢੀ ਇਨਵਾਲਿਟਾ ਉਹ ਕਰੂਸ ਲਈ ਚੱਲ ਰਹੀ ਸੀ। ਬਹੁਤ ਦੂਰ ਤੀਕ ਤੁਰਦੇ ਰਹਿਣ ਕਾਰਨ ਇਨਵਾਲਿਟਾ ਦੇ ਆਕਾਰ ਨੇ ਚਰਚ ਵਾਂਗ ਬਹੁਤ ਵੱਡਾ ਰੂਪ ਧਾਰਨ ਕਰ ਲਿਆ ਹੈ। ਹੁਣ ਤਕ ਮੋਢਿਆਂ ਤੇ ਰੱਖਿਆ ਵੱਡਾ ਕਰੂਸ ਹੁਣ ਉਸਦੀ ਮੁਠੀ ਵਿਚ ਸੀ। ਉਸਨੂੰ ਵਿੰਹਦੇ ਹੋਏ ਉਹ ਮੁਸਕਰਾਂਦੀ ਹੋਈ ਜਪ ਕਰਨ ਵਿਚ ਰੁਝ ਗਈ ਸੀ।

ਚਰਚ ਦੀਆਂ ਘੰਟੀਆਂ ਖੜਕਣ ਲੱਗੀਆਂ...ਆਕਾਸ਼ ਤੋਂ ਪਵਿੱਤਰ ਚਾਨਣ ਆ ਕੇ ਇਨਵਾਲਿਟਾ ਨੂੰ ਉਜਲ ਬਣਾਨ ਲੱਗਾ। ਘੰਟੀਆਂ ਗੂੰਜ ਰਹੀਆਂ ਸਨ...

ਅਤੇ ਇਕ ਵੱਡਾ ਸਾਰਾ ਕਰੂਸ। ਉਸਨੂੰ ਚੁਕਣ ਕੈਥਰੀਨ ਆ ਗਈ। ਝੁਕ ਕੇ ਜ਼ੋਰ ਲਾਇਆ। ਓਸ ਤੋਂ ਹਿਲਾਇਆ ਤਕ ਨਹੀਂ ਜਾ ਰਿਹਾ ਸੀ...ਉਸ ਤੋਂ ਕਰੂਸ ਚੁਕਿਆ ਨਹੀਂ ਜਾ ਰਿਹਾ ਸੀ...ਤਦੇ ਦੂਰੋਂ ਇਕ ਆਵਾਜ਼ ਸੁਣਾਈ ਦਿੱਤੀ।

"ਕੈਥਰੀਨ ! ਮੇਰੀ ਜਾਨ !....ਕੈਥਰੀਨ..."

ਉਸਨੇ ਮੁੜ ਕੇ ਵੇਖਿਆ। ਉਹ ਨੌਜਵਾਨ ਭੱਜਿਆ ਹੋਇਆ ਆ ਰਿਹਾ ਸੀ। ਕੈਥਰੀਨ ਵੀ ਕਰੂਸ ਨੂੰ ਛੱਡ ਕੇ ਉਸਦੇ ਵੱਲ ਭਜਦੀ ਗਈ। ਉਸਦੀਆਂ ਵਧਾਈਆਂ ਬਾਹਾਂ ਅੰਦਰ ਚਲੀ ਗਈ। ਉਸਦੇ ਸੀਨੇ ਤੇ ਸਿਰ ਰੱਖ ਕੇ ਰੋਣ ਲੱਗੀ। ਉਸਨੇ ਉਸਦਾ ਸਿਰ ਚੁੱਕ ਕੇ ਉਸਦੇ ਬੁਲ੍ਹਾਂ ਨੂੰ ਚੁੰਮ ਲਿਆ...

ਆਹ ! ਉਹ ਚੁੰਮਨ !...

"ਇਹ ਪਾਪ ਹੈ ? ਤਾਂ ਮੈਂ ਪਾਪੀ ਬਣ ਕੇ ਜੀਣ ਲਈ ਤਿਆਰ ਹਾਂ..." ਉਸਨੇ ਕਿਹਾ। ਤਦੇ ਚਰਚ ਦੀਆਂ ਘੰਟੀਆਂ ਗੂੰਜਣ ਲੱਗੀਆਂ।

ਫਿਰ ਕੈਥਰੀਨ ਜਾਗ ਪਈ ਸੀ...ਅੱਥਰੂ ਇਕ ਅਪਰਾਧ ਦੀ ਭਾਵਨਾ...ਸਿਰ ਨਿਵਾਈਂ, ਗੋਡੇ ਟੇਕ ਕੇ ਰੱਬ ਦੀ ਪ੍ਰਾਰਥਨਾ ਕਰਦੇ ਸਮੇਂ ਹਾਏ ! ਪਾਪ !...ਉਹ ਜਿੰਨੇ ਚਾਹੇ ਅੱਥਰੂ ਵਗਾ ਸਕਦੀ ਸੀ।

ਕੀ ਦਿਲ ਦਾ ਬੋਝ ਹੀ ਅੱਖਾਂ ਰਾਹੀਂ ਪਾਣੀ ਬਣ ਕੇ ਵਗ ਟੁਰਦਾ ਹੈ...?

ਓਸ ਦਿਨ ਪਵਿੱਤਰ ਪਿਤਾ ਤੋਂ ਖਿਮਾ ਮੰਗਣ ਕੈਥਰੀਨ ਗਈ। ਸਫ਼ੈਦ ਪੋਸ਼ਾਕ ਪਾਈ, ਕਰੁਣਾਮਈ ਅੱਖਾਂ ਨਾਲ, ਬੱਚਿਆਂ ਵਾਂਗ ਮਾਸੂਮ ਹਾਸੇ ਦੇ ਨਾਲ ਉਸਨੂੰ

ਸੁਣ ਕੇ ਫਾਦਰ ਦੇ ਬੋਲ ਉਹ ਸੁੰਘੜੀ ਜਿਹੀ ਸੰਕੋਚ ਨਾਲ ਖੜੀ ਹੋ ਗਈ।

"ਫਾਦਰ !"

"ਬੇਟੀ !"

'ਮੈਂ ਮਹਾਂ ਪਾਪੀ ਹਾਂ...ਬੜਾ ਵੱਡਾ ਪਾਪ ਕੀਤਾ ਹੈ ਮੈਂ !...ਮੈਂ ਪਾਪੀ ਹਾਂ!..."

"ਪਾਪੀਆਂ ਨੂੰ ਹੀ ਤਾਂ ਭਗਵਾਨ ਖਿਮਾ ਕਰਦੇ ਹਨ। ਉਹਨਾਂ ਦੀ ਰਕਸ਼ਾ ਕਰਦੇ ਹਨ ਧੀਏ !...ਕੀ ਤੂੰ ਪੜ੍ਹਿਆ ਨਹੀਂ ਕਿ ਈਸਾ ਮਸੀਹ ਨੇ ਕਿਹਾ ਸੀ ਕਿ ਮੈਂ ਨੇਕੀਵਾਨ ਲੋਕਾਂ ਨੂੰ ਨਹੀਂ, ਪਾਪੀਆਂ ਨੂੰ ਸੁਧਾਰਨ ਲਈ ਉਹਨਾਂ ਨੂੰ ਬੁਲਾਣ ਆਇਆ ਹਾਂ...ਆਪਣੇ ਮੂੰਹੋਂ ਆਪਣੇ ਪਾਪ ਕਹਿ ਕੇ ਤੂੰ ਪਸ਼ਚਾਤਾਪ ਕਰੇਂਗੀ ਤਾਂ ਆਪ ਹੀ ਤੇਰੀ ਰਕਸ਼ਾ ਹੋ ਜਾਏਗੀ।"

ਕੈਥਰੀਨ ਨੇ ਝੁਕ ਕੇ ਉਸਦੇ ਕੰਨਾਂ ਵਿਚ ਧੜਕਦੇ ਦਿਲ ਨਾਲ, ਅੱਥਰੂ ਵਗਾਂਦਿਆਂ ਸਾਰੀ ਗੱਲ ਦੱਸ ਦਿੱਤੀ। ਉਹ ਹੈਰਾਨ ਹੋ ਗਏ।

ਉਹ ਸਿਸਕੀਆਂ ਲੈ ਕੇ ਰੋਣ ਲੱਗੀ।

"ਫਾਦਰ...ਮੈਂ ਮਹਾਪਾਪ ਕੀਤਾ ਹੈ...ਕੁਆਰੀ ਇਸਤਰੀ ਬਣਨ ਦਾ ਪਾਪ ਕੀਤਾ ਹੈ...ਹੋ !..." ਉਹ ਰੋਂਦੀ ਰਹੀ। ਬੜੀ ਪੀੜ ਨਾਲ ਤਿਲਮਲਾਂਦੀ ਰਹੀ, ਜਿਵੇਂ ਓਸੇ ਨੂੰ ਸੂਲੀ ਤੇ ਲਟਕਾ ਕੇ ਕਿੱਲਾਂ ਜੜਾ ਦਿੱਤੀਆਂ ਹੋਣ।

# 13. ਹੁਣ ਤੁਸੀਂ ਹੀ ਦੱਸੋ ਮੈਂ ਕੀ ਕਰਾਂ

ਚਾਲੀ ਸਾਲ ਹੋ ਗਏ ਹਨ...ਏਸ ਘਰ ਵਿਚ ਬਹੂ ਬਣ ਕੇ ਆਇਆਂ...ਹੱਥਾਂ ਵਿਚ ਖਿਡੌਣੇ ਲਈ ਆਈ ਸਾਂ ਪਿਤਾ ਜੀ ਦੇ ਮੋਢਿਆਂ ਤੇ ਬੈਠ ਕੇ...ਤਦੋਂ ਮਾਂ ਜੀ—ਮਤਲਬ ਮੇਰੀ ਸੱਸ ਵੀ ਸੀ—ਸੱਸ ਕਹੋ ਤਾਂ ਸੱਸ, ਮਾਂ ਕਹੋ ਤਾਂ ਮਾਂ—ਉਂਜ ਮਾਂ ਦੀ ਧੀ ਬਣ ਕੇ ਪੰਜ ਸਾਲ ਈ ਤਾਂ ਲੰਘਾਏ ਸਨ ਮੈਂ, ਬਾਕੀ ਸਾਰੇ ਸੱਸ ਦੀ ਲਾਡਲੀ ਬਹੂ ਬਣ ਕੇ ਹੀ ਲੰਘੇ...ਤਦ ਮੈਂ ਨਹੀਂ ਸਮਝ ਸਕੀ ਸਾਂ ਕਿ ਬਾਹਰ ਬੈਠਕ ਵਿਚ ਮੈਨੂੰ ਉਤਾਰ ਕੇ ਤੌਲੀਏ ਵਿਚ ਮੂੰਹ ਛੁਪਾ ਕੇ ਪਿਤਾ ਜੀ ਕਿਓਂ ਰੋਏ...ਏਸੇ ਥਾਂ ਏਸੇ ਇੱਟਾਂ ਦੇ ਫਰਸ਼ ਤੇ ਜੀਭ ਬਾਹਰ ਕਢ ਕੇ ਲਾਟੂ ਚਲਾ ਰਿਹਾ ਮੁੰਡਾ ਈ ਮੇਰਾ "ਉਹ" ਹੈ...ਏਸ ਗੱਲ ਦਾ ਪਤਾ ਤਾਂ ਮੈਨੂੰ ਕਿੰਨੇ ਦਿਨਾਂ ਪਿਛੋਂ ਲੱਗਿਆ... ਜਦੋਂ ਜੀ ਕਰਦਾ ਮੈਨੂੰ ਇਕ ਚਪੇੜ ਮਾਰ ਦੇਂਦਾ...ਇਕ ਦਿਨ ਮੈਂ ਗੁੱਸੇ ਵਿਚ ਆ ਕੇ ਡਾਂਟ ਦਿੱਤਾ..."ਅਰੇ ਜਾ !"—ਅਤੇ ਗਾਲਾਂ ਦੇਣ ਲੱਗੀ...ਤਦ ਰਸੋਈ ਵਿਚੋਂ ਮਾਂ ਜੀ ਓਥੇ ਭੱਜੀ ਭੱਜੀ ਆ ਗਈ..."ਹਾਏ ਰਾਮ...ਇਹ ਕੀ ?...ਕੀਹਨੂੰ ਅਰੇ ਜਾ ਕਹਿ ਕੇ ਡਾਂਟ ਰਹੀ ਏ ਤੂੰ ?"..."ਫਿਰ ਉਹ ਕਿਓਂ ਮੈਨੂੰ ਥੱਪੜ ਮਾਰਦਾ ਹੈ ?..." ਮਾਂ ਜੀ ਨੂੰ ਤਾਂ ਹੋਰ ਹਾਸਾ ਆ ਰਿਹਾ ਸੀ...ਮੈਨੂੰ ਗਲ ਲਾ ਕੇ ਉਹਨਾਂ ਨੇ ਮੈਨੂੰ ਸਮਝਾਇਆ ਕਿ ਤੇਰਾ ਤੇ ਓਸ ਮੁੰਡੇ ਦਾ ਰਿਸ਼ਤਾ ਕੀ ਹੈ...ਪਰ ਕੀ ਕਰੀਏ ?...ਸਮਝਣ ਦੀ ਉਮਰ ਵਿਚ ਈ ਤਾਂ ਸਭ ਕੁਝ ਸਮਝ ਵਿਚ ਆਉਂਦਾ ਹੈ...ਹੁਣ ਸੋਚਦੀ ਹਾਂ ਤਾਂ ਬੜੀ ਹੈਰਾਨੀ ਹੁੰਦੀ ਹੈ ਮੈਨੂੰ...ਕਦੋਂ ਤੋਂ ਮੈਂ ਉਸ ਤੋਂ ਏਨੀ ਡਰਨ ਲੱਗੀ ?...ਇਕ ਐਸਾ ਡਰ, ਜਿਸ ਦੇ ਹੋਣ ਨਾਲ ਇਕ ਤਰ੍ਹਾਂ ਦੀ ਖੁਸ਼ੀ ਹੁੰਦੀ ਹੈ, ਇਕ ਅਗਿਆਕਾਰੀ ਭਾਵਨਾ ਹੁੰਦੀ ਹੈ... ਉਸਨੂੰ ਡਰ ਕਹਿਣਾ ਵੀ ਠੀਕ ਨਹੀਂ ਹੋਵੇਗਾ...ਉਹ ਇਕ ਭਗਤੀ ਹੁੰਦੀ ਹੈ...ਪਤਾ ਨਹੀਂ ਕਿਵੇਂ ਆ ਗਈ...! ਹੂੰ !.... ਹੁਣ ਚਾਲੀ ਸਾਲ ਤੋਂ ਉਤੇ ਹੋ ਗਏ ਹਨ। ਕੁਝ ਔਰਤਾਂ ਅਜੀਬ ਹੁੰਦੀਆਂ ਹਨ... ਇਹਨਾਂ ਨਾਲ ਅੱਖਾਂ ਲੜਾ ਕੇ ਮੈਨੂੰ ਕੀ ਮਿਲਿਆ ? ਨਾ ਇਹ ਨਾ ਉਹ...ਕੁਝ ਨਹੀਂ—ਅਜਿਹਾ ਕੁਝ ਹੀ ਆਪਣੇ ਪਤੀਆਂ ਦੇ ਬਾਰੇ ਵਿਚ ਬੋਲਦੀਆਂ ਹੋਈਆਂ ਨਦੀ ਦਾ ਪਾਣੀ ਭਰਨ ਤੋਂ ਲੈ ਕੇ ਮੰਦਰ ਦੇ ਚਕਰ ਖਤਮ ਹੋਣ ਤੀਕ ਸ਼ਕਾਇਤਾਂ

ਕਰਦੀਆਂ ਫਿਰਦੀਆਂ ਹਨ...ਪਤਾ ਨਹੀਂ ਉਹਨਾਂ ਤੋਂ ਇਹ ਸਭ ਕੁਝ ਕਿਵੇਂ ਹੋ ਜਾਂਦਾ ਹੈ।

ਮੇਰੇ ਲਈ ਤਾਂ ਬਾਬਾ ਕੋਈ ਘਾਟਾ ਨਹੀਂ ਹੈ...ਹਾਂ...ਚਾਹੇ ਕਿਸੇ ਮੰਦਰ ਵਿਚ ਲੈ ਚਲੋ ਮੈਨੂੰ ਭਗਵਾਨ ਨੂੰ ਸਾਹਮਣੇ ਰੱਖ ਕੇ ਮੈਂ ਕਹਾਂਗੀ...ਕਿ ਮੈਨੂੰ ਕੋਈ ਘਾਟਾ ਨਹੀਂ ਹੈ...ਕੁਝ ਲੋਕ ਜ਼ਰੂਰ ਕਹਿੰਦੇ ਹੋਣਗੇ...ਮੇਰੇ ਕੋਈ ਸੰਤਾਨ ਨਹੀਂ ਹੈ ਨ...ਏਸ ਲਈ ਕਹਿੰਦੇ ਹੋਣਗੇ...ਕਿ ਮੇਰੇ ਜੀਵਨ ਵਿਚ ਇਕ ਬਹੁਤ ਵੱਡੀ ਕਮੀ ਰਹਿ ਗਈ ਹੈ...ਕਿਓਂ ਕਹਿੰਦੇ ਹਨ...ਮੈਂ ਆਪਣੇ ਕੰਨਾਂ ਨਾਲ ਸੁਣਿਆ ਹੈ...ਹੁਣ ਝੂਠ ਕਿਓਂ ਬੋਲਾਂ ? ਮੈਂ ਵੀ ਕੁਝ ਦਿਨ ਤੀਕ ਇਹ ਕਮੀ ਮਹਿਸੂਸ ਕਰਦੀ ਰਹੀ... ਪਿਛੋਂ ਸਮਝ ਵਿਚ ਆ ਗਿਆ ਕਿ ਇਹ ਕਿੰਨੀ ਪਾਗਲਪਨ ਦੀ ਗੱਲ ਹੈ...ਉਹਨਾਂ ਨੇ ਵੀ ਸਮਝਾਇਆ...ਉਹ ਹੀ ਸਮਝਾ ਸਕਦੇ ਹਨ ਅਜਿਹੀਆਂ ਗੱਲਾਂ...ਜਦੋਂ ਬੋਲਣ ਲਗਦੇ ਹਨ ਤਾਂ ਪਤਾ ਨਹੀਂ ਕਿਵੇਂ ਕਿਥੋਂ ਦੀਆਂ ਪੰਗਤੀਆਂ ਉਹਨਾਂ ਦੀ ਸੇਵਾ ਵਿਚ ਐਨ ਵੇਲੇ ਸਿਰ ਹਾਜ਼ਰ ਹੋ ਜਾਂਦੀਆਂ ਹਨ...ਵੇਦਾਂ...ਸ਼ਾਸਤਰਾਂ, ਵਿਚੋਂ ਕਿਹੋ ਕਿਹੋ ਜਿਹੇ ਉਦਾਹਰਣ ਦੇਂਦੇ ਹਨ...ਕੋਈ ਵੀ ਸ਼ੱਕ ਹੋਵੇ, ਕੋਈ ਨਾ ਸਮਝ ਆਉਣ ਵਾਲੀ ਗੱਲ ਹੋਵੇ, ਵਿਆਕਲਤਾ ਹੋਵੇ...ਉਹਨਾਂ ਦੀਆਂ ਗੱਲਾਂ ਸੁਣ ਕੇ ਪਤਾ ਨਹੀਂ ਕਿਥੇ ਚਲੀਆਂ ਜਾਂਦੀਆਂ ਹਨ ਚੁਸਤੀ ਭਰਿਆ ਅਜਿਹਾ ਗੱਲਾਂ ਦਾ ਗਿਆਨ ਭਰਿਆ ਪਿਆ ਹੈ ਉਹਨਾਂ ਕੋਲ...ਇਹ ਸਿਰਫ਼ ਉਹਨਾਂ ਦੇ ਵੱਸ ਦੀ ਗੱਲ ਹੈ...ਹੁਣ ਅਜਿਹਾ ਨਾ ਸਮਝਣਾ ਕਿ ਉਹ ਮੇਰੇ ਪਤੀ ਹਨ ਤੇ ਮੈਂ ਉਹਨਾਂ ਦੀ ਪ੍ਰਸ਼ੰਸਾ ਦੇ ਪੁਲ ਬੰਨ੍ਹੀ ਜਾ ਰਹੀ ਹਾਂ....ਉਹਨਾਂ ਦੀ ਪ੍ਰਸ਼ੰਸਾ ਕਰਨ ਲਈ ਲੋੜੀਂਦੀ ਅਕਲ ਅਤੇ ਦ੍ਰਿੜਤਾ ਕਿਥੇ ?...ਵੇਖੋ ਨਾ ! ਕਿੰਨੀ ਅਜੀਬ ਜੋੜੀ ਹੈ ਸਾਡੀ। ਉਹ ਏਨੇ ਪਕੇ ਪੰਡਤ ਤੇ ਮੈਂ...ਉਹਨਾਂ ਦੀ ਸਹਿਧਰਮਨੀ...ਅਜਿਹੀ ਕਿ ਕਾਲਾ ਅੱਖ਼ਰ ਮਝ ਬਰਾਬਰ...ਮੈਂ ਇਕ ਵਾਰ ਇਹ ਗੱਲ ਉਹਨਾਂ ਨੂੰ ਵੀ ਕਹਿ ਦਿੱਤੀ...ਸੁਣਦੇ ਹੀ ਉਹਨਾਂ ਨੇ ਹੱਲਾ ਮਚਾ ਦਿੱਤਾ...ਇਕ ਖਾਸਾ ਲੰਮਾ ਲੈਕਚਰ ਦੇ ਦਿੱਤਾ ਉਹਨਾਂ ਨੇ ਤੇ ਮੈਨੂੰ ਦੇਰ ਤੀਕ ਸਮਝਾਂਦੇ ਰਹੇ ਕਿ ਮੈਂ ਕਿਸ ਤਰ੍ਹਾਂ ਉਹਨਾਂ ਦੀ ਸਹਿਧਰਮਨੀ ਬਣਨ ਦਾ ਮਾਣ ਰਖਦੀ ਹਾਂ ਅਤੇ ਮੈਨੂੰ ਪਤਨੀ ਦੇ ਰੂਪ ਵਿਚ ਪਾਣ ਦੇ ਕਾਰਨ ਉਹ ਆਪਣੇ ਆਪ ਨੂੰ ਕਿੰਨਾ ਸੁਭਾਗ ਸਮਝਦੇ ਹਨ...ਕਿਵੇਂ ਦੱਸਾਂ ਮੈਂ ਤੁਹਾਨੂੰ ਉਹਨਾਂ ਨੇ ਮੈਨੂੰ ਕੀ ਕੀ ਕਿਹਾ... ਹੁਣ ਮੈਂ ਮੰਨ ਹੀ ਲਿਆ ਕਿ ਮੈਂ ਸੱਚਮੁਚ ਉਹਨਾਂ ਦੀ ਪਤਨੀ ਬਣਨ ਦੇ ਯੋਗ ਹਾਂ...ਫਿਰ ਵੀ ਕੀ ਉਹਨਾਂ ਦੀ ਉਸਤਤ ਕਰਨ ਦੀ ਸ਼ਕਤੀ ਮੇਰੇ ਅੰਦਰ ਆ ਜਾਵੇਗੀ ?

ਮਹਾਵਿਦਵਾਨ ਸ੍ਰੀਮਾਨ ਦਾ ਨਾ ਪੁੱਛਣ ਤੇ ਇਸ ਰਾਜਧਾਨੀ ਵਿਚ ਕੋਈ ਵੀ ਦੱਸ ਦੁਏਗਾ...ਏਸ ਸ਼ਹਿਰ ਦੀ ਗੱਲ ਛੱਡੋ...ਉਹਨਾਂ ਦੀ ਮਸ਼ਹੂਰੀ ਤਾਂ ਕਾਂਸੀ ਤੀਕ ਪੁਜੀ ਹੈ...ਜਾਣਦੇ ਹਨ, ਇਹਨਾਂ ਕੋਲ ਪੜ੍ਹੇ, ਮੇਰੇ ਘਰ ਵਿਚ ਕੰਮ ਕਾਜ ਵਿਚ ਸਹਾਇਤਾ ਕਰਨ ਵਾਲੇ ਕਿੰਨੇ ਵਿਦਿਆਰਥੀ ਅੱਜ ਕਲੈਕਟਰ ਜਿਹੇ ਵੱਡੇ ਵੱਡੇ ਅਹੁਦਿਆਂ ਤੇ ਕੰਮ ਕਰ ਰਹੇ ਹਨ ?

ਫਿਰ ਇਸ ਵਿਚ ਕੀ ਵਡਿਆਈ ਹੈ ਕਿ ਅਸੀਂ ਬੱਚੇ ਪੈਦਾ ਕਰੀਏ, ਸਾਡੇ ਹੱਥੋਂ

ਪਲ ਕੇ ਪਿਛੋਂ ਜਨਮ ਦੇ ਵੈਰੀ ਬਣ ਕੇ ਉਹਨਾਂ ਨਾਲ ਝਗੜਦੇ ਰਹਿਣ...

ਅਹੁ ਵੇਖੋ...ਹੁਣ ਵੀ ਸ਼ੰਕਰ ਮੱਠ ਦੇ ਬਰਾਂਡੇ ਦੇ ਚਬੂਤਰੇ ਤੇ ਬੱਚਿਆਂ ਨੂੰ ਸਾਹਮਣੇ ਬਿਠਾ ਕੇ ਵੇਦ ਅਭਿਆਸ ਕਰਾ ਰਹੇ ਹਨ। ਜਦੋਂ ਮੈਂ ਉਹਨਾਂ ਦੀ ਸਭ ਤੋਂ ਵੱਖਰੀ, ਗੰਭੀਰ, ਜ਼ੋਰ ਨਾਲ ਆਂਦੀ ਹੋਈ ਖਣਖਣਾਂਦੀ ਆਵਾਜ਼ ਸੁਣਦੀ ਹਾਂ ਤਾਂ ਖੁਸ਼ ਹੋ ਜਾਂਦੀ ਹਾਂ ਅਤੇ ਤਦ ਉਹ ਬੱਚੇ ਵੀ ਓਨੀ ਗੰਭੀਰ ਨਾ ਸਹੀ ਪਰ ਓਨੀ ਹੀ ਉਚੀ ਆਵਾਜ਼ ਵਿਚ ਬੜੀ ਸ਼ਰਧਾ ਅਤੇ ਭਗਤੀ ਨਾਲ ਸੀਨੇ ਤੇ ਹੱਥ ਧਰ, ਸਿਰ ਚੁੱਕ ਕੇ ਉਹਨਾਂ ਦੀ ਨਕਲ ਕਰਦੇ ਹੋਏ ਉਹੋ ਜਿਹਾ ਈ ਉਚਾਰਣ ਕਰਨ ਦੀ ਕੋਸ਼ਿਸ਼ ਕਰਦੇ ਹੋਏ ਇਕ ਸਾਥ, ਇਕ ਸੁਰ ਵਿਚ, ਇਕ ਤਾਲ ਵਿਚ, ਆਪਣੀ ਕੋਮਲ ਆਵਾਜ਼ ਵਿਚ ਮੰਤਰ ਪੜ੍ਹਦੇ ਹੋਏ ਵੇਦ ਗਿਆਨ ਲੈਂਦੇ ਹਨ, ਤਦ ਮੇਰੇ ਦਿਲ ਵਿਚ ਜੋ ਖੁਸ਼ੀ ਹੁੰਦੀ ਹੈ, ਉਹ ਕੀ ਸਿਰਫ਼ ਬੱਚੇ ਪੈਦਾ ਕਰਨ ਨਾਲ ਨਸੀਬ ਹੁੰਦੀ ਹੈ ? ਉਹ ਤਾਂ ਕਹਿੰਦੇ ਹਨ...ਬੱਚੇ ਪੈਦਾ ਕਰਨਾ ਕੋਈ ਵੱਡੀ ਗੱਲ ਨਹੀਂ ਹੈ...ਉਹਨਾਂ ਦੇ ਢਿਡ ਵਿਚ ਖਾਣਾ ਠੋਸ ਕੇ ਉਹਨਾਂ ਨੂੰ ਪਾਲਣਾ ਵੀ ਕੋਈ ਵੱਡੀ ਗੱਲ ਨਹੀਂ ਹੈ... ਗਿਆਨ ਦੇ ਕੇ, ਈਮਾਨਦਾਰੀ ਸਿਖਾ ਕੇ ਉਹਨਾਂ ਨੂੰ ਸਮਝਦਾਰ, ਬੁਧੀਮਾਨ ਬਨਾਣਾ ਹੀ ਬਹੁਤ ਮਹਾਨ ਅਤੇ ਕਠਨ ਗੱਲ ਹੁੰਦੀ ਹੈ...

ਸਾਧਾਰਨ ਬੱਚਿਆਂ ਦੇ ਮਾਤਾ ਪਿਤਾ ਬਨਣ ਤੇ, ਅਜਿਹੇ ਸਮਝਦਾਰ, ਵਿਦਵਾਨ, ਅਸਾਧਾਰਨ ਵਿਅਕਤੀਆਂ ਦਾ ਨਿਰਮਾਣ ਕਰਨਾ ਹੀ ਸਾਡੇ ਲਈ ਸਭ ਤੋਂ ਵਧੇਰੇ ਮਾਣ ਵਾਲੀ ਗੱਲ ਹੈ।' ਹੋਰ ਵੀ ਬਹੁਤ ਕੁਝ ਕਹਿੰਦੇ ਹਨ ਓਹ...ਮੈਂ ਉਹ ਸਭ ਦੁਹਰਾ ਨਹੀਂ ਸਕਦੀ...ਪਰ ਏਨਾ ਮੈਂ ਸਮਝ ਸਕਦੀ ਹਾਂ ਕਿ ਉਹਨਾਂ ਦੀਆਂ ਗੱਲਾਂ ਕਿੰਨੀਆਂ ਠੀਕ ਹਨ।

ਇਹਨਾਂ ਕੋਲੋਂ ਪੜ੍ਹ ਕੇ ਹੁਣ ਮਦਰਾਸ ਦੇ ਕਿਸੇ ਕਾਲਜ ਵਿਚ ਸੰਸਕ੍ਰਿਤ ਦਾ ਪ੍ਰੋਫ਼ੈਸਰ ਬਣ ਗਿਆ ਹੈ ਨਾ ਉਹ 'ਸੀਮਾਚੂ'...ਸੁਣਿਆ ਹੈ ਉਸਨੂੰ 'ਸ੍ਰੀਨਿਵਾਸ ਸ਼ਾਸਤਰੀ' ਕਹਿੰਦੇ ਹਨ...ਸੁਣ ਕੇ ਦਿਲ ਕਿੰਨਾ ਖੁਸ਼ ਹੋ ਜਾਂਦਾ ਹੈ। ਏਸ ਲਈ ਮਾਂ ਬਣਨ ਦੀ ਕੀ ਖਾਸ ਜ਼ਰੂਰਤ ਹੈ ?...ਉਸਦੀ ਮਾਂ ਨੂੰ ਹੀ ਲੈ ਲੋ...ਏਥੇ ਰਹਿੰਦੀ ਹੈ ਅਤੇ ਰੋਜ ਕੋਸ ਰਹੀ ਹੈ ਆਪਣੇ ਪੁੱਤਰ ਨੂੰ ਕਿ ਉਹ ਉਸਦੇ ਵੱਲ ਧਿਆਨ ਨਹੀਂ ਦੇ ਰਿਹਾ ਹੈ...

ਇਕ ਇਕ ਗੱਲ ਜਦੋਂ ਉਹ ਕਹਿੰਦੇ ਹਨ ਤਦ ਬਿਲਕੁਲ ਲਗਦਾ ਏ ਕਿ ਕੋਈ ਅਸਾਧਾਰਨ ਚਮਤਕਾਰ ਕਰ ਕੇ ਵਿਖਾ ਰਹੇ ਹਨ...ਕਦੇ ਕਦੇ ਅਚਾਨਕ ਕੋਈ ਅਜਿਹੀ ਗੱਲ ਹੋ ਜਾਂਦੀ ਹੈ ਕਿ ਰਹਿ ਰਹਿ ਕੇ ਉਹਨਾਂ ਦੀ ਯਾਦ ਆਉਂਦੀ ਹੈ ਅਤੇ ਲਗਦਾ ਏ ਕਿ ਓਸ ਦਿਨ ਉਹਨਾਂ ਨੇ ਕਿੰਨਾ ਸਹੀ ਕਿਹਾ...'।

ਉਸ ਦਿਨ ਮੰਦਰੋਂ ਪਰਤ ਰਹੀ ਸਾਂ ਤਦ ਸੀਮਾਚੂ ਦੀ ਮਾਂ ਨੇ ਰਾਹ ਵਿਚ ਟੋਕਿਆ ਅਤੇ ਕਿੰਨੀ ਦੇਰ ਤੀਕ ਉਹ ਉਸਦੇ ਬਾਰੇ ਭਲੀਆਂ ਬੁਰੀਆਂ ਸੁਣਾਂਦੀ ਰਹੀ...ਕਹਿ ਰਹੀ ਸੀ ਕਿ ਕਿਵੇਂ ਉਹ ਆਪਣੇ ਮਾਂ ਬਾਪ ਨੂੰ ਭੁੱਲ ਕੇ ਉਸ ਦਾ ਘਰ ਜ਼ੁਆਈ ਬਣ ਗਿਆ ਹੈ...। ਕਿੰਨੀਆਂ ਔਖਿਆਈਆਂ ਨਾਲ ਉਹਨਾਂ ਨੇ ਉਸਨੂੰ ਪੜ੍ਹਾਇਆ ਹੈ ਤੇ ਕਿਵੇਂ ਉਹ ਮਾਂ ਪਿਓ ਦੇ ਅਹਿਸਾਨ ਭੁੱਲ ਕੇ ਉਹਨਾਂ ਨੂੰ ਵੀ ਸਦਾ

ਲਈ ਭੁੱਲ ਕੇ ਦੂਰ ਹੋ ਗਿਆ ਹੈ...ਕਹਿੰਦੀ ਕਹਿੰਦੀ ਉਹ ਉਸਨੂੰ ਲਾਅਨਤਾਂ ਪਾ ਰਹੀ ਸੀ...ਓਸੇ ਦਿਨ ਮੈਨੂੰ ਜਾਪਿਆ ਕਿ ਇਹਦੇ ਨਾਲੋਂ ਤਾਂ ਚੰਗਾ ਹੈ ਕਿ ਬੱਚੇ ਹੀ ਪੈਦਾ ਨਾ ਹੋਣ ਤੇ ਨਾ ਹੀ ਉਹਨਾਂ ਨੂੰ ਇਸ ਤਰ੍ਹਾਂ ਕੋਸਨਾ ਹੀ ਪਵੇ...ਮੈਂ ਤਾਂ ਸਿਰਫ਼ ਉਸਦੀ ਤਸੱਲੀ ਲਈ ਹਾਂ ਵਿਚ ਸਿਰ ਹਿਲਾਈ ਜਾ ਰਹੀ ਸਾਂ। ਪਰ ਮੈਂ ਸਮਝ ਗਈ ਕਿ ਬੁੱਢੀ ਪੁੱਤਰ ਨੂੰ ਵੇਖ ਸੜ ਰਹੀ ਹੈ...ਉਸਦੇ ਲਈ ਕੋਈ ਵੀ ਘਾਟਾ ਨਹੀਂ ਹੈ...ਚੰਗੀ ਭਲੀ ਈ ਤਾਂ ਹੈ...ਉਸਦੀ ਬੇਚੈਨੀ ਤਾਂ ਸਿਰਫ਼ ਇਹ ਹੈ ਕਿ...ਉਸਦੇ ਪੁੱਤਰ ਕਾਰਨ ਹੋਰ ਲੋਕ ਸੁਖ ਭੋਗ ਰਹੇ ਹਨ...ਏਨਾ ਹੱਕ ਜਿਤਾਣ ਵਾਲੇ ਪਿਆਰ ਵੀ ਕਿਓਂ ਨਹੀਂ ਜਿਤਾਂਦੇ ਸਨ ?

ਇਹ ਸਭ ਤਾਂ ਉਹਨਾਂ ਨੇ ਹੀ ਮੈਨੂੰ ਦੱਸਿਆ ਹੈ, ਨਹੀਂ ਤਾਂ ਮੈਂ ਵੀ ਏਸ ਬੁੱਢੀ ਦੇ ਨਾਲ ਸੀਮਾਚੂ ਨੂੰ ਗਾਲੀਆਂ ਕੱਢ ਕੇ ਆ ਜਾਂਦੀ।

ਪਤਾ ਨਹੀਂ ਉਹ ਕਿਵੇਂ ਹਰ ਗੱਲ ਨੂੰ, ਭਾਵੇਂ ਉਹ ਕਿੰਨੀ ਵੀ ਡੂੰਘੀ ਕਿਓਂ ਨਾ ਹੋਵੇ, ਇਕਦਮ ਸਾਫ਼, ਉਸਦੀ ਤਹਿ ਤੀਕ ਵੇਖ ਸਕਦੇ ਹਨ। ਉਸ ਵਿਚ ਉਹਨਾਂ ਦਾ ਆਪਣਾ ਕਿੰਨਾ ਨਫਾ ਨੁਕਸਾਨ ਹੈ, ਇਸਦਾ ਉਹਨਾਂ ਨੂੰ ਜ਼ਰਾ ਵੀ ਖਿਆਲ ਨਹੀਂ ਹੁੰਦਾ...ਕਿੰਨੇ ਲੋਕ ਉਹਨਾਂ ਨਾਲ ਸਹਿਮਤ ਹਨ। ਕਿੰਨੇ ਨਹੀਂ, ਇਸਦੀ ਵੀ ਉਹਨਾਂ ਨੂੰ ਪ੍ਰਵਾਹ ਨਹੀਂ ਹੁੰਦੀ। ਉਹਨਾਂ ਦੀ ਧਾਰਨਾ ਦੇ ਉਲਟ ਕਿਸੇ ਗੱਲ ਨੂੰ ਸਾਰੀ ਦੁਨੀਆ ਹੀ ਉਹਨਾਂ ਤੇ ਲਦਣ ਦੀ ਕੋਸ਼ਿਸ਼ ਕਿਉਂ ਨਾ ਕਰੇ, ਉਹ ਇਕ ਲੱਤ ਮਾਰ ਕੇ ਉਹਨਾਂ ਨੂੰ ਦੂਰ ਉਡਾ ਸੁਟਣਗੇ। ਅਤੇ ਇੰਜ ਉਹਨਾਂ ਨੂੰ ਸੁਟ ਦੇਣਾ ਕਿੰਨਾ ਦਲੀਲ ਭਰਪੂਰ, ਕਿੰਨਾ ਠੀਕ ਹੈ, ਇਹ ਸਾਬਤ ਕਰਨ ਦੇ ਲਈ ਦੁਨੀਆ ਭਰ ਦੇ ਲੋਕਾਂ ਨਾਲ ਬਹਿਸ ਕਰਨ ਲਈ ਤਿਆਰ ਰਹਿਣਗੇ। ਕਿੰਨੇ ਦਿਨਾਂ ਤੋਂ ਮੈਂ ਵਿੰਹਦੀ ਆ ਰਹੀ ਹਾਂ ਕਿ ਮੈਂ ਵੀ...ਇਕ ਵੀ ਆਦਮੀ "ਕੁਝ ਵੀ ਕਹੀਏ ਜੀ ! ਤੁਹਾਡੀ ਗੱਲ ਠੀਕ ਨਹੀਂ ਲਗਦੀ...." ਕਹਿੰਦੇ ਹੋਇਆ ਵਾਪਸ ਨਹੀਂ ਆਇਆ ਹੈ...ਹਾਂ ਇਸ ਤਰ੍ਹਾਂ ਕਹਿੰਦੇ ਬਹੁਤ ਲੋਕ ਜ਼ਰੂਰ ਆਏ ਹਨ।

ਉਹਨਾਂ ਲੋਕਾਂ ਨਾਲ ਜਦ ਉਹ ਗੱਲਾਂ ਕਰਦੇ, ਮੈਂ ਪਿਛਲੇ ਕਮਰੇ ਵਿਚ ਬੈਠੀ ਸਭ ਸੁਣਦੀ ਰਹਿੰਦੀ। ਉਹਨਾਂ ਦੀਆਂ ਗੱਲਾਂ ਕਿੰਨੀਆਂ ਹੀ ਮੈਨੂੰ ਸਮਝ ਨਹੀਂ ਆਂਦੀਆਂ। ਉਹ ਕਿੰਨੀ ਸੁੰਦਰ ਅੰਗਰੇਜ਼ੀ ਬੋਲਦੇ ਹਨ। ਮੈਂ ਵੇਖਿਆ ਹੈ। ਉਮਰ ਦੇ ਵੀਹ ਸਾਲਾਂ ਪਿਛੋਂ ਉਹਨਾਂ ਨੇ ਅੰਗਰੇਜ਼ੀ ਸਿਖਣੀ ਸ਼ੁਰੂ ਕੀਤੀ। ਇਕ ਆਦਮੀ ਨਾਲ...ਜੋ ਉਮਰੋਂ ਇਹਨਾਂ ਤੋਂ ਕੁਝ ਵੱਡਾ ਸੀ...ਉਹਨੂੰ ਸੰਸਕ੍ਰਿਤ ਸਿਖਾ ਕੇ ਬਦਲੇ ਵਿਚ ਇਹਨਾਂ ਨੇ ਅੰਗਰੇਜ਼ੀ ਸਿਖੀ...ਏਥੋਂ ਕੁੰਭ ਕੋਮਨ ਜਾ ਕੇ ਪਤਾ ਨਹੀਂ ਕੀ ਕੀ ਇਮਤਿਹਾਨ ਦੇਂਦੇ ਰਹੇ।

ਅਤੇ ਹੁਣ ਸੁਣਿਆ ਹੈ ਕਿ ਇਹਨਾਂ ਦੀਆਂ ਲਿਖੀਆਂ ਕਿਤਾਬਾਂ ਓਥੇ ਪੜ੍ਹਾਈ ਦੇ ਵਾਸਤੇ ਰੱਖੀਆਂ ਗਈਆਂ ਹਨ। ਦਸ ਵਰ੍ਹੇ ਪਹਿਲਾਂ ਉਹ ਕਿਸੇ ਸੰਮੇਲਨ ਵਿਚ ਕਾਸੀ ਗਏ ਸਨ, ਮੈਂ ਵੀ ਨਾਲ ਸਾਂ...ਉਹਨਾਂ ਨੂੰ ਪਤਾ ਨਹੀਂ ਕਿੰਨੀਆਂ ਉਪਾਧੀਆਂ ਦਿਤੀਆਂ...ਮੈਨੂੰ ਵੀ ਬੜਾ ਮਾਣ ਹੋ ਰਿਹਾ ਸੀ ਉਹਨਾਂ ਤੇ...ਮੈਂ ਚਾਂਦੀ ਦੀ ਗਾਗਰ ਵਿਚ ਗੰਗਾ ਜਲ ਭਰ ਕੇ ਲਿਆਈ ਸਾਂ ਅਤੇ ਸਾਰੇ ਪਿੰਡ ਦੇ ਲੋਕਾਂ ਨੂੰ ਮੈਂ ਗੰਗਾ

ਜਲ ਦੇ ਦਿੱਤਾ ਸੀ...ਹਾਂ ਕੀ ਘਾਟਾ ਹੈ ਮੈਨੂੰ...ਤਦੇ ਪਰਤਦੇ ਸਮੇਂ ਅਸੀਂ ਮਦਰਾਸ ਵਿਖੇ ਸੀਮਾਚੂ ਦੇ ਘਰ ਠਹਿਰੇ ਸਾਂ। ਮਦਰਾਸ ਵਿਚ ਏਨੀਆਂ ਵੱਡੀਆਂ ਪਟੜੀਆਂ ਵਾਲੇ ਸਟੇਸ਼ਨ ਤੇ ਸੀਮਾਚੂ ਆਪਣੀ ਕਾਰ ਲੈ ਕੇ ਆਇਆ ਸੀ।

ਓਥੇ ਪਲੇਟ ਫ਼ਾਰਮ ਤੇ ਹੀ ਸਾਨੂੰ ਦੋਹਾਂ ਨੂੰ ਇਕ ਥਾਂ ਇਕੱਠੇ ਕਰਕੇ ਉਹਨੇ ਮੱਥਾ ਟੇਕ ਕੇ ਨਮਸਕਾਰ ਕੀਤਾ ਸੀ। ਸਮੁੰਦਰ ਕੰਢੇ ਸਾਨੂੰ ਘੁਮਾਇਆ ਸੀ। ਕਹਿੰਦਾ ਸੀ ਮਦਰਾਸ ਸ਼ਹਿਰ ਵਿਚ ਮੋਟਰ ਕਾਰਾਂ ਤੋਂ ਬਿਨਾਂ ਕੰਮ ਨਹੀਂ ਚਲਦਾ...ਤਦ ਵੀ ਉਹ ਪਹਿਲੇ ਵਾਂਗ ਸੀਨੇ ਤੇ ਦੋਹੇਂ ਹੱਥ ਜੋੜ ਕੇ ਆਪਣੇ ਸ਼ੱਕਾਂ ਦੇ ਹੱਲ ਪੁਛਦਾ ਰਿਹਾ ਪਰ ਜਦੋਂ ਉਹ ਕਾਲਜ ਜਾਣ ਲਈ ਨਿਕਲਿਆ ਤਾਂ ਮੈਂ ਉਹਨੂੰ ਵੇਖ ਕੇ ਡਰ ਹੀ ਗਈ...'ਸਾਹਬ' ਵਾਂਗ ਕੀ ਕੀ ਪਾ ਰੱਖਿਆ ਸੀ ਉਹਨੇ...ਪਰ ਉਹ ਤਾਂ ਬੱਸ... ਉਸਨੂੰ ਵੇਖ ਕੇ 'ਹੋ—ਹੋ' ਕਹਿ ਕੇ ਜ਼ੋਰ ਜ਼ੋਰ ਦੀ ਹੱਸਣ ਲੱਗੇ।

ਉਸਦੇ ਪਿਛੋਂ ਹੀ ਇਕ ਦਿਨ ਏਸ ਘਰ ਅੱਗੇ ਉਹ ਵੱਡੀ ਮੋਟਰ ਕਾਰ ਆ ਕੇ ਖਲੋ ਗਈ। ਵੱਡੇ ਵੱਡੇ ਲੋਕ ਆਏ ਸਨ...ਪਤਾ ਲੱਗਾ ਕਿ ਸੀਮਾਚੂ ਦੇ ਕਾਲਜ ਵਾਲੇ ਹਨ...ਸਾਰੇ ਏਸ ਘਰ ਦੇ ਬਰਾਂਡੇ ਵਿਚ ਹੀ ਆ ਕੇ ਬੈਠ ਗਏ ਸਨ...ਸਿਰਫ਼ ਸੀਮਾਚੂ ਪੂਰੇ ਹੱਕ ਨਾਲ ਰਸੋਈ ਘਰ ਵਿਚ ਆ ਗਿਆ ਸੀ...ਮੈਂ ਉਸ ਤੋਂ ਪੁੱਛਿਆ, "ਵਿਚ ਵਿਚਾਲੇ ਕਦੇ ਕਦੇ ਆਪਣੀ ਮਾਂ ਨੂੰ ਵੀ ਆ ਕੇ ਮਿਲਿਆ ਕਰ ਨਾ..." ਉਸਨੇ ਕਿਹਾ, "ਮੇਰੇ ਕੋਲ ਕਿਥੇ ਸਮਾਂ ਹੈ...ਨਾਲ ਆ ਕੇ ਰਹਿਣ ਲਈ ਕਹਿੰਦਾ ਹਾਂ ਤਾਂ ਉਹ ਵੀ ਨਹੀਂ ਮੰਨਦੀ...ਕੀ ਕਰਾਂ ?"। ਵਿਚਾਰੇ ਨੂੰ ਬੜਾ ਦੁੱਖ ਸੀ ਏਸ ਗੱਲ ਦਾ...ਫਿਰ ਉਸਦੇ ਆਉਣ ਦਾ ਕਾਰਨ ਦੱਸਿਆ ਸੀ...ਕਹਿ ਰਿਹਾ ਸੀ... ਉਸਦੇ ਕਾਲਜ ਵਿਚ ਇਕ ਬਹੁਤ ਹੀ ਵੱਡੇ ਉਹਦੇ ਤੇ "ਉਹਨਾਂ" ਨੂੰ ਲਿਜਾਣਾ ਚਾਹੁੰਦੇ ਹਨ...ਪਰ ਉਹਨਾਂ ਨੂੰ ਪੁਛਣੋਂ ਡਰ ਰਹੇ ਹਨ ਅਤੇ ਸੀਮਾਚੂ ਨੇ ਬੀੜਾ ਚੁਕਿਆ ਹੈ ਕਿ ਉਹ ਉਹਨਾਂ ਨੂੰ ਏਸ ਲਈ ਮਨਾ ਕੇ ਹੀ ਛੱਡੇਗਾ...ਅਤੇ ਏਸ ਲਈ ਸਾਰੇ ਲੋਕਾਂ ਨੂੰ ਨਾਲ ਲਿਆਇਆ ਹੈ...ਮੈਂ ਵੀ ਬੜਾ ਚਾਹੁੰਦੀ ਸਾਂ ਕਿ ਉਹ ਏਸ ਗੱਲ ਨੂੰ ਸਵੀਕਾਰ ਕਰ ਲੈਣ—

ਇਹਨਾਂ ਦੇ ਔਂਦਿਆਂ ਹੀ ਉਹ ਲੋਕ ਬਰਾਂਡੇ ਵਿਚ ਬੈਠ ਕੇ, ਬਾਪ ਰੇ...ਬੋਲਦੇ ਰਹੇ...ਬੋਲਦੇ ਰਹੇ...ਏਨੀ ਦੇਰ ਤੀਕ ਕਿ ਪੁਛੋ ਨਾ...ਮੈਂ ਕਮਰੇ ਵਿਚ ਬੈਠ ਕੇ ਸਭ ਸੁਣ ਰਹੀ ਸਾਂ...ਮੈਂ ਉਹਨਾਂ ਦੀ ਇਕ ਗੱਲ ਵੀ ਨਹੀਂ ਸਮਝ ਸਕੀ...ਫੇਰ ਵੀ ਏਨਾ ਸਮਝ ਗਈ ਕਿ ਓਹਨਾਂ ਲੋਕਾਂ ਦੀ ਦਾਲ ਏਥੇ ਨਹੀਂ ਗਲੇਗੀ।

ਉਹਨਾਂ ਲੋਕਾਂ ਦੇ ਚਲੇ ਜਾਣ ਤੋਂ ਪਿਛੋਂ ਆਖਰ ਮੈਂ ਹੀ ਪੁਛ ਲਿਆ, "ਤੁਸੀਂ ਕਿਉਂ ਨਹੀਂ ਏਸ ਲਈ ਮੰਨਦੇ ? ਓਥੇ ਪੜ੍ਹਨ ਵਾਲੇ ਵੀ ਤਾਂ ਵਿਦਿਆਰਥੀ ਈ ਹਨ...ਅਤੇ ਪਾਠ ਵੀ ਉਹੀ ਪਾਠ ਹੈ...ਕਿਉਂ ਏਨੀ ਜ਼ਿਦ ਕਰਦੇ ਹੋ—ਵਿਚਾਰਾ ਸੀਮਾਚੂ ਕਿੰਨੇ ਅਰਮਾਨ ਲੈ ਕੇ ਆ ਗਿਆ ਸੀ ਉਹਨਾਂ ਕੋਲ..." ਮੇਰੀ ਗੱਲ ਸੁਣ ਕੇ ਉਹ ਹੱਸਣ ਲੱਗੇ।

ਲੌ...ਉਹਨਾਂ ਦੀ ਇਹ ਮੋਈ ਆਦਤ...ਹੱਸ ਪੈਂਦੇ ਹਨ ਹਰ ਗੱਲ ਤੇ...ਖਾਸ ਕਰ ਮੇਰੀ ਗੱਲ ਸੁਣ ਕੇ ਉਹਨਾਂ ਦਾ ਹੱਸਣ ਦਾ ਖਾਸ ਅੰਦਾਜ਼ ਹੈ ਇਕ...

''ਕੀ ਤੂੰ ਚਾਹੁੰਦੀ ਹੈਂ ਮੈਂ ਵੀ ਸੀਮਾਚੂ ਵਾਂਗ ਸਵਾਂਗ ਰਚਾਂਦਾ ਫਿਰਾਂ ? ਕੀ ਤੂੰ ਨਹੀਂ ਜਾਣਦੀ ਕਿ ਵਿਦਿਆ ਦੇਣ ਲਈ ਪੈਸੇ ਨਹੀਂ ਲੈਣੇ ਚਾਹੀਦੇ । ਗੁਰੂ ਨੂੰ ਪੈਸੇ ਦੇ ਕੇ ਵਿਦਿਆਰਥੀ ਦੇ ਦਿਲ ਵਿਚ ਇਜ਼ਤ ਤੇ ਥਾਂ ਉਹਨਾਂ ਲਈ ਹੋਵੇਗੀ ?...ਉਹ ਤਾਂ ਪੈਸਾ ਲੈ ਕੇ ਮਜ਼ਦੂਰ ਬਣ ਜਾਂਦਾ ਹੈ । ਹੁਣ ਇਹ ਗੱਲ ਤਾਂ ਨਹੀਂ ਹੈ ਕਿ ਤਨਖਾਹ ਵਧਾਓ, ਮਜ਼ਦੂਰੀ ਘੱਟ ਹੈ...' ਦੇ ਨਾਅਰੇ ਲਾਂਦੇ ਹੱਥ ਵਿਚ ਝੰਡੇ ਲਈ ਫਿਰਨ ਵਾਲਿਆਂ ਦੀ ਵੀ ਭੀੜ ਵਿਚ ਮੈਨੂੰ ਵੀ ਸ਼ਾਮਿਲ ਹੋਣ ਲਈ ਕਹਿਣਗੇ...ਫਿਰ ਵੀ ਏਨਾ ਤਾਂ ਜ਼ਰੂਰ ਕਹਿਣਗੇ ਕਿ ਘੱਟੋ ਘੱਟ ਮੈਂ ਉਹਨਾਂ ਦਾ ਨੇਤਾ ਬਣ ਜਾਵਾਂ ? ਇਹ ਸਭ ਮੈਂ ਕਿਵੇਂ ਕਰਾਂਗਾ ? ਤੂੰ ਹੀ ਦੱਸ...''

ਇਹ ਸੁਣ ਮੈਂ ਕੀ ਕਹਿੰਦੀ ?...ਉਹ ਜੋ ਵੀ ਕਹਿ ਰਹੇ ਸਨ ਚੁਪਚਾਪ ਸੁਣਦੀ ਰਹੀ...ਇਹਨਾਂ ਦੇ ਕਮੀਜ਼ ਪਹਿਨਣ ਦੀ ਗੱਲ ਸੋਚਦੇ ਹੀ ਮੈਨੂੰ ਹਾਸੀ ਆ ਜਾਂਦੀ ਹੈ । ਸੋਚਣਾ ਵੀ ਚੰਗਾ ਨਹੀਂ ਲਗਦਾ...ਏਸ ਲਈ ਮੈਂ ਵੀ ਉਹਨਾਂ ਦੇ ਨਾਲ ਹੱਸ ਪਈ ਤੇ ਓਥੇ ਹੀ ਗੱਲ ਛੱਡ ਦਿੱਤੀ...

ਉਹਨਾਂ ਬਾਰੇ ਸਭ ਕੁਝ ਜਾਣਦੇ ਹੋਏ ਵੀ ਉਹਨਾਂ ਤੋਂ ਇਹ ਪੁੱਛਣ ਦੀ ਗਲਤੀ ਕਰਨ ਤੇ ਫਿਰ ਮੈਂ ਸ਼ਰਮਿੰਦਾ ਹੋ ਗਈ ਸਾਂ...ਪਰ ਇਹ ਕੋਈ ਨਵੀਂ ਗੱਲ ਤਾਂ ਨਹੀਂ—ਚਾਲੀ ਸਾਲਾਂ ਤੋਂ ਇਸ ਤਰ੍ਹਾਂ ਹੀ ਪਾਗਲਪਨ ਕਰਨੀ ਆ ਰਹੀ ਹਾਂ ਤੇ ਉਹ ਹੱਸਦੇ ਰਹੇ ਹਨ...ਇਹ ਤਾਂ ਬੱਸ ਰੋਜ਼ ਦੀ ਗੱਲ ਹੋ ਗਈ ਹੈ ।

ਹੁਣ ਵੀ ਸੋਚੋ ਨਾ...ਦਸ ਦਿਨ ਹੀ ਪਹਿਲਾਂ ਦੀ ਗੱਲ ਹੈ...ਉਹਨਾਂ ਕੋਲ ਪੜ੍ਹਨ ਵਾਲਾ ਇਕ ਮੁੰਡਾ ਆਇਆ ਸੀ । ਕਹਿਣ ਲੱਗਾ, ''ਮਾਮੀ, ਮਾਮੀ...ਇਹ ਗੌਰਮਿੰਟ ਦੇ ਕੋਈ 'ਇਨਾਮ' ਦਾ ਜਾਂ ਅਜਿਹਾ ਹੀ ਕੁਝ...ਟਿਕਟ ਹੈ''...ਹੋਰ ਵੀ ਕੁਝ ਨਾ ਕੁਝ ਬੋਲਿਆ...''ਸਿਰਫ਼ ਇਕ ਹੀ ਰੁਪੈਆ....ਲੈ ਲੋ ਨਾ... ਮਿਲਣਾ ਬਹੁਤ ਮੁਸ਼ਕਿਲ ਹੈ...ਮੈਂ ਇਕ ਇਕ ਪੈਸਾ ਮੁਸ਼ਕਿਲ ਨਾਲ ਜੋੜ ਕੇ ਖਰੀਦਿਆ ਹੈ ਤੁਹਾਡੇ ਲਈ...'' ਅਤੇ ਮੇਰੇ ਹੱਥ ਵਿਚ ਦੇ ਦਿੱਤਾ । ਮੈਂ ਓਸ ਵੇਲੇ ਏਨਾ ਹੀ ਸੋਚਿਆ ਸੀ ਕਿ ਬੇਟਾ ਮੇਰੇ ਲਈ ਏਨੀ ਔਖ ਝੱਲ ਕੇ ਬੜੇ ਪਿਆਰ ਨਾਲ ਜੇ ਕੋਈ ਚੀਜ਼ ਲਿਆਇਆ ਹੈ ਤਾਂ ਲੈਣ ਵਿਚ ਕੀ ਹਰਜ ਹੈ...

ਉਸ ਮੁੰਡੇ ਨੇ ਤਾਂ ਓਸ ਕਾਗਜ਼ ਬਾਰੇ ਇਕ ਲੰਮਾ ਭਾਸ਼ਣ ਦੇ ਦਿੱਤਾ । ਕਹਿ ਰਿਹਾ ਸੀ ਕਿ ਕਿੰਨੇ ਹੀ ਲੋਕ ਇਸ ਵਿਚ ਇਨਾਮ ਲੈ ਕੇ ਲੱਖਪਤੀ ਬਣ ਗਏ ਹਨ....ਹੋਰ ਵੀ ਬਹੁਤ ਕੁਝ ਕਹਿ ਰਿਹਾ ਸੀ ਉਹ...ਮੈਂ ਖੇਡ ਖੇਡ ਵਿਚ ਲੈ ਲਿਆ ਹੋਰ ਕੁਝ ਨਹੀਂ ।

ਪਰ ਓਸੇ ਸਾਮ ਬਰਾਂਡੇ ਵਿਚ ਬੈਠੇ ਚਾਰ ਪੰਜ ਬੰਦਿਆਂ ਦੇ ਸਾਹਮਣੇ ਉਹਨਾਂ ਨੇ ਉਸ ਕਾਗਜ਼ ਨੂੰ ਪਾੜ ਕੇ ਟੁਕੜੇ ਟੁਕੜੇ ਕਰ ਦਿੱਤਾ ।

ਕਮਰੇ ਵਿਚ ਬੈਠਿਆਂ ਉਹਨਾਂ ਦੀਆਂ ਗੱਲਾਂ ਤੋਂ ਲੱਗ ਰਿਹਾ ਸੀ ਕਿ ਕੋਈ ਜ਼ੋਰ ਨਾਲ ਮੇਰੀ ਗਲ੍ਹ ਤੇ ਇਕ ਥਪੜ ਮਾਰ ਰਿਹਾ ਹੈ ।

ਓਸ ਦਿਨ ਖਾਸ ਕਰ ਉਹਨਾਂ ਦੀਆਂ ਗੱਲਾਂ ਸਦਾ ਵਾਂਗ ਸ਼ਾਂਤ ਬਹਿਸ ਵਾਂਗ ਨਹੀਂ ਸਨ । ਏਨੇ ਗੁੱਸੇ ਵਿਚ ਆ ਕੇ ਬੋਲ ਰਹੇ ਸਨ ਜਾਪਦਾ ਸੀ ਕਿ ਦੁਨੀਆ

ਨੂੰ ਅੱਗ ਲਾ ਕੇ ਸਾੜਨ ਲਈ ਚਲੇ ਹਨ। ਮੈਂ ਸਮਝ ਨਹੀਂ ਸਕੀ ਕਿ ਇਸ ਵਿਚ ਏਨਾ ਗੁੱਸਾ ਕਰਨ ਵਾਲੀ ਕਿਹੜੀ ਗੱਲ ਹੈ ?

ਮੈਂ ਪੁਛਦਾ ਹਾਂ ਇਸ ਦੇਸ਼ ਵਿਚ ਅਜਿਹੀਆਂ ਗੱਲਾਂ ਕਿਵੇਂ ਹੋ ਜਾਂਦੀਆਂ ਹਨ... ਜੁਆਰੀ ਨੂੰ ਜੂਆ ਖੇਡਣ ਦਿਓ...ਪਰ ਰਾਜ ਕਰਨ ਵਾਲੇ...ਪਰਜਾ ਨੂੰ ਪਾਲਨ ਵਾਲੇ ਕਿਵੇਂ ਇਹ ਗੱਲਾਂ ਕਰਦੇ ਹਨ। ਇਹ ਗੱਲਾਂ ਇਸ ਗੱਲ ਦੀਆ ਸਾਖੀ ਹਨ ਕਿ ਕਲਜੁਗ ਹੁਣ ਖਤਮ ਹੁੰਦਾ ਜਾ ਰਿਹਾ ਹੈ ਅਤੇ ਅਸੀਂ ਤਬਾਹ ਹੋ ਰਹੇ ਹਾਂ। ਪੂਰੀ ਤਾਕਤ ਨਾਲ ਰਾਜ ਕਰਨ ਵਾਲਾ ਯੁਧਿਸ਼ਟਰ ਕਿਵੇਂ ਬਰਬਾਦ ਹੋਇਆ ?....ਚੰਗੀ ਤਰ੍ਹਾਂ ਸੋਚ ਕੇ ਵੇਖੋ...ਜੂਆ ਖੇਡਣ ਦੇ ਕਾਰਨ ਹੀ ਸੀ...ਮਹਾਭਾਰਤ ਆਖਰ ਕਹਿੰਦਾ ਕੀ ਹੈ ? ਇਹੀ ਨਾ ਕਿ ਜੂਏ ਵਿਚ ਨਾ ਜਿਤਨ ਵਾਲਾ ਜ਼ਿੰਦਾ ਰਹਿੰਦਾ ਹੈ ਨਾ ਹਾਰਨ ਵਾਲਾ...ਇਸ ਜੂਏ ਦੇ ਵੀ ਕੁਝ ਅਸੂਲ ਹਨ...ਇਕੋ ਜਿਹੀ ਆਮਦਨ ਵਾਲਿਆਂ ਵਿਚ ਹੀ ਜੂਆ ਖੇਡਿਆ ਜਾਣਾ ਚਾਹੀਦਾ ਹੈ। ਉਹ ਵੀ ਪਾਪ ਈ ਹੈ...ਪਰ ਏਸ ਪਾਪ ਲਈ ਵੀ ਅਸੂਲ ਬਣਾ ਕੇ ਰੱਖੇ ਗਏ ਹਨ। ਪਰ ਏਥੇ ਤਾਂ ਰਾਜ ਕਰਨ ਵਾਲੇ ਆਮ ਲੋਕਾਂ ਨੂੰ ਭੁਲੇਖੇ ਵਿਚ ਪਾ ਕੇ ਜੂਆ ਖੇਡ ਰਹੇ ਹਨ...ਕੀ ਉਹ ਅਨਿਆਏ ਨਹੀਂ ਹੈ...ਹੁਣ ਤਾਂ ਸਭ ਕੁਝ ਲੁਟਿਆ ਗਿਆ—ਕੁਝ ਵੀ ਬਾਕੀ ਨਹੀਂ ਰਿਹਾ ਹੈ...ਹੁਣ ਲੋਕਾਂ ਵਿਚ ਕੁਝ ਅਸੂਲ-ਵਸੂਲ ਨਹੀਂ ਰਹਿਣਗੇ...ਗਰੀਬੀ ਮਿਟਣ ਤੇ ਵੀ ਜੂਏ ਦੇ ਕਾਰਨ ਵੀ ਸਮਾਜ ਤਬਾਹ ਹੋ ਜਾਂਦਾ ਹੈ। ਥਾਂ ਥਾਂ ਤੇ ਤਿਰੁਵਲੁਵਰ ਦੇ ਬੁਤ ਖੜੇ ਕਰਨ ਨਾਲ ਕੀ ਹੋਵੇਗਾ ? ਉਹਨਾਂ ਨੇ ਏਸੇ ਜੂਏ ਬਾਰੇ ਕੀ ਕਿਹਾ ਹੈ, ਕਿਸੇ ਨੂੰ ਪਤਾ ਹੈ...ਫਿਰ ਤਿਰੁਵਲੁਵਰ ਦੀਆਂ ਲਿਖੀਆਂ ਦਸ ਦੀਆਂ ਦਸ ਕਵਿਤਾਵਾਂ ਉਹਨਾਂ ਨੇ ਸੁਣਾਈਆਂ, ਮਹਾਭਾਰਤ ਦੇ ਸਲੋਕ ਵੀ ਸੁਣਾਏ...ਅਤੇ ਫਿਰ ਤੁਸੀਂ ਲੁਟੇ ਗਏ ਹੋ...ਪੂਰੀ ਤਰ੍ਹਾਂ ਲੁਟੇ ਗਏ ਹੋ...ਕਹਿੰਦੇ ਹੋਏ ਸਿਰ ਪਿੱਟਣ ਲੱਗੇ...।"

ਮੇਰੇ ਢਿੱਡ ਦੀਆਂ ਨਾੜਾਂ ਨੂੰ ਜਿਵੇਂ ਕੋਈ ਮਰੋੜ ਰਿਹਾ ਸੀ। ਮੈਂ ਪਛਤਾਣ ਲੱਗੀ ਕਿ ਕਿਥੋਂ ਸੁਝੀ ਜਿਹੜਾ ਮੂੰਹ ਸੜਿਆ ਕਾਗਜ਼ ਖਰੀਦ ਲਿਆ। ਫਿਰ ਵੀ ਸਮਝ ਵਿਚ ਨਹੀਂ ਆ ਰਿਹਾ ਸੀ ਕਿ ਏਸ ਪਿਛੇ ਉਹ ਏਨਾ ਰੌਲਾ ਆਖਰ ਕਿਓਂ ਪਾ ਰਹੇ ਹਨ ?...ਅਤੇ ਮਨ ਹੀ ਮਨ ਆਪਣਾ ਪੱਖ ਲੈਂਦੀ ਆਪਣੇ ਆਪ ਨੂੰ ਸਮਝਾਂਦੀ ਰਹੀ ਕਿ ਇਹ ਤਾਂ ਕਮੀਜ਼ ਤਕ ਨਹੀਂ ਪੌਂਦੇ, ਇਹਦਾ ਮਤਲਬ ਇਹ ਤਾਂ ਨਹੀਂ ਕਿ ਦੁਨੀਆ ਵੀ ਇਹਨਾਂ ਵਾਂਗ ਨੰਗੇ ਪੈਰ, ਨੰਗੇ ਪਿੰਡੇ ਘੁੰਮੇ, ਬੋਦੀ ਰੱਖੇ ਅਤੇ ਵਾਲ ਤੀਕ ਕਟਵਾਣ ਲਈ ਪੰਚਾਂਗ ਤੋਂ ਮਿਤੀ ਵਿੰਹਦੀ ਰਹੇ...।

ਮੈਂ ਆਪਣੇ ਆਪ ਨੂੰ ਇਹੀ ਸਮਝਾਂਦੀ ਰਹੀ ਕਿ ਟਿਕਟ ਕੋਲ ਰਖਣ ਨਾਲ ਕੀ ਵਿਗੜਦਾ ਹੈ ? ਫਿਰ ਖਿਆਲ ਆਇਆ, ਮੰਨ ਲਓ ਅਚਾਨਕ ਇਕ ਅਧ ਸੌ ਰੁਪੈ ਦਾ ਇਨਾਮ ਮਿਲ ਗਿਆ ਤਾਂ !...ਪਿੰਡ ਵਿਚ ਏਸੇ ਗੱਲ ਦੀ ਚਰਚਾ ਹੁੰਦੀ ਰਹੇਗੀ...।

ਓਸ ਮੁੰਡੇ ਨੇ ਵੀ ਕਿਹਾ ਸੀ ਕਿ ਅਖ਼ਬਾਰ ਵਾਲੇ ਕੈਮਰੇ ਵਾਲੇ ਨੂੰ ਨਾਲ ਲੈ ਕੇ ਇਨਾਮ ਪ੍ਰਾਪਤ ਕਰਨ ਵਾਲੇ ਦੇ ਘਰ ਆ ਜਾਂਦੇ ਹਨ...ਫਿਰ ਉਹ ਕਿੰਨਾ ਵੀ ਗਰੀਬ ਅਤੇ ਪੇਂਡੂ ਕਿਓਂ ਨਾ ਹੋਵੇ...ਸ਼ਹਿਰ ਵਿਚ ਇਸਦੇ ਲਈ ਬੜੀ ਧੂਮ ਧਾਮ ਨਾਲ ਖੁਸ਼ੀ

ਮਨਾਂਦੇ ਹਨ ਅਤੇ ਵੱਡੇ ਵੱਡੇ ਲੋਕਾਂ ਦੇ ਹੱਥੋਂ ਇਨਾਮ ਦਿੱਤਾ ਜਾਂਦਾ ਹੈ...ਬਾਪ ਰੇ !... ਤਦ ਤਾਂ ਇਹ ਬੜੀ ਮੁਸੀਬਤ ਹੈ...। ਫਿਰ ਸੋਚਿਆ ਕਿ ਇਹ ਸਭ ਫਾਲਤੂ ਵਿਚਾਰ ਹੈ। ਖਰੀਦ ਲਿਆ ਹੈ ਤਾਂ ਬੱਸ ਖਰੀਦ ਲਿਆ ਹੈ...ਕਿਉਂ ਫਜ਼ੂਲ ਵਿਚ ਮੱਥਾ ਪਿਟਨੀ ਕਰਾਂ...ਮੈਂ ਉਹਨਾਂ ਨੂੰ ਇਸਦੇ ਬਾਰੇ ਕੁਝ ਨਹੀਂ ਕਿਹਾ। ਅਤੇ ਜਾਣ ਬੁਝ ਕੇ ਉਸ ਦਿਨ ਉਹਨਾਂ ਨੂੰ ਖਾਣਾ ਪਰੋਸਦੇ ਹੋਏ ਗੱਲ ਛੇੜੀ।

"ਉਹ ਕੀ ਹੈ ? ਲਾਟਰੀ ਟਿਕਟ...ਕਹਿੰਦੇ ਹਨ ਇਕ ਰੁਪਈਆ ਦੇ ਕੇ ਇਕ ਲੱਖ ਰੁਪੈ ਮਿਲਦੇ ਹਨ...ਗੌਰਮਿੰਟ ਚਲਾਂਦੀ ਹੈ, ਸੋ ਇਸ ਵਿਚ ਧੋਖੇ ਵਾਲੀ ਕੋਈ ਗੱਲ ਨਹੀਂ ਹੈ...ਗੁਆਂਢ ਕੁੜੀ ਨੇ ਇਕੋ ਵੇਲੇ ਦਸ ਰੁਪੈ ਦੀਆਂ ਲੈ ਕੇ ਰੱਖੀਆਂ ਹਨ। ਕੀ ਚੀਜ਼ ਹੈ ?"

"ਬਹੁਤ ਖੂਬ !...ਤਾਂ ਇਹ ਗੱਲ ਸਾਡੇ ਘਰ ਦੀ ਰਸੋਈ ਤੀਕ ਆ ਧਮਕੀ ਹੈ। ਕੁਝ ਨਹੀਂ। ਇਹ ਸਾਰਾ ਸਰਕਾਰ ਦੁਆਰਾ ਖੇਡਿਆ ਜਾ ਰਿਹਾ ਜੂਆ ਹੈ, ਬਸ ਹੋਰ ਕੁਝ ਨਹੀਂ...ਲੁਕਣ ਮੀਚੀ ਵਾਂਗ ਲੋਕਾਂ ਨੂੰ ਭਜਾ ਭਜਾ ਕੇ ਫੜਨ ਵਾਲੀ ਚੀਜ਼ ਹੈ ਇਹ...ਜੋ ਸਰਕਾਰ ਬੀਮਾਰੀਆਂ ਨੂੰ ਦੂਰ ਕਰਨ ਲਈ ਕੰਮ ਕਰ ਰਹੀ ਹੈ ਉਹੀ ਸਰਕਾਰ ਇਹ ਵੀ ਕਰ ਰਹੀ ਹੈ...ਪੁਛੋ ਤਾਂ ਕਹਿੰਦੇ ਹਨ ਕਿ ਇਸਤੋਂ ਸਰਕਾਰ ਨੂੰ ਪੈਸਾ ਮਿਲਦਾ ਹੈ...ਗ਼ਰੀਬ ਲਖਪਤੀ ਹੋ ਜਾਂਦੇ ਹਨ...ਚੁਲ੍ਹੇ ਵਿਚ ਪੈਣ ਦਿਓ... ਅਸੀਂ ਦੋਵੇਂ ਲਖਪਤੀ ਹੋਣ ਦੇ ਸੁਪਨੇ ਤਾਂ ਨਹੀਂ ਵੇਖ ਰਹੇ ਹਾਂ...ਸਾਨੂੰ ਕੀ ਪਈ ਹੈ ?"

"ਤੁਹਾਨੂੰ ਕੋਈ ਇਕ ਲੱਖ ਰੁਪਈਆ ਲਿਆ ਦਏਗਾ ਤਾਂ ਤੁਸੀਂ ਥੋੜ੍ਹਾ ਨਾਂਹ ਕਰੋਗੇ ਉਹਨੂੰ ?" ਮੈਂ ਪੁਛਿਆ। ਉਹ ਮੈਨੂੰ ਵੇਖ ਕੇ ਹੱਸੇ। ਮੈਂ ਝੇਪ ਗਈ, ਇਕਦਮ ਸੁੰਗੜ ਗਈ। ਉਹਨਾਂ ਦੀ ਹਾਸੀ ਜਿਵੇਂ ਕਹਿ ਰਹੀ ਸੀ, ਇਹ ਤੁਸੀਂ ਮੇਰੇ ਕੋਲੋਂ ਪੁੱਛ ਰਹੇ ਹੋ ?...ਚਾਲੀ ਵਰ੍ਹੇ ਮੇਰੇ ਨਾਲ ਲੰਘਾਣ ਤੋਂ ਪਿਛੋਂ ਵੀ ਤੁਹਾਡੇ ਦਿਲ ਵਿਚ ਸ਼ੰਕੇ ਹਨ ਮੇਰੇ ਬਾਰੇ "ਮੈਂ ਜਾਣਦੀ ਹਾਂ ਕਿ ਤੁਸੀਂ ਨਹੀਂ ਮੰਨੋਗੇ...ਮੈਂ ਪੁੱਛਦੀ ਹਾਂ ਕਿ ਆਖਰ ਅਜਿਹਾ ਕਿਉਂ...ਤੁਹਾਡੇ ਪਰਦਾਦਾ ਨੂੰ ਇਨਾਮ ਮਿਲੇ ਏਸ ਘਰ ਦੇ ਪਿਛਵਾੜੇ ਦੇ ਕੋਨੇ ਦੀ ਕੰਧ ਵਿਚ ਛੇਕ ਹੋ ਗਏ ਹਨ, ਮੀਂਹ ਦਾ ਪਾਣੀ ਅੰਦਰ ਆਉਣ ਕਾਰਨ ਅੰਦਰ ਦਾ ਪੂਰਾ ਹਿਸਾ ਭਿਜ ਜਾਂਦਾ ਹੈ ਅਤੇ ਅਸੀਂ ਹਾਂ ਕਿ ਤਿੰਨਾਂ ਸਾਲਾਂ ਤੋਂ ਉਹਦੀ ਮੁਰੰਮਤ ਨਹੀਂ ਕਰ ਸਕੇ...ਸਾਨੂੰ ਵੀ ਤਾਂ ਪੈਸੇ ਦੀ ਜ਼ਰੂਰਤ ਹੈ...ਕਿਉਂ ਲਕਸ਼ਮੀ ਦਾ ਅਪਮਾਨ ਕਰੀਏ...?" "ਤੇਰੀ ਗੱਲ ਸੁਣ ਕੇ ਲਗਦਾ ਹੈ, ਤੂੰ ਉਹ ਟਿਕਟ ਲੈਣਾ ਚਾਹੁੰਦੀ ਹੈ...ਕਿਉਂ ਠੀਕ ਹੈ ਨਾ...?" ਉਹਨਾਂ ਨੇ ਪੁੱਛਿਆ।

ਮੈਂ ਚੁੱਪ ਰਹੀ।

"ਅਰੀ ਪਗਲੀ...ਇੱਛਾ ਹੀ ਇਜ਼ਤ ਦੀ ਸੱਭ ਤੋਂ ਵੱਡੀ ਦੁਸ਼ਮਣ ਹੁੰਦੀ ਹੈ... ਮੈਂ ਏਸ ਲਈ ਨਹੀਂ ਕਹਿ ਰਿਹਾ ਹਾਂ ਕਿ ਸਾਨੂੰ ਇਨਾਮ ਨਹੀਂ ਮਿਲਣਾ ਹੈ...ਮਿਲੇ ਤਾਂ ਵੀ ਹਜ਼ਾਰਾਂ ਲੋਕਾਂ ਦੇ ਮਨ ਵਿਚ ਜਲਨ ਪੈਦਾਂ ਕਰਕੇ ਮਿਲਣ ਵਾਲਾ ਉਹ ਪੈਸਾ ਅਧਰਮ ਹੈ...ਏਸ਼ ਲਈ ਕਹਿ ਰਿਹਾ ਹਾਂ...ਅਧਰਮ ਦੇ ਰਾਹ ਤੇ ਟੁਰ ਕੇ ਕਮਾਇਆ ਧਨ ਨਹੀਂ ਹੁੰਦਾ ਪਾਪ ਦੀ ਗੰਠੜੀ ਹੁੰਦਾ ਹੈ...ਤੂੰ ਕਹਿ ਰਹੀ ਸੈਂ ਨਾ ਮੇਰੇ ਪੜਦਾਦਾ

ਦੀ ਗੱਲ, ਉਹ ਲੋਕ ਤਾਂ ਭਿਖਿਆ ਮੰਗ ਕੇ ਬੁਧੀਜੀਵੀ ਬਣ ਗਏ ਸਨ...ਮੈਨੂੰ ਚੰਗੀ ਤਰ੍ਹਾਂ ਯਾਦ ਹੈ...ਪਿਤਾ ਜੀ ਏਸੇ ਸ਼ੰਕਰ ਮੱਠ ਵਿਚ ਸਾਰਾ ਦਿਨ ਵੇਦ ਅਭਿਆਸ ਕਰਾਂਦੇ...ਸ਼ਾਮ ਨੂੰ ਹਰੀ ਕਥਾ ਕੀਰਤਨ ਕਰਦੇ...ਸਵੇਰੇ ਭਿਖਿਆ ਇਕੱਤਰ ਕਰਨ ਜਾਂਦੇ...ਦੂਜੇ ਦਿਨ ਲਈ ਨਾ ਬਚ ਸਕੇ, ਏਨਾ ਹੀ ਚਾਵਲ ਉਹਨਾਂ ਦੇ ਕਟੋਰੇ ਵਿਚ ਸਮਾਉਂਦਾ ਸੀ। ਮੂੰਹ ਵਿਚ ਸਲੋਕ ਪੜ੍ਹਦੇ ਉਹ ਸੜਕ ਦੇ ਵਿਚਕਾਰ ਹੀ ਚਲਦੇ ਰਹਿੰਦੇ। ਗੁਆਂਢ ਦੇ ਮਕਾਨ ਵਿਚੋਂ ਕੋਈ ਬੱਚਾ ਆ ਕੇ ਮੁੱਠੀ ਭਰ ਚੌਲ ਉਸ ਵਿਚ ਪਾ ਦੇਂਦਾ...ਜਾਣਦੀ ਹੈਂ ਕਿਉਂ ਮੁਠੀ ਭਰ ਚਾਵਲ ਬੱਚੇ ਹੱਥੀਂ ਘਲਦੇ ਸਨ ? ਏਸ ਲਈ ਕਿ ਵੱਡੀ ਮੁੱਠੀ ਰਾਹੀਂ ਚਾਵਲ ਘਲੇ ਤਾਂ ਕਟੋਰਾ ਭਰ ਜਾਵੇਗਾ ਅਤੇ ਦੂਜੇ ਲੋਕ ਭਿਖਿਆ ਦਾਨ ਤੋਂ ਵਾਂਝੇ ਰਹਿ ਜਾਣਗੇ। ਉਹਨਾਂ ਦੇ ਅਧਿਕਾਰ ਨੂੰ ਖੋਹਣ ਦਾ ਪਾਪ ਇਹਨਾਂ ਲੋਕਾਂ ਨੂੰ ਢੋਣਾ ਪਵੇਗਾ, ਏਸ ਲਈ ਬੱਚਿਆਂ ਨੂੰ ਭੇਜਦੇ ਸਨ। ਓਸੇ ਤਰ੍ਹਾਂ ਕਟੋਰਾ ਭਰ ਜਾਣ ਤੋਂ ਪਿਛੋਂ ਕੋਈ ਭਿਖਿਆ ਪੌਣ ਔਂਦਾ ਤਾਂ ਉਹ ਨਹੀਂ ਲੈਂਦੇ ਸਨ। ਭਿਖਿਆ ਪੌਣ ਆਏ ਲੋਕਾਂ ਦੇ ਸਿਰ ਤੇ ਓਸ ਕਟੋਰੇ ਵਿਚੋਂ ਚਾਰ ਦਾਣੇ ਪ੍ਰਸ਼ਾਦ ਦੇ ਪਾ ਕੇ ਉਹਨਾਂ ਨੂੰ ਆਸ਼ੀਰਵਾਦ ਦੇਂਦੇ ਹੋਏ ਚਲੇ ਆਉਂਦੇ...ਏਸ ਕੁਲ ਵਿਚ ਚੱਲ ਰਹੀ ਏਸ ਪਰੰਪਰਾ ਦੇ ਪੁੰਨ ਦੇ ਕਾਰਨ ਹੀ ਏਨੀ ਵਿਦਿਆ ਪ੍ਰਾਪਤ ਹੋ ਸਕੀ ਹੈ...ਇਸ ਤੋਂ ਵਧ ਕੇ ਹੋਰ ਕੀ ਸੁਭਾਗ ਹੋ ਸਕਦਾ ਹੈ ਦਸੋ ? ...ਏਨਾ ਨਿਰੋਗੀ ਮਨ ਤੂੰ ਦਸ ਕਿੰਨੇ ਲੱਖ ਰੁਪੈ ਹੋਣ ਤੇ ਸਾਨੂੰ ਮਿਲੇਗਾ ?...ਜੂਆ ਖੇਡ ਕੇ ਸਰਕਾਰ ਜਿੰਨੇ ਚਾਹੇ ਲਖਪਤੀ ਪੈਦਾ ਕਰ ਹਕਦੀ ਹੈ...ਇਕ ਪਰਕਾਂਡ ਪੰਡਤ ਨੂੰ ਪੈਦਾ ਕਰਨ ਲਈ ਕਹੋ ਉਸਨੂੰ...ਵਿੰਹਦੇ ਹਨ ਉਸ ਤੋਂ ਹੁੰਦਾ ਹੈ ਕਿ ਨਹੀਂ...?" ਉਸ ਦਿਨ ਤਾਂ ਘੜੀ ਮੁੜੀ ਮੇਰੇ ਕੋਲ ਆ ਕੇ ਏਸੇ ਬਾਰੇ ਬੋਲਦੇ ਰਹੇ।

ਹੁਣ ਇਸ ਸਾਰੀ ਗੱਲ ਨੂੰ ਦਸ ਦਿਨਾਂ ਤੋਂ ਵਧ ਹੋ ਗਏ ਹਨ...ਮੈਂ ਤਾਂ ਉਹਨਾਂ ਨੂੰ ਲੱਗਭਗ ਭੁਲ ਜੀ ਗਈ ਸਾਂ...ਕੱਲ ਉਹ ਮੁੰਡਾ ਹੱਥ ਵਿਚ ਅਖ਼ਬਾਰ ਲਈ ਦੌੜਦਾ ਹੋਇਆ ਆ ਗਿਆ ਤੇ ਕਹਿਣ ਲੱਗਾ, "ਇਨਾਮ ਮਿਲਣ ਵਾਲਿਆਂ ਦੇ ਨੰਬਰ ਛਪੇ ਹਨ...ਆਪਣਾ ਟਿਕਟ ਤਾਂ ਲਿਆਓ...ਵਿੰਹਦੇ ਹਾਂ।" ਚੰਗਾ ਹੋਇਆ ਉਹ ਘਰ ਨਹੀਂ ਸਨ ਓਸ ਵੇਲੇ....।

ਮੇਰਾ ਮਨ ਡਰ ਗਿਆ। "ਹੇ ਭਗਵਾਨ ! ਮੇਰੀ ਲਾਜ ਰੱਖ।"...ਮੈਨੂੰ ਅਚਾਨਕ ਇਕ ਢੰਗ ਸੁਝਿਆ।

"ਪਤਾ ਨਹੀਂ ਕਿਥੇ ਰੱਖਿਆ ਹੈ ? ਦਿਸ ਨਹੀਂ ਰਿਹਾ ਪੁੱਤਰ।" ਮੇਰੇ ਕਹਿਣ ਤੇ ਉਸਦਾ ਉਤਸ਼ਾਹ ਇਕਦਮ ਠੰਡਾ ਪੈ ਗਿਆ। ਰੁੱਸ ਕੇ ਮੇਰੇ ਵੱਲ ਵਿੰਹਦਾ ਹੋਇਆ ਉਥੇ ਪੇਪਰ ਸੁਟ ਕੇ ਭਜ ਗਿਆ।

ਉਸਦੇ ਜਾਣ ਪਿਛੋਂ ਮੈਂ ਪੇਪਰ ਚੁਕ ਲਿਆ ਤੇ ਕਮਰੇ ਦੇ ਅੰਦਰ ਜਾ ਕੇ ਵੇਖਣ ਲੱਗੀ। ਮੈਨੂੰ ਪੜ੍ਹਨਾ ਨਹੀਂ ਔਂਦਾ, ਫਿਰ ਵੀ ਸੰਖਿਆ ਪੜ੍ਹ ਲੈਂਦੀ ਹਾਂ। ਉਸ ਨੰਬਰ ਦੇ ਸ਼ੁਰੂ ਦੇ ਦੋ ਅੱਖਰ ਸਨ...ਕੀ ਇਹ ਮੈਂ ਨਹੀਂ ਸਮਝਦੀ। ਫਿਰ ਵੀ ਵੇਖਣ ਲੱਗੀ ਕਿ ਉਹੋ ਜਿਹੇ ਅਖਰ ਦਿਸਦੇ ਤੇ ਵੀ ਹਨ ਕਿ ਨਹੀਂ।

ਹਾਏ ਭਗਵਾਨ। ਸਭ ਤੋਂ ਪਹਿਲੇ ਉਹੀ ਦੋ ਅੱਖਰ—ਉਸਦੇ ਪਿਛੋਂ ਓਸੇ ਤਰ੍ਹਾਂ ਤਿੰਨ...ਸੱਤ ਸਿਫਰ...ਇਕ...ਇਕ...ਛੇ।...

ਦੁਪਹਿਰ ਨੂੰ ਉਹਨਾਂ ਦੇ ਆਂਦਿਆਂ ਹੀ ਮੈਂ ਟਿਕਟ ਉਹਨਾਂ ਦੇ ਪੈਰਾਂ ਕੋਲ ਰੱਖ ਦਿੱਤਾ ਤੇ ਮੈਨੂੰ ਖਿਮਾ ਕਰ ਦਿਓ ਕਹਿ ਕੇ ਰੋਣ ਲੱਗੀ।

''ਮੈਂ ਤਾਂ ਖੇਡ ਖੇਡ ਵਿਚ ਲੈ ਲਿਆ...ਉਹ ਮੁੰਡਾ ਬਹੁਤ ਜ਼ਿਦ ਕਰ ਰਿਹਾ ਸੀ...ਤੁਸੀਂ ਏਸ ਮੁਆਮਲੇ ਵਿਚ ਏਨੇ ਨਾਰਾਜ਼ ਹੋ, ਇਸਦਾ ਪਤਾ ਤਾਂ ਮੈਨੂੰ ਪਿਛੋਂ ਲੱਗਾ...ਮੈਂ ਵੀ ਬੇਫ਼ਿਕਰ ਰਹੀ...ਸੋਚਿਆ ਮੈਨੂੰ ਕਿਥੇ ਨਸੀਬ ਹੋਵੇਗਾ...ਰੱਬ ਅੱਗੇ ਪ੍ਰਾਰਥਨਾ ਵੀ ਕੀਤੀ ਕਿ ਇਨਾਮ ਨਾ ਮਿਲੇ...ਹੁਣ ਅਜਿਹਾ ਹੋ ਗਿਆ...ਮੈਨੂੰ ਮੁਆਫ ਕਰ ਦਿਓ ਤੇ ਇਹ ਲੈ ਲਵੋ...'' ਮੈਂ ਰੋਂਦੀ ਰਹੀ।

ਉਹ ਓਸੇ ਤਰ੍ਹਾਂ ਹੱਸ ਪਏ ਅਤੇ ਹੱਸਦਿਆਂ ਹੱਸਦਿਆਂ ਮੈਨੂੰ ਉਸੇ ਤਰ੍ਹਾਂ ਚੁਕ ਕੇ ਖੜਾ ਕਰ ਦਿੱਤਾ। ਹੱਸਦੇ ਚਿਹਰੇ ਨਾਲ ਬੋਲੇ—

''ਹੂੰ ਪਗਲੀ...ਤੂੰ ਤਾਂ ਹੁਣ ਲਖਪਤੀ ਹੋ ਗਈ ਏਂ...ਵਾਹ ਬਹੁਤ ਅੱਛਾ। ਇਸ ਵਿਚ ਮੇਰਾ ਕੋਈ ਹੱਥ ਨਹੀਂ। ਤੂੰ ਇਹ ਜਾਇਦਾਦ ਆਪੇ ਲਭ ਲਈ ਹੈ। ਕਿ ਕਿਓਂ ਇਸਨੂੰ ਮੇਰੇ ਪੈਰਾਂ ਤੇ ਰੱਖ ਕੇ ਇਹ ਪਾਪ ਮੇਰੇ ਮੱਥੇ ਮੜ੍ਹ ਰਹੀ ਹੈਂ ?...ਮੈਂ ਮਖੌਲ ਨਾਲ ਥੋੜ੍ਹਾ ਕਿਹਾ ਲੱਖ ਰੁਪੈ ਮੈਨੂੰ ਨਹੀਂ ਚਾਹੀਦੇ...ਮੈਨੂੰ ਸੱਚਮੁਚ ਹੀ ਨਹੀਂ ਚਾਹੀਦੇ। ਮੈਨੂੰ ਤਾਂ ਅਜੇ ਵੀ ਬਸ ਉਹੋ ਇਕ ਪੁਰਾਣੀ ਚਿੰਤਾ ਹੈ...ਦਿਨ ਬਦਿਨ ਵੇਦ ਪੜ੍ਹਨ ਵਾਲਿਆਂ ਦੀ ਗਿਣਤੀ ਘਟਦੀ ਜਾ ਰਹੀ ਏ...ਹੋਰ ਦਸ ਲੜਕੇ ਮਿਲ ਜਾਣ ਤਾਂ ਕਾਫ਼ੀ ਹੈ....। ਪਰ ਉਹਨਾਂ ਨੂੰ ਪੈਸੇ ਲੈ ਕੇ ਨਹੀਂ ਆਉਣਾ ਚਾਹੀਦਾ—ਪੈਸੇ ਵਾਸਤੇ ਵੀ ਨਹੀਂ...ਇਹ ਸਭ ਤੂੰ ਨਹੀਂ ਸਮਝੇਂਗੀ...ਖੈਰ ਇਹ ਤੇਰੀ ਸਮੱਸਿਆ ਹੈ...ਮੈਂ ਤਾਂ ਸਦਾ ਭਿਖਿਆ ਮੰਗਣ ਵਾਲਾ ਤੁਰਦਾ ਫਿਰਦਾ ਬ੍ਰਾਹਮਣ ਬਣ ਕੇ ਰਹਾਂਗਾ...ਮੇਰੇ ਪਿਤਾ, ਮੇਰੇ ਦਾਦਾ, ਪੜਦਾਦਾ ਸਾਰੇ ਓਸੇ ਪਰੰਪਰਾ ਨਾਲ ਟੁਰੇ ਹਨ...ਇਕ ਲਖਪਤੀ ਦੇ ਪਤੀ ਦੇ ਯੋਗ ਗੁਣ ਜਾਂ ਹੈਸੀਅਤ ਮੇਰੇ ਅੰਦਰ ਜ਼ਰਾ ਵੀ ਨਹੀਂ ਹੈ...''ਉਹ ਕਹਿੰਦੇ ਜਾ ਰਹੇ ਸਨ। ''ਕਿਉਂ ਤੁਸੀਂ ਏਸ ਤਰ੍ਹਾਂ ਅੱਡਰੀਆਂ ਗੱਲਾਂ ਕਰ ਰਹੇ ਹੋ ?...ਮੈਂ ਹੁਣ ਕੀ ਕਰਾਂ ਦਸੋ...ਜੋ ਨਹੀਂ ਚਾਹਿਆਂ ਸੀ ਸੋ ਹੋ ਗਿਆ, ਹੁਣ ਓਸ ਲਈ ਮੈਨੂੰ ਕੀ ਕਰਨਾ ਚਾਹੀਦਾ ਹੈ, ਇਹ ਦੱਸੋ।'' ਮੈਂ ਘੜੀ ਮੁੜੀ ਉਹਨਾਂ ਕੋਲੋਂ ਇਹ ਪੁੱਛ ਰਹੀ ਸੀ...

ਉਹਨਾਂ ਨੂੰ ਜ਼ਰਾ ਵੀ ਤਰਸ ਨਹੀਂ ਆਇਆ, ਨਿਰਦਈ ਹੋ ਕੇ ਹੱਸਦੇ ਰਹੇ। ਆਖਰ ਬੋਲੇ, ਮੈਨੂੰ ਦੇਰ ਹੋ ਰਹੀ ਹੈ, ਪਾਠਸ਼ਾਲਾ ਜਾਣਾ ਹੈ...ਜਾਂਦੇ ਸਮੇਂ ਓਸੇ ਤਰ੍ਹਾਂ ਹੱਸਦੇ ਹੋਏ ਚਲੇ ਗਏ ?''

''ਏਸ ਟਿਕਟ ਦੀ ਵਰਤੋਂ ਕਰਨ ਦਾ ਫ਼ੈਸਲਾ ਤੂੰ ਕਰੇਂਗੀ ਤਾਂ ਤੇਰੀ ਮਰਜ਼ੀ... ਸਿਧੀ ਜਾ ਕੇ ਤਸਵੀਰ ਖਿੱਚਵਾ ਕੇ ਤੂੰ ਇਕਦਮ ਆਰਾਮ ਨਾਲ ਰਹਿ ਸਕਦੀ ਹੈਂ... ਇਹ ਕਿਤੇ ਨਹੀਂ ਦਸਣਾ ਕਿ ਤੂੰ ਫਲਾਣੇ ਆਦਮੀ ਦੀ ਪਤਨੀ ਹੈਂ...ਹਾਂ ਉਂਜ ਆਪਣੀ ਤਸਲੀ ਲਈ ਤੂੰ ਇਹ ਝੂਠ ਬੋਲ ਕੇ ਦਿਨ ਕਟ ਸਕਦੀ ਹੈਂ...ਨਹੀਂ ਤਾਂ ਕਹਿ ਦੇ ਤੂੰ ਏਸ ਮਾਇਆ ਜਾਲ ਵਿਚ ਨਹੀਂ ਫਸੇਂਗੀ। ਅਤੇ ਓਸ ਕਾਗਜ਼ ਨੂੰ ਪਾੜ

ਦੇ । ਹਾਂ ਪਾੜ ਕੇ ਸੁਟ ਦੇ । ਕਿਸੇ ਹੋਰ ਨੂੰ ਦੇ ਕੇ ਓਹਦੇ ਲਈ ਆਪ ਲੈਣਾ ਵੀ ਪਾਪ ਹੀ ਹੈ । ਉਸਦੇ ਕੋਲੋਂ ਧੰਨਵਾਦ ਪ੍ਰਾਪਤ ਕਰਨਾ ਵੀ ਪਾਪ ਹੈ । ਬੇਈਮਾਨ ਦਿਲ ਵਿਚ ਅਜਿਹੇ ਵਿਚਾਰ ਆਇਆ ਕਰਦੇ ਹਨ । ਇਹਨਾਂ ਵਿਚੋਂ ਕਿਸੇ ਵੀ ਚੀਜ਼ ਦਾ ਸ਼ਿਕਾਰ ਨਾ ਬਣ ਕੇ, ਏਸ ਜੂਏ ਵਿਚ ਕਿਸੇ ਵੀ ਤਰ੍ਹਾਂ ਦਾ ਹਿੱਸਾ ਨਾ ਲੈਣ ਦੇ ਇਰਾਦੇ ਨਾਲ ਇਹਨੂੰ ਪਾੜ ਦੇ...ਦੋਵੇਂ ਤੇਰੇ ਹੀ ਹੱਥਾਂ ਵਿਚ ਹਨ । ਤੇਰੀ ਮਰਜ਼ੀ ! ਇਹ ਪਾਪ ਹੈ ਜਾਂ ਪੁੰਨ...ਇਸਦਾ ਫ਼ੈਸਲਾ ਤੂੰ ਹੀ ਕਰਨਾ ਹੈ, ਮੈਨੂੰ ਦੇਰ ਹੋ ਰਹੀ ਹੈ ।'' ਕਹਿ ਕੇ ਵੇਖੋ ਉਹ ਚਲੇ ਗਏ...ਹੁਣ ਮੈਂ ਕੀ ਕਰਾਂ ਤੁਸੀਂ ਹੀ ਦਸੋ...ਹੇ ਭਗਵਾਨ । ਇਕ ਲੱਖ । ਇਕ ਲੱਖ ਰੁਪਈਆ, ਇਸ ਭਾਗਲਸ਼ਮੀ ਨੂੰ ਏਨੀ ਨਿਰਦੈਤਾ ਨਾਲ ਕਿਵੇਂ ਪਾੜ ਦਿਆਂ ? ਉਹਨਾਂ ਦੇ ਹੱਥ ਵਿਚ ਦੇ ਦਿਆਂ ਤਾਂ ਇਸਨੂੰ ਪਾੜ ਦੇਣਗੇ । ਉਹਨਾਂ ਵਰਗੇ ਗਿਆਨਵਾਨਾਂ ਲਈ ਇਹ ਬਹੁਤ ਆਸਾਨ ਗੱਲ ਹੈ ।

ਪਰ ਸਾਡੇ ਜਿਹੇ ਅਗਿਆਨੀਆਂ ਦੇ ਵੱਸ ਦੀ ਗੱਲ ਹੈ ਭਲਾ ਇਹ ?

ਇਹਦੀ ਕੀਮਤ ਕਿੰਨੇ ਹੀ ਲੱਖਾਂ ਨਾਲੋਂ ਵਧ ਹੈ, ਮੈਂ ਜਾਣਦੀ ਹਾਂ ! ਲੱਖਾਂ ਰੁਪੈ ਨੂੰ ਪੈਰਾ ਦੀ ਧੂੜ ਸਮਝਣ ਵਾਲੇ ਉਹਨਾਂ ਦੇ ਭਿਖਿਆ ਮੰਗਣ ਵਿਚ ਵੀ ਇਕ ਗੌਰਵ ਰਹੇਗਾ । ਅਤੇ ਅਜਿਹੇ ਆਦਮੀ ਦੀ ਪਤਨੀ ਬਣਨ ਵਿਚ ਮੈਨੂੰ ਵੀ ਬੜਾ ਮਾਣ ਹੈ ।

ਪੈਸਾ ਮਹਾਨ ਹੈ ਜਾਂ ਵਿਦਿਆ ? ਇਹ ਗੱਲਾਂ ਤਾਂ ਮੈਂ ਨਹੀਂ ਸਮਝਦੀ...ਪਰ ਪੈਸਾ ਕਿੰਨਾ ਵੀ ਕਿਉਂ ਨਾ ਹੋਵੇ ਉਹ ਸਭ ਕੁਝ ਨਹੀਂ ਹੈ...ਓਸੇ ਤਰ੍ਹਾਂ ਇਨਸਾਨ ਵੀ—ਚਾਹੇ ਉਹ ਕਿੰਨਾ ਵੀ ਪਰਕਾਂਡ ਪੰਡਤ ਕਿਉਂ ਨਾ ਹੋਵੇ...ਉਸਦਾ ਜੀਵਨ ਵੀ ਤਾਂ ਨਾਸ਼ਵਾਨ ਹੈ...

ਅਜਿਹਾ ਕਹਿਣਾ ਜਾਂ ਸੋਚਣਾ ਹੀ ਮਹਾਪਾਪ ਹੈ । ਪਰ ਅੱਜ ਦੇ ਜ਼ਮਾਨੇ ਵਿਚ ਵੱਡੀ ਤੋਂ ਵੱਡੀ ਪਤੀਵਰਤਾ ਵੀ ਸਤੀ ਨਹੀਂ ਹੁੰਦੀ...ਜੇ ਇਹਨਾਂ ਪਿਛੋਂ ਰਹਿਣ ਦੀ ਨੌਬਤ ਮੇਰੇ ਤੇ ਆ ਪਈ ਤਾਂ...ਰਾਮ...ਰਾਮ ।

ਭਿਖਿਆ ਮੰਗਣ ਵਿਚ ਮੇਰਾ ਕੀ ਮਾਣ ਹੋ ਸਕਦਾ ਹੈ ? ਸਾਰੇ ਲੋਕ ਮੈਨੂੰ ਭਿਖਾਰਨ ਹੀ ਕਹਿਣਗੇ । ਏਸ ਪਰਕਾਂਡ ਪੰਡਤ ਬਾਰੇ ਵੀ ਇਹੀ ਕਹਿਣਗੇ ਕਿ ਇਹਨੇ ਧਰਮ ਪਤਨੀ ਨੂੰ ਭਿਖਾਰਨ ਬਣਾ ਦਿੱਤਾ ।

ਉਹ ਪਾੜ ਕੇ ਸੁਟ ਸਕਦੇ ਹਨ । ਪਰ ਕੀ ਮੇਰਾ ਇੰਜ ਕਰਨਾ ਠੀਕ ਰਹੇਗਾ ? ਪਰ ਉਹ ਤਾਂ ਅਜਿਹਾ ਹੀ ਕਹਿ ਕੇ ਗਏ ਹਨ ।

ਮੈਂ ਹੱਥ ਵਿਚ ਟਿਕਟ ਲਈਂ ਖੜੀ ਹਾਂ । ਬੜਾ ਭਾਰੀ ਲੱਗ ਰਿਹਾ ਏ । ਏਸ ਲਈ ਮੈਂ ਕੀ ਕਰ ਸਕਦੀ ਹਾਂ...ਤੁਸੀਂ ਹੀ ਦੱਸੋ ?

# 14. ਨਵੀਂ ਜੁੱਤੀ

ਉਸਦੀ ਸ਼ਕਲ ਤੇ ਚਪੇੜ ਮਾਰਨ ਦੇ ਅੰਦਾਜ਼ ਵਿਚ ਨੰਦ ਗੋਪਾਲ ਨੇ ਠਾਹ ਕਰਕੇ ਕਮਰੇ ਦਾ ਦਰਵਾਜ਼ਾ ਬੰਦ ਕਰ ਦਿੱਤਾ ਅਤੇ ਬਾਹਰ ਆ ਕੇ ਖੜ੍ਹਾ ਹੋ ਗਿਆ। ਦਰਵਾਜ਼ਾ ਬੰਦ ਕਰਨ ਤੀਕ ਉਸਨੇ ਨਹੀਂ ਸੋਚਿਆ ਸੀ ਕਿ ਓਸ ਕਿਥੇ ਜਾਣਾ ਹੈ ਜਾਂ ਕਿਤੇ ਜਾਣਾ ਵੀ ਹੈ। ਉਸਨੇ ਬੜੀ ਇੰਤਜ਼ਾਰ ਕੀਤੀ ਸੀ ਕਿ ਉਹ ਕਹੇਗੀ, "ਤੁਸੀਂ ਅਜੇ ਤੀਕ ਸੁੱਤੇ ਨਹੀਂ?" ਪਰ ਉਹ ਤਾਂ ਉਸਦੀਆਂ ਭਾਵਨਾਵਾਂ ਨੂੰ ਕੁਚਲ ਕੇ ਕੰਧ ਵੱਲ ਮੂੰਹ ਕਰੀਂ ਘੋੜੇ ਵੇਚ ਕੇ ਸੌਂ ਰਹੀ ਸੀ। ਹੁਣ ਹੋਰ ਅਪਮਾਨ ਸਹਿਣਾ ਉਸਦੇ ਵੱਸੋਂ ਬਾਹਰ ਸੀ। ਤੰਗ ਆ ਕੇ ਉਹ ਬਾਹਰ ਆ ਗਿਆ ਸੀ ਤੇ ਉਸਨੇ ਗੁੱਸੇ ਵਿਚ ਆ ਕੇ ਦਰਵਾਜ਼ਾ ਬੰਦ ਕਰ ਦਿੱਤਾ ਸੀ।

ਜੇ ਉਹ ਸਚਮੁੱਚ ਸੌਂ ਰਹੀ ਸੀ ਤਾਂ ਆਵਾਜ਼ ਸੁਣ ਕੇ ਉਸਨੂੰ ਜ਼ਰੂਰ ਜਾਗਣਾ ਚਾਹੀਦਾ ਸੀ। 'ਆਂਢ ਗੁਆਂਢ ਵਿਚ ਕੋਈ ਜਾਗ ਤਾਂ ਨਹੀਂ ਪਿਆ!'...ਉਸਨੇ ਝੇਪ ਕੇ ਸਾਹਮਣੇ ਵਾਲੇ ਹਿੱਸੇ ਵਿਚ ਰਹਿਣ ਵਾਲਿਆਂ ਦੇ ਬੰਦ ਦਰਵਾਜ਼ਿਆਂ ਵੱਲ ਨਜ਼ਰ ਮਾਰੀ। ਓਸ ਘੁੱਪ ਹਨੇਰੇ ਵਿਚ ਦਰਵਾਜ਼ਿਆਂ ਦੇ ਉਪਰਲੇ ਰੋਸ਼ਨਦਾਨਾਂ ਰਾਹੀਂ ਘਰਾਂ ਵਿਚ ਜਲ ਰਹੀ ਬੱਤੀਆਂ ਦੀ ਨੀਵੀਂ ਰੋਸ਼ਨੀ ਦਿਸ ਰਹੀ ਸੀ। ਟੇਬਲ ਫੈਨਜ਼ ਦੀ ਘੂੰ ਘੂੰ ਦੀ ਆਵਾਜ਼ ਸੁਣਾਈ ਦੇ ਰਹੀ ਸੀ। ਗਿਆਰਾਂ ਵਜੇ ਹੋਣਗੇ। ਉਸਨੇ ਗੁਟ ਵੱਲ ਵੇਖਿਆ। ਹਨੇਰੇ ਵਿਚ ਕੁਝ ਦਿਸ ਨਹੀਂ ਰਿਹਾ ਸੀ। ਉਹ ਸੋਚਣ ਲੱਗਾ, ਕਿਓਂ ਨਾ ਉਹ ਕਿਧਰੇ ਜਾ ਕੇ ਸਵੇਰ ਹੋਣ ਤੀਕ ਪਰਤ ਆਏ? ਫਿਰ ਝਿਜਕਿਆ। ਇੰਜ ਦਰਵਾਜ਼ਾ ਖੁਲ੍ਹਾ ਛੱਡ ਕੇ ਉਸਨੂੰ ਘਰ ਵਿਚ ਕਿਵੇਂ ਇਕੱਲੀ ਛੱਡ ਕੇ ਜਾਂਦਾ। ਉਹ ਸਮਝ ਗਿਆ ਸੀ ਕਿ ਉਹ ਜਾਣ ਬੁਝ ਕੇ ਜ਼ਿਦ ਕਰ ਰਹੀ ਹੈ।

ਉਸਦੀ ਸਮਝ ਵਿਚ ਹੀ ਨਹੀਂ ਆ ਰਿਹਾ ਸੀ ਕਿ ਕੀ ਕੀਤਾ ਜਾਵੇ? ਹੁਣ ਉਹ ਪਛਤਾ ਰਿਹਾ ਸੀ ਕਿ ਕਿਓਂ ਉਸਨੇ ਫਜ਼ੂਲ ਇਹ ਸਿਰ ਪੀੜ ਸਹੇੜ ਲਈ। ਪਹਿਲਾਂ ਕਿੰਨਾ ਚੰਗਾ ਜੀਵਨ ਸੀ ਉਸਦਾ ਉਹ—ਉਸਦੀ ਨੌਕਰੀ, ਉਸਦੀ ਆਮਦਨੀ, ਬੱਸ ਇਸਦੇ ਅੱਗੇ ਕੁਝ ਨਹੀਂ। ਕਿੰਨਾ ਸੁਤੰਤਰ ਸੀ ਉਹ ਓਦੋਂ! ਉਸਨੇ ਤਾਂ ਫ਼ੈਸਲਾ ਵੀ ਕਰ ਲਿਆ ਸੀ ਕਿ ਉਹ ਇੰਜ ਹੀ ਰਹਿ ਜਾਵੇਗਾ। ਪਰ ਓਸ ਸ਼ੈਤਾਨ ਦੀ ਬੱਚੀ ਨੇ

ਆ ਕੇ ਸਾਰਾ ਮੁਆਮਲਾ ਖਰਾਬ ਕਰ ਦਿੱਤਾ ਸੀ। ਓਸੇ ਕਾਰਨ ਉਹ ਸ਼ਾਦੀ ਵਿਆਹ, ਘਰ ਪਰਵਾਰ ਵਾਲੀਆਂ ਕਲਪਨਾਵਾਂ ਵਿਚ ਉਲਝ ਗਿਆ ਸੀ ਤੇ ਅਜਿਹੇ ਸੁਹਾਣੇ ਸੁਪਨੇ ਵੇਖ ਰਿਹਾ ਸੀ ਜਿਵੇਂ ਇਹਨਾਂ ਗੱਲਾਂ ਵਿਚ ਹੀ ਜ਼ਿੰਦਗੀ ਦਾ ਸਾਰਾ ਸੁਖ ਭਰਿਆ ਹੋਵੇ। ਨੰਦ ਗੋਪਾਲ ਦੇ ਕਦਮ ਨਾ ਬਾਹਰ ਨਿਕਲ ਰਹੇ ਸਨ, ਨਾ ਅੰਦਰ ਵੱਲ ਹੀ ਮੁੜ ਰਹੇ ਸਨ। ਘਰ ਦੀ ਡਿਓਡੀ ਤੇ ਖਲੋਤੇ ਉਸਨੇ ਇਕ ਸਿਗਰਟ ਲਾ ਲਈ ਅਤੇ ਤਾਰਿਆਂ ਦੀਆਂ ਬਿੰਦੀਆਂ ਵਾਲੇ ਕਾਲੇ ਅਸਮਾਨ ਵੱਲ ਨਿਗ੍ਹਾ ਸੁਟੀ।

"ਸ਼ੈਤਾਨ ਕਿਤੋਂ ਦੀ!" ਉਸਨੂੰ ਗਿਰਿਜਾ ਦੀ ਯਾਦ ਆ ਗਈ। ਅਤੇ ਯਾਦ ਆਂਦਿਆਂ ਹੀ ਉਸਦਾ ਦਿਲ ਪਸੀਜ ਗਿਆ।"...ਨਹੀਂ, ਗਿਰਿਜਾ ਨੂੰ ਕਿਓਂ ਸ਼ੈਤਾਨ ਕਹਾਂ।—ਉਹ ਕਿੰਨੀ ਸਮਝਦਾਰ ਹੈ! ਕਿੰਨਾ ਪਿਆਰਾ ਹੈ ਉਸਦਾ ਸਾਥ!—ਸ਼ੈਤਾਨ ਤਾਂ ਉਹ ਹੈ ਜਿਸਨੂੰ ਪਲੇ ਬੰਨ੍ਹ ਕੇ ਮੈਂ ਘਰ ਲਿਆਇਆ ਹਾਂ..." ਫੇਰ ਵੀ ਉਸਦੀ ਸ਼ਾਦੀ ਲਈ ਉਹੀ ਜ਼ੁੰਮੇਵਾਰ ਸੀ, ਏਸ ਲਈ ਹੁਣ ਉਸਦੇ ਨਾਲ ਹੋ ਰਹੇ ਅਨਿਆਏ ਲਈ ਗਿਰਿਜਾ ਨੂੰ ਦੋਸ਼ੀ ਠਹਿਰਾਉਣਾ ਉਸਨੂੰ ਵਾਜਬ ਹੀ ਲੱਗਿਆ। ਉਸਦੇ ਮਨ ਵਿਚ ਅਚਾਨਕ ਇਕ ਵਿਚਾਰ ਉਭਰ ਆਇਆ। "ਕਿਓਂ ਨਾ ਹੁਣ ਜਾ ਕੇ ਉਸਨੂੰ ਮਿਲ ਆਵਾਂ?" ਉਸਨੂੰ ਜਿਸ ਸਮੇਂ ਚਾਹੇ ਉਹ ਜਾ ਕੇ ਮਿਲ ਸਕਦਾ ਹੈ। ਇਹਨਾਂ ਛੇ ਮਹੀਨਿਆਂ ਵਿਚ—ਸ਼ਾਦੀ ਤੋਂ ਪਿਛੋਂ ਹਰ ਰੋਜ਼ ਪਤਨੀ ਨਾਲ ਝਗੜਾ ਹੋ ਜਾਣ ਤੇ ਉਸਨੂੰ ਕਿੰਨੀ ਹੀ ਵਾਰ ਗਿਰਿਜਾ ਦੀ ਯਾਦ ਆ ਗਈ ਸੀ ਤੇ ਰੋਜ਼ ਉਹ ਪਛਤਾਂਦਾ ਰਿਹਾ ਸੀ ਸੀ ਕਿ ਉਹ ਕਿਓਂ ਏਸ ਝੰਜਟ ਵਿਚ ਪੈ ਗਿਆ? ਪਰ ਓਥੇ ਜਾਣ ਦੀ ਗੱਲ ਅੱਜ ਹੀ ਉਸਨੇ ਸੋਚੀ ਸੀ।

ਫਿਰ ਉਹ ਸੋਚਣ ਲੱਗਾ ਕਿ ਵਿਆਹ ਤੋਂ ਪਹਿਲਾਂ ਉਹ ਭਾਵੇਂ ਕਿਹੋ ਜਿਹਾ ਵੀ ਰਿਹਾ ਹੋਵੇ ਪਰ ਅੱਜ ਇਸਨੂੰ ਇਸ ਤਰ੍ਹਾਂ ਇਕੱਲੀ ਛੱਡ ਕੇ ਓਥੇ ਚਲੇ ਜਾਣਾ ਕੀ ਉਸਦੇ ਨਾਲ ਧੋਖਾ ਨਹੀਂ ਹੈ? ਉਹ ਕਿੰਨੀ ਵੀ ਝਗੜਾਲੂ ਤੇ ਅੜੀਅਲ ਕਿਓਂ ਨਾ ਹੋਵੇ! ਉਸਦੇ ਤੇ ਆ ਰਹੇ ਗੁੱਸੇ ਦੇ ਕਾਰਨ ਜੇ ਉਹ ਅਜਿਹਾ ਹੀ ਕੋਈ ਕੰਮ ਕਰ ਬੈਠੀ ਤਾਂ ਕੀ ਉਹ ਉਸਨੂੰ ਸਹਿ ਸਕੇਗਾ? ਅਜਿਹਾ ਸੋਚਣਾ ਵੀ ਉਸਦੇ ਲਈ ਉਲਝਣ ਹੋ ਰਿਹਾ ਸੀ। ਪ੍ਰੇਸ਼ਾਨ ਹੋ ਕੇ ਉਹ ਆਪਣਾ ਮੱਥਾ ਰਗੜਨ ਲੱਗਾ। ਕਿਧਰੇ ਘੜੀ ਦੇ ਅਲਾਰਮ ਦੀ ਆਵਾਜ਼ ਆਈ। ਬੰਦ ਦਰਵਾਜ਼ੇ ਨੂੰ ਹੌਲੀ ਜਿਹੀ ਖੋਲ੍ਹ ਕੇ ਅੰਦਰੋਂ ਆ ਰਹੀ ਰੋਸ਼ਨੀ ਦੀ ਲਕੀਰ ਵਿਚ ਉਸਨੇ ਗੁਟ ਤੇ ਬਝੀ ਆਪਣੀ ਘੜੀ ਵੱਲ ਵੇਖਿਆ। ਉਸਦੀ ਘੜੀ ਵਿਚ ਹਾਲੇ ਸਾਢੇ ਗਿਆਰਾਂ ਨਹੀਂ ਵਜੇ ਸਨ। ਉਸਨੇ ਫ਼ੈਸਲਾ ਕਰ ਲਿਆ ਕਿ ਹੁਣ ਸਾਢੇ ਗਿਆਰਾਂ ਹੀ ਵਜੇ ਹੋਣਗੇ। ਦਰਵਾਜ਼ੇ ਦੀ ਮੋਰੀ ਵਿਚੋਂ ਉਸਨੇ ਵੇਖਿਆ। ਉਹ ਅਜੇ ਵੀ ਦਰਵਾਜ਼ੇ ਵੱਲ ਪਿੱਠ ਕੀਤਿਆਂ ਅਜੇ ਸੌਂ ਰਹੀ ਸੀ। ਉਹਨੂੰ ਕਰੋਧ ਆ ਗਿਆ। ਲਾਗੇ ਜਾ ਉਸਦੀ ਪਿੱਠ ਵਿਚ ਜ਼ੋਰ ਨਾਲ ਦੋ ਮੁਕੇ ਜੜਨ ਜਾਂ ਇਕ ਲੱਤ ਮਾਰਨ ਦੀ ਤੀਬਰ ਇੱਛਾ ਉਸਨੂੰ ਹੋਈ। ਫਿਰ ਘਬਰਾ ਕੇ ਉਸਨੇ ਤੁਰਤ ਆਪਣਾ ਵਿਚਾਰ ਬਦਲ ਲਿਆ।

ਇਹੋ ਜਿਹੀਆਂ ਕਰੂਰ ਤੇ ਡਰਾਉਣੀਆਂ ਘਟਨਾਵਾਂ ਉਸਨੇ ਬੜੀ ਛੋਟੀ ਉਮਰ ਵਿਚ ਹੀ ਬੜੀ ਵਾਰ ਆਪਣੀਆਂ ਅੱਖਾਂ ਨਾਲ ਵੇਖੀਆਂ ਸਨ।...ਅਚਾਨਕ ਅੱਧੀ

ਰਾਤ ਨੂੰ ਉਸਦੀ ਮਾਂ ਦੀ ਕਰੁਣਾ ਭਰੀ ਆਵਾਜ਼ ਸੁਣਾਈ ਦੇਂਦੀ। ਉਸਦੇ ਪਿਤਾ ਮਾਂ ਦੇ ਚਿਹਰੇ ਤੇ, ਸਰੀਰ ਤੇ ਮੁਕੇ ਮਾਰਦੇ, ਲੱਤਾਂ ਮਾਰਦੇ ਹੋਏ ਹਮਲਾ ਕਰ ਦੇਂਦੇ। ਉਹ ਰੋਂਦੀ ਹੋਈ ਗੁੱਸਾ ਕੱਢਦੀ ਰਹਿੰਦੀ, "ਪਾਪੀ ਕਿਤੋਂ ਦੇ! ਚੰਡਾਲ..." ਉਹ ਜਿਵੇਂ ਜਿਵੇਂ ਗਾਲਾਂ ਕੱਢਦੀ ਜਾਂਦੀ, ਤਿਓਂ ਤਿਓਂ ਉਹ ਉਸਨੂੰ ਹੋਰ ਮਾਰਦੇ ਰਹਿੰਦੇ।

ਉਹ ਦਿਨ ਵੀ ਕਿੰਨੇ ਭਿਆਨਕ ਸਨ। ਦੂਜੇ ਦਿਨ ਦੋਵੇਂ ਇਕਦਮ ਨਰਮ ਹੋ ਕੇ ਇਕ ਦੂਜੇ ਨਾਲ ਪੇਸ਼ ਆਉਂਦੇ ਜਿਵੇਂ ਉਹਨਾਂ ਦੋਹਾਂ ਵਿਚਕਾਰ ਕੁਝ ਵੀ ਨਾ ਹੋਇਆ ਹੋਵੇ। ਉਹ ਉਹਨਾਂ ਦੀ ਸੇਵਾ ਕਰਦੀ ਰਹਿੰਦੀ। ਉਹ ਵੀ ਪਿਆਰ ਨਾਲ ਪਤਨੀ ਦਾ ਨਾਂ ਲੈ ਕੇ ਦੁਨੀਆ ਭਰ ਦੀਆਂ ਗੱਲਾਂ ਇਸ ਤਰ੍ਹਾਂ ਕਰਦੇ ਰਹਿੰਦੇ ਕਿ ਵੇਖ ਕੇ ਗੋਪਾਲ ਦਾ ਜੀ ਕੱਚਾ ਹੋਣ ਲੱਗ ਪੈਂਦਾ।

ਉਮਰ ਦੇ ਪੰਦਰਾਂ ਵਰ੍ਹੇ ਤੀਕ ਅਜਿਹੀ ਜ਼ਿੰਦਗੀ ਦਾ ਉਸਨੇ ਅਨੁਭਵ ਕੀਤਾ ਸੀ। ਮਾਂ ਪਿਓ ਦੇ ਝਗੜਿਆਂ ਨਾਲੋਂ ਵੀ ਉਹਨਾਂ ਦੇ ਸਮਝੌਤੇ ਉਸਨੂੰ ਏਨੇ ਘਨੌਣੇ ਲਗਦੇ ਕਿ ਉਸਦਾ ਦਿਲ ਉਹਨਾਂ ਪ੍ਰਤੀ ਨਫ਼ਰਤ ਨਾਲ ਭਰ ਗਿਆ ਸੀ। ਉਸਨੇ ਆਪਣੇ ਬਾਪ ਨੂੰ ਤਹਿ ਦਿਲੋਂ ਘ੍ਰਿਣਾ ਕੀਤੀ ਸੀ। ਸ਼ਾਇਦ ਆਪਣੇ ਇਹਨਾਂ ਅਨੁਭਵਾਂ ਕਾਰਨ ਹੀ ਉਸਦੇ ਮਨ ਵਿਚ ਇਹ ਧਾਰਣਾ ਬਚਪਨ ਵਿਚ ਹੀ ਪੈਦਾ ਹੋ ਗਈ ਸੀ ਕਿ ਪਰਿਵਾਰ ਅਤੇ ਦੰਪਤੀ ਜੀਵਨ ਇਕ ਘਨੌਣੀ ਚੀਜ਼ ਹੁੰਦੀ ਹੈ।

ਹੁਣ ਉਸਦੇ ਪਿਤਾ ਜ਼ਿੰਦਾ ਨਹੀਂ ਸਨ। ਉਸਦੀ ਮਾਂ ਆਪਣੀ ਢਲਦੀ ਉਮਰ ਪਿੰਡ ਵਿਚ ਕੱਟ ਰਹੀ ਸੀ। ਜਦੋਂ ਵੀ ਉਹ ਆਪਣੀ ਮੌਤ ਤੋਂ ਪਹਿਲਾਂ ਨੰਦ ਗੋਪਾਲ ਦੀ ਸ਼ਾਦੀ ਕਰਨ ਦੀ ਇੱਛਾ ਪ੍ਰਗਟ ਕਰਦੀ, ਉਹ ਬੜੇ ਕਰੋਧ ਨਾਲ ਆਪਣੇ ਮਾਂ ਬਾਪ ਦੇ ਜੀਵਨ ਦਾ ਉਧਾਰਨ ਦੇ ਕੇ ਓਸ ਤੇ ਵਿਅੰਗ ਕਰਦਾ। ਇਸ ਨਾਲ ਮਾਂ ਨੂੰ ਬੜਾ ਗੁੱਸਾ ਤੇ ਦੁੱਖ ਔਂਦਾ ਸੀ। ਪਰ ਉਹ ਵੀ ਆਪਣੀ ਹੀ ਗੱਲ ਤੇ ਅੜੀ ਰਹਿੰਦੀ ਅਤੇ ਕਹਿੰਦੀ, "ਮੇਰੇ ਜੀਵਨ ਵਿਚ ਕਿਹੜੀ ਵੱਡੀ ਕਮੀ ਰਹੀ ਹੈ?" ਆਖਰ ਨੰਦ ਗੋਪਾਲ ਉਸਨੂੰ ਦੋ ਟੂਕ ਜਵਾਬ ਦੇ ਆਉਂਦਾ ਕਿ ਉਸਨੇ ਸ਼ਾਦੀ ਨਹੀਂ ਕਰਨੀ ਹੈ।

ਮਦਰਾਸ ਵਿਚ ਨੌਕਰੀ ਕਰਦੇ ਹੋਏ ਉਮਰ ਦੇ ਤੀਹਵੇਂ ਵਰ੍ਹੇ ਤੀਕ ਉਹ ਸੁਤੰਤਰ ਮਰਜ਼ੀ ਅਨੁਸਾਰ ਜੀਵਨ ਦਾ ਆਦੀ ਹੋ ਗਿਆ ਸੀ। ਗਿਰਿਜਾ ਦੇ ਸਾਥ ਨੇ ਹੀ ਉਸਦੇ ਦਿਲ ਵਿਚ ਸ਼ਾਦੀ ਵਿਆਹ ਦੀ ਇੱਛਾ ਅਤੇ ਦੰਪਤੀ ਜੀਵਨ ਬਾਰੇ ਸੁਮੰਗਲ ਕਲਪਨਾਵਾਂ ਪੈਦਾ ਕੀਤੀਆਂ ਸਨ ਤੇ ਉਸਨੂੰ ਵਿਵਾਹਤ ਜੀਵਨ ਲਈ ਤਿਆਰ ਕੀਤਾ ਸੀ। ਗਿਰਿਜਾ ਨਾਲ ਸੰਬੰਧਾਂ ਤੋਂ ਪਹਿਲਾਂ ਉਹ ਕਿਸੇ ਵੀ ਕੁੜੀ ਨਾਲ ਇਸ ਤਰ੍ਹਾਂ ਜੁੜਿਆ ਨਹੀਂ ਸੀ। ਗਿਰਿਜਾ ਲਈ ਨੰਦ ਗੋਪਾਲ ਇਕ ਨਵਾਂ ਅਨੁਭਵ ਸੀ ਪਰ ਨੰਦ ਗੋਪਾਲ ਤੋਂ ਇਲਾਵਾ ਹੋਰ ਵੀ ਬੜੇ ਲੋਕ ਜਾਣਦੇ ਸਨ ਕਿ ਉਹ ਉਸਦੀ ਜ਼ਿੰਦਗੀ ਵਿਚ ਆਇਆ ਪਹਿਲਾ ਪੁਰਸ਼ ਨਹੀਂ ਹੈ। ਉਹ ਵੀ ਇਹਨਾਂ ਗੱਲਾਂ ਨੂੰ ਛੁਪਾਣ ਦੀ ਹਾਲਤ ਵਿਚ ਨਹੀਂ ਸੀ। ਫਿਰ ਵੀ ਉਸਦੇ ਨਾਲ ਲੰਘਾਏ ਦਿਨਾਂ ਵਿਚ ਉਸਨੇ ਸੱਚੇ ਦਿਲ ਨਾਲ ਉਸਨੂੰ ਪਿਆਰ ਕੀਤਾ ਅਤੇ ਨੰਦ ਗੋਪਾਲ ਨੂੰ ਏਸ ਗੱਲ ਦਾ ਅਹਿਸਾਸ ਕਰਾਇਆ ਕਿ ਇਸਤਰੀ ਦਾ ਸਾਥ ਆਦਮੀ ਲਈ ਕਿੰਨਾ ਪਿਆਰ, ਕਿੰਨਾ

ਸੁਵਿਧਾ ਭਰਪੂਰ ਹੋ ਸਕਦਾ ਹੈ। ਉਸਦੇ ਨਾਲ ਟਪਾਏ ਉਹ ਦੋ ਮਹੀਨਿਆਂ ਦਾ ਪਰਿਵਾਰਕ ਜੀਵਨ ਕਿੰਨਾ ਸੁਹਾਣਾ ਸੀ...ਸੋਚ ਕੇ ਉਸਨੇ ਇਕ ਲੰਮਾ ਸਾਹ ਲਿਆ। ਉਸਦਾ ਅਪਮਾਨ ਕਰਕੇ ਉਸਨੂੰ ਏਸ ਅਧੀ ਰਾਤ ਵੇਲੇ ਦਰਵਾਜ਼ੇ ਤੋਂ ਬਾਹਰ ਖੜਾ ਕਰਕੇ ਸੁਤੀ ਪਈ ਪਤਨੀ ਤੇ ਗੁੱਸਾ ਆ ਰਿਹਾ ਸੀ। ਉਸਨੇ ਭਰੀਆਂ ਅੱਖਾਂ ਨਾਲ ਫੇਰ ਇਕ ਵਾਰ ਦਰਵਾਜ਼ੇ ਅੰਦਰ ਝਾਕ ਕੇ ਵੇਖਿਆ। ਹੁਣ ਕਿਸੇ ਵੀ ਹਾਲਤ ਵਿਚ ਉਸਦਾ ਉਠਣਾ ਜਾਂ ਸਮਝੌਤਾ ਕਰਨਾ ਅਸੰਭਵ ਸੀ। ਇਹਨਾਂ ਛੇ ਮਹੀਨਿਆਂ ਦੇ ਵਿਚਕਾਰ ਉਹ ਚੰਗੀ ਤਰ੍ਹਾਂ ਸਾਰੀਆਂ ਗੱਲਾਂ ਦਾ ਆਦੀ ਹੋ ਗਿਆ ਸੀ। ਏਸ ਲਈ ਉਸਨੂੰ ਪਹਿਲਾਂ ਤੋਂ ਹੀ ਸ਼ੱਕ ਹੋਣ ਲਗਦਾ ਕਿ ਕਿਹੜੀ ਗੱਲ ਕਿਵੇਂ ਸ਼ੁਰੂ ਹੋ ਕੇ ਕਿਵੇਂ ਸਮਾਪਤ ਹੋਵੇਗੀ, ਪਰ ਜਾਣਦੇ ਹੋਏ ਵੀ ਉਹ ਅਜਿਹੀਆਂ ਘਟਨਾਵਾਂ ਰੋਕ ਜਾਂ ਟਾਲ ਨਹੀਂ ਸਕਿਆ ਸੀ। ਅਤੇ ਇਹੀ ਉਸਦੇ ਲਈ ਸਭ ਤੋਂ ਵੱਡੀ ਔਖ ਸੀ। ਜਦੋਂ ਵੀ ਉਹ ਸੋਚਦਾ ਉਸਦੀ ਸਮਝ ਅਨੁਸਾਰ ਇਹ ਝੰਜਟ ਉਸਦੀ ਨਿਆ ਅਨਿਆਂ ਦੀ ਕਸਵਟੀ ਤੇ ਕਿਤੇ ਵੀ ਠੀਕ ਨਾ ਬੈਠਦਾ...ਉਸਦੀ ਸਮਝ ਵਿਚ ਹੀ ਨਹੀਂ ਆ ਰਿਹਾ ਸੀ ਕਿ ਦਿਨੋ ਦਿਨ ਅਪਮਾਨ ਅਤੇ ਦੁੱਖ ਵਿਚ ਖੁਭਦੇ ਜਾ ਰਹੇ ਜੀਵਨ ਨੂੰ ਉਹ ਕਿਵੇਂ ਸਹਿ ਸਕੇਗਾ ?

ਅੰਦਰ ਦੀ ਮਧਮ ਰੋਸ਼ਨੀ, ਡੋਰ ਤੇ ਸੁਕ ਰਹੇ ਕਪੜੇ, ਰਸੋਈ ਵਿਚ ਰੱਖੇ ਭਾਂਡਿਆਂ ਦੀ ਚਮਕ, ਉਸਦੀ ਬੇਢੰਗੀ ਊਟ ਪਟਾਂਗ ਰਚਨਾ ਏਸ ਹਨੇਰੇ ਵਿਚ ਉਸਨੂੰ ਹੋਰ ਵੀ ਉਦਾਸ ਲੱਗ ਰਹੀ ਸੀ।

ਇਕ ਹੀ ਕਮਰਾ ਸੀ ਉਹਦਾ। ਉਸਦੇ ਅੰਦਰ ਬਿਨਾ ਦਰਵਾਜ਼ੇ ਦੀ ਦੀਵਾਰ ਨਾਲ ਰਸੋਈ ਘਰ ਦਾ ਹਿੱਸਾ ਬਣਾਇਆ ਗਿਆ ਸੀ, ਉਸਦੇ ਵਿਚ ਸੀ ਇਕ ਥਾਂ ਜਿਹੜਾ ਨਹਾਣ ਦੇ ਕੰਮ ਆਉਂਦਾ ਸੀ। ਇਸਦੇ ਲਈ ਉਹ ਪੰਜਤਾਲੀ ਰੁਪੈ ਕਰਾਇਆ ਦੇ ਰਿਹਾ ਸੀ। ਘਰ ਦੇ ਖਰਚੇ ਲਈ ਉਸਦੇ ਡੇਢ ਸੌ ਰੁਪੈ ਲਗਦੇ ਸਨ, ਉਸਦੀ ਤਨਖਾਹ ਤਿੰਨ ਸੌ ਦੇ ਲਾਗੇ ਸੀ। ਜੇ ਦੋਹਾਂ ਵਿਚ ਬਣ ਜਾਂਦੀ ਤਾਂ ਘਰ ਚਲਾਉਣਾ ਕੋਈ ਮੁਸ਼ਕਿਲ ਨਹੀਂ ਸੀ। ਪ੍ਰਤੀ ਵਿਅਕਤੀ ਸੌ ਰੁਪੈ ਦੇ ਕੇ ਪੰਜ ਛੇ ਲੋਕ ਮਿਲ ਕੇ ਬੜੇ ਆਰਾਮ ਨਾਲ ਰਹਿੰਦੇ ਸਨ। ਓਸ ਮੈੱਸ ਵਾਲੀ ਜ਼ਿੰਦਗੀ ਲਈ ਹੁਣ ਉਹ ਤਰਸ ਰਿਹਾ ਸੀ। ਨੰਦ ਗੋਪਾਲ ਨੂੰ ਸੋਚ ਕੇ ਆਪਣੇ ਆਪ ਤੇ ਤਰਸ ਆ ਰਿਹਾ ਸੀ।

ਇਕ ਲੰਮੀ ਸਾਹ ਖਿਚ ਕੇ ਉਹ ਉਠ ਖਲੋਤਾ। ਉਸਨੂੰ ਜਾਪਿਆ ਕਿ ਗਿਰਿਜਾ ਨਾਲ ਮਿਲ ਕੇ ਉਸਦੇ ਨਾਲ ਰਾਤ ਲੰਘਾਣ ਵਿਚ ਉਸਨੂੰ ਸ਼ਾਂਤੀ ਮਿਲੇਗੀ। ਦਿਲ ਦੀ ਅਪਰਾਧ ਭਾਵ ਦੀ ਚੁਭਨ ਨੂੰ ਦੂਰ ਕਰਨ ਲਈ ਉਸਨੇ ਆਪਣੇ ਆਪ ਨੂੰ ਸਮਝਾਇਆ ਕਿ ਉਸਦੇ ਨਾਲ ਗੱਲਾਂ ਕਰਦੇ ਰਹਿਣਾ ਕਾਫ਼ੀ ਹੈ, ਹੋਰ ਕੁਝ ਵੀ ਕਰਨਾ ਜ਼ਰੂਰੀ ਨਹੀਂ ਹੈ। ਅੰਦਰ ਜਾ ਕੇ ਉਸਨੇ ਕਮੀਜ਼ ਪਹਿਣ ਲਈ। ਜਲਦੀ ਹੋਈ ਨਾਈਟ ਲੈਂਪ ਦੀ ਮਧਮ ਰੋਸ਼ਨੀ ਵਿਚ ਅਚਾਨਕ ਚਾਲੀ ਵਾਟ ਦੀ ਬੱਤੀ ਜਲਾਂਦਿਆਂ ਹੀ ਅੱਖਾਂ ਚੁੰਧਿਆ ਗਈਆਂ।

"ਏ !"...ਉਸਨੇ ਉਸਨੂੰ ਥਪ ਥਪਾਇਆ ਉਹ ਤਿਲ ਭਰ ਵੀ ਨਹੀਂ ਹਿੱਲੀ।

"ਹੁਣ ਤੈਨੂੰ ਪਿਆਰ ਕਰਨ ਲਈ ਨਹੀਂ ਜਗਾ ਰਿਹਾ ਹਾਂ...ਮੈਂ ਬਾਹਰ ਜਾ ਰਿਹਾ ਹਾਂ...ਦਰਵਾਜ਼ਾ ਬੰਦ ਕਰ ਲੈਣਾ।" ਉਸਨੇ ਪਤਨੀ ਦੀ ਬਾਂਹ ਕੱਸ ਕੇ ਫੜ ਲਈ ਤੇ ਉਸਨੂੰ ਆਪਣੇ ਵੱਲ ਘੁਮਾਂਦਾ ਬੋਲਿਆ।

ਉਹ ਉਠ ਕੇ ਬੈਠ ਗਈ ਤੇ ਉਸਦੇ ਵੱਲ ਭਵਾਂ ਸਿਕੋੜ ਕੇ ਝੂੰਜਲਾਹਟ ਭਰੀਆਂ ਅੱਖਾਂ ਨਾਲ ਵੇਖਣ ਲੱਗੀ।

ਏਨੀ ਦੇਰ ਸੁਤੀ ਸੀ ਹੁਣ ਉਸਦੇ ਜਾਣ ਦੀ ਗੱਲ ਸੁਣਦਿਆਂ ਈ ਦਰਵਾਜ਼ਾ ਬੰਦ ਕਰਨ ਲਈ ਤਿਆਰ ਹੋ ਕੇ ਝੱਟ ਉਠ ਪੈਣ ਤੇ ਨੰਦ ਗੋਪਾਲ ਨੂੰ ਗੁੱਸਾ ਆ ਰਿਹਾ ਸੀ।

ਉਸਨੂੰ ਪੁਛਣਾ ਚਾਹੀਦਾ ਸੀ ਕਿ ਏਨੀ ਰਾਤ ਗਿਆਂ ਉਹ ਕਿਥੇ ਜਾ ਰਿਹਾ ਹੈ। ਪਰ ਉਸਨੇ ਨਹੀਂ ਪੁੱਛਿਆ। ਉਸਦੀਆਂ ਬਲਦੀਆਂ ਨਿਗਾਹਾਂ ਕਹਿ ਰਹੀਆਂ ਸਨ "ਜਾਣਾ ਹੈ ਤਾਂ ਜਾ ਨਰਕਾਂ ਵਿਚ ਵੀ, ਮੇਰੀ ਨੀਂਦ ਕਿਉਂ ਖਰਾਬ ਕਰ ਰਿਹਾ ਹੈਂ ?" ਤਪਦੇ ਚਿਹਰੇ ਨਾਲ ਉਹ ਪਲੰਘ ਤੇ ਬੈਠੀ ਹੋਈ ਸੀ। ਉਹ ਪਲੰਘ ਥਲਿਉਂ ਆਪਣੀਆਂ ਜੁੱਤੀਆਂ ਲੱਭਣ ਲੱਗਾ। ਉਸਦੇ ਦੁਪੱਟੇ ਕਾਰਨ ਹੋਇਆ ਹਨੇਰਾ ਵਿਘਨ ਪਾ ਰਿਹਾ ਸੀ। ਝੁਕ ਕੇ ਚੱਪਲ ਲੱਭਦੇ ਸਮੇਂ ਪਤਨੀ ਦਾ ਏਸ ਤਰ੍ਹਾਂ ਬੈਠੇ ਰਹਿਣਾ ਨੰਦ ਗੋਪਾਲ ਨੂੰ ਬੜੀ ਨਿਰਾਦਰ ਭਰੀ ਗੱਲ ਜਾਪੀ। ਓਸ ਕਰੋਸ ਵਿਚ ਚੱਪਲ ਲੱਭਦੇ ਹੀ ਜਦੋਂ ਉਸਨੇ ਸਿਰ ਉਤਾਂਹ ਚੁਕਿਆਂ ਤਾਂ ਪਲੰਘ ਨਾਲ ਉਸਦਾ ਸਿਰ ਵੱਜਾ। ਏਨਾ ਦਰਦ ਹੋਣ ਲੱਗਾ ਕਿ ਅੱਖਾਂ 'ਚੋਂ ਅੱਥਰੂ ਵਗਣੇ ਬਾਕੀ ਰਹਿ ਗਏ ਸਨ। ਉਹ ਜ਼ਰਾ ਵੀ ਪ੍ਰਭਾਵਤ ਨਹੀਂ ਹੋਈ। ਉਸਨੂੰ ਗੁੱਸਾ ਆ ਗਿਆ ਕਿ ਜੇ ਉਹ ਖੁਦ ਏਸ ਤਰ੍ਹਾਂ ਕਿਸੇ ਚੀਜ਼ ਨਾਲ ਟਕਰਾ ਜਾਂਦੀ ਜਾਂ ਉਸਦੀ ਉਂਗਲੀ ਨੂੰ ਚੋਟ ਲੱਗ ਜਾਂਦੀ ਤਾਂ ਉਹ ਜ਼ਰੂਰ ਇੰਜ ਚੁੱਪ ਨਾ ਬੈਠਦਾ। ਆਪਣੇ ਆਪ ਤੇ ਤਰਸ ਖਾਂਦਾ ਹੋਇਆ ਉਹ ਜੁੱਤੀ ਪਾ ਕੇ ਤੁਰ ਪਿਆ। ਖੁਲ੍ਹੇ ਦਰਵਾਜ਼ੇ ਨੂੰ ਬੰਦ ਕੀਤੇ ਬਗ਼ੈਰ ਹੀ ਉਹ ਵਿਹੜੇ ਵੱਲ ਗਿਆ ਤੇ ਸਾਈਕਲ ਚੁਕਦੇ ਸਮੇਂ ਹਨੇਰੇ ਵਿਚ ਆਪਣੇ ਦਰਵਾਜ਼ੇ ਵੱਲ ਨਜ਼ਰ ਮਾਰ ਕੇ ਵੇਖਿਆ ਕਿ ਉਹ ਬਾਹਰ ਝਾਕ ਕੇ ਵੇਖ ਵੀ ਰਹੀ ਸੀ ਜਾਂ ਨਹੀਂ। ਪਰ ਉਸਨੂੰ ਨਿਰਾਸ ਕਰਦੇ ਹੋਏ ਉਸਨੇ 'ਫਟ' ਦਰਵਾਜ਼ਾ ਬੰਦ ਕਰ ਦਿੱਤਾ। ਅੰਦਰ ਦੀ ਚਾਲੀ ਵਾਟ ਵਾਲੀ ਬੱਤੀ ਵੀ ਬੁਝਾ ਦਿਤੀ ਤੇ ਹੁਣ ਸਿਰਫ਼ ਨਾਈਟ ਲਾਈਟ ਦੀ ਬੱਤੀ ਜਗ ਰਹੀ ਸੀ।

ਸਾਈਕਲ ਨੂੰ ਧਕਦਾ ਹੋਇਆ ਨੰਦ ਗੋਪਾਲ ਨਿਕਲਿਆ। ਬਾਹਰ ਦਰਵਾਜ਼ੇ ਵਿਚ ਬੈਠੀ ਬੁੱਢੀ ਨੇ ਪੁਛਿਆ, "ਕਦੋਂ ਪਰਤੇਂਗਾ ਪੁੱਤਰ ?" ਉਸਨੇ ਉਤਰ ਦਿੱਤਾ "ਨਹੀਂ" ਬੁੱਢੀ ਨੇ ਦਰਵਾਜ਼ਾ ਬੰਦ ਕਰ ਦਿੱਤਾ। ਬਾਹਰ ਆ ਕੇ ਉਸਨੇ ਸਿਗਰਟ ਲਾ ਲਈ। ਤਦੇ ਅਚਾਨਕ ਰਾਹ ਦੀਆਂ ਬੱਤੀਆਂ ਇਕਦਮ ਬੁਝ ਗਈਆਂ। ਡਾਇਨਮੋ ਦੀ ਰੋਸ਼ਨੀ ਵਿਚ ਉਹ ਸਾਈਕਲ ਚਲਾਣ ਲੱਗਾ।

ਗਿਰਿਜਾ ਦਾ ਘਰ ਪੱਛਮ ਮਾਂਬਲਮ ਦੀ ਇਕ ਉਖੜ ਪੈੜੀ ਗੰਦੀ ਨਾਲੀਆਂ ਤੇ ਮੱਝਾਂ ਵਾਲੀ ਗਲੀ ਵਿਚ ਸੀ। ਇਕ ਘਰ ਦੀ ਉਪਰਲੀ ਮੰਜ਼ਲ ਤੇ ਉਹ ਵੱਖਰੀ ਰਹਿ ਰਹੀ ਸੀ ਜਿਥੇ ਜਾਣ ਲਈ ਪੌੜੀਆਂ ਦਾ ਰਾਹ ਗਲੀ ਵੱਲ ਸੀ। ਉਹਦੀ ਮਾਂ ਸੀ।

ਉਹ ਕਿਸੇ ਅਮੀਰ ਪਰਿਵਾਰ ਵਿਚ ਆਇਆ ਦਾ ਕੰਮ ਕਰਦੀ ਸੀ। ਕਦੀ ਕਦੀ ਆ ਕੇ ਧੀ ਨੂੰ ਮਿਲਦੀ ਸੀ ਅਤੇ ਮਾਸ ਵਾਲਾ ਭੋਜਨ ਖਾ ਕੇ ਪਰਤ ਜਾਂਦੀ ਸੀ। ਜਿਥੇ ਉਹ ਕੰਮ ਕਰਦੀ ਸੀ, ਓਥੇ ਮਾਸਾਹਾਰੀ ਭੋਜਨ ਨਹੀਂ ਮਿਲਦਾ ਸੀ, ਏਸ ਲਈ। ਗਿਰਿਜਾ ਦਾ ਪੰਝੀ ਵਰ੍ਹਿਆਂ ਦਾ ਇਕ ਭਰਾ ਵੀ ਸੀ। ਕਿਸੇ ਸਿਨਮਾ ਕੰਪਨੀ ਵਿਚ ਕੰਮ ਕਰਦਾ ਸੀ। ਉਹ ਵੀ ਕਦੇ ਕਦੇ ਹੀ ਆਂਦਾ ਸੀ।

ਉਹ ਦਸਵੀਂ ਪਾਸ ਸੀ। ਪਕੀ ਨੌਕਰੀ ਨਾ ਹੋਣ ਤੇ ਉਹ ਥਾਂ ਥਾਂ ਟੈਂਪਰੇਰੀ ਕੰਮ ਕਰਦੀ ਸੀ। ਉਹ ਹੁਣ ਤੀਹ ਵਰ੍ਹਿਆਂ ਦੀ ਹੋ ਗਈ ਸੀ। ਏਨੀ ਬੇਸਹਾਰਾ ਜ਼ਿੰਦਗੀ ਨਾਲ ਵੀ ਉਹ ਸੰਤੁਸ਼ਟ ਸੀ ਤੇ ਖੁਸ਼ ਰਹਿੰਦੀ ਸੀ।

ਜਿਥੇ ਨੰਦ ਗੋਪਾਲ ਕੰਮ ਕਰ ਰਿਹਾ ਸੀ, ਓਸ ਕਾਸਮੈਟਿਕਸ ਕੰਪਨੀ ਨੇ ਐਗਜ਼ੀਬੀਸ਼ਨ ਵਿਚ ਇਕ ਸਟਾਲ ਰੱਖਿਆ ਸੀ। ਪਿਛਲੇ ਦਸੰਬਰ ਵਿਚ ਓਥੇ ਕੰਮ ਕਰਦੀ ਹੋਈ ਗਿਰਿਜਾ ਨਾਲ ਉਸਦੀ ਮੁਲਾਕਾਤ ਹੋ ਗਈ ਸੀ। ਵਿੰਹਦਿਆਂ ਹੀ ਨੰਦ ਗੋਪਾਲ ਨੂੰ ਉਸਦਾ ਚਿਹਰਾ ਜਾਣਿਆ ਪਛਾਣਿਆ ਲੱਗਾ ਤੇ ਉਹ ਸੋਚਣ ਲੱਗਾ ਕਿ ਉਸਨੇ ਉਸਨੂੰ ਕਿਥੇ ਵੇਖਿਆ। ਫਿਰ ਪਿਛੋਂ ਜਾ ਕੇ ਪਤਾ ਲੱਗਾ ਕਿ ਡਿਸਪੈਚਿੰਗ ਕਲਰਕ ਦਾ ਕੰਮ ਕਰ ਰਹੇ ਓਸ ਕੰਪਨੀ ਦੇ ਰੋਜ ਪੈਕਟਾਂ ਵਿਚ ਭਰ ਭਰ ਕੇ ਜਾਣ ਵਾਲੇ ਪਾਊਡਰ ਦੇ ਡੱਬੇ ਤੇ ਚਿਤਰ ਵਾਲੀ ਕੁੜੀ ਗਿਰਿਜਾ ਹੀ ਸੀ। ਦੋ ਮਹੀਨੇ ਸਿਰਫ਼ ਸ਼ਾਮ ਨੂੰ ਨੰਦ ਗੋਪਾਲ ਪਾਰਟ ਟਾਈਮ ਕੰਮ ਕਰਦਾ ਰਿਹਾ। ਉਹਨਾਂ ਦਿਨਾਂ ਵਿਚ ਉਸਦੇ ਨਾਲ ਕੰਮ ਕਰਦੇ ਸਮੇਂ ਹੀ ਉਸਨੂੰ ਗਿਰਿਜਾ ਬਾਰੇ ਥੋੜ੍ਹੀ ਬਹੁਤੀ ਜਾਣ ਪਛਾਣ ਹੋਈ। ਕੋਈ ਚੰਗੀ ਜਿਹੀ, ਕਾਇਮ ਨੌਕਰੀ ਪਾਉਣ ਲਈ ਗਿਰਿਜਾ ਨੂੰ ਹਰ ਕਿਸੇ ਅੱਗੇ ਬੇਨਤੀ ਕਰਦੇ ਵੇਖ ਨੰਦ ਗੋਪਾਲ ਨੂੰ ਉਸਦੇ ਤੇ ਬੜਾ ਤਰਸ ਆਇਆ। ਪਰ ਉਹ ਜਾਣਦਾ ਸੀ ਕਿ ਉਸਦੇ ਕੰਮ ਆ ਸਕਣਾ ਉਸਦੇ ਵਸੋਂ ਬਾਹਰ ਦੀ ਗੱਲ ਹੈ, ਏਸ ਲਈ ਸੰਬੰਧਿਤ ਮੁਆਮਲਿਆਂ ਤੋਂ ਉਹ ਦੂਰ ਹੀ ਰਿਹਾ।

ਉਹ ਸਾਰਿਆਂ ਨਾਲ ਖੁਲ੍ਹ ਕੇ ਗੱਲ੍ਹਾਂ ਕਰਦੀ। ਨੰਦ ਗੋਪਾਲ ਨੂੰ ਵੀ ਉਸਨੇ ਪਹਿਲਾਂ ਚਾਹ ਪੀਣ ਲਈ ਬੁਲਾਇਆ ਸੀ। ਉਸਦੇ ਨਾਲ ਗੱਲਬਾਤ ਸ਼ੁਰੂ ਕੀਤੀ ਸੀ। ਰਾਤ ਦੇ ਗਿਆਰਾਂ ਵਜੇ ਕਦੇ ਕਦੇ ਓਥੋਂ ਦੇ ਸੇਲਜ਼ ਮੈਨੇਜਰ ਉਸਨੂੰ ਘਰ ਛੱਡਣ ਲਈ ਆਪਣੀ ਕਾਰ ਵਿਚ ਬੈਠਾ ਕੇ ਲੈ ਜਾਂਦੇ। ਉਹਨਾਂ ਬਾਰੇ ਦਫਤਰ ਵਿਚ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਫੈਲੀਆਂ ਸਨ। ਗਿਰਿਜਾ ਨੂੰ ਉਹਨਾਂ ਨਾਲ ਜਾਂਦੇ ਵੇਖ ਨੰਦ ਗੋਪਾਲ ਨੂੰ ਵੀ ਅਜੀਬ ਜਿਹਾ ਲਗਦਾ। ਇਕ ਦਿਨ ਏਸੇ ਤਰ੍ਹਾਂ ਓਸ ਮੈਜੇਜਰ ਨੇ ਬੁਲਾਇਆ ਤੇ ਨੰਦ ਗੋਪਾਲ ਵੱਲ ਇਸ਼ਾਰਾ ਕਰਕੇ ਉਹਨੇ ਕਿਹਾ ਸੀ, "ਮਿਸਟਰ ਨੰਦ ਗੋਪਾਲ ਦਾ ਘਰ ਸਾਡੇ ਘਰ ਦੇ ਰਾਹ ਤੇ ਈ ਹੈ। ਅਸੀਂ ਦੋਵੇਂ ਇਕੱਠੇ ਚਲੇ ਜਾਵਾਂਗੇ। ਕਿਓਂ ਮਿਸਟਰ?" ਕਹਿ ਕੇ ਉਸਦੇ ਵੱਲ ਵੇਖ ਹੱਸ ਪਈ ਸੀ।

ਉਸਦਾ ਗੱਲਾਂ ਕਰਨ ਦਾ ਢੰਗ ਨੰਦ ਗੋਪਾਲ ਨੂੰ ਬੜਾ ਮਜ਼ੇਦਾਰ ਲਗਦਾ। "ਏਨਾਂ...ਗੋ, ਸਰੀਂ...ਗੋ, ਆਮਾਂ ਗੋ..." ਇਸ ਤਰ੍ਹਾਂ ਉਹ ਸ਼ਬਦਾਂ ਦੀ ਖਿੱਚ ਧੂਹ ਕਰਕੇ ਉਚਾਰਨ ਕਰਦੀ। ਫਿਰ ਪਿਛੋਂ ਪਤਾ ਲੱਗਾ ਕਿ ਉਹ ਘਰ ਵਿਚ ਤੇਲਗੂ ਬੋਲਦੀ ਹੈ ਪਰ ਉਸਦੀ ਪੜ੍ਹਾਈ ਤਮਿਲ ਵਿਚ ਹੀ ਹੋਈ ਸੀ। ਤੇਲਗੂ ਵਿਚ ਵੀ

ਮਦਰਾਸ ਦੀ ਤਮਿਲ ਵਾਂਗ ਮਦਰਾਸ ਦੀ ਤੇਲਗੂ ਸੀ ਉਸਦੀ ਬੋਲੀ।

—"ਉਹ ਕਿੰਨੀਆਂ ਮਜ਼ੇਦਾਰ ਅਤੇ ਦਿਲਚਸਪ ਗੱਲਾਂ ਕਰਦੀ ਹੈ..." ਨੰਦ ਗੋਪਾਲ ਤੇਜ਼ੀ ਨਾਲ ਸਾਈਕਲ ਚਲਾਉਣ ਲੱਗਾ।

ਉਸਦੇ ਨਾਲ ਚੰਗੀ ਜਾਣ ਪਛਾਣ ਤੋਂ ਪਿਛੋਂ ਹੀ ਨੰਦ ਗੋਪਾਲ ਨੇ ਜਾਣਿਆ ਕਿ ਉਹ ਸੱਚਮੁਚ ਹੀ ਬਹੁਤ ਖੁਸ਼ ਰਹਿੰਦੀ ਹੈ। ਐਗਜ਼ੀਬੀਸ਼ਨ ਸਮਾਪਤ ਹੁੰਦੇ ਹੀ ਟੈਲੀਫੂਨ ਸਾਫ਼ ਕਰਨ ਵਾਲੀ ਕਿਸੇ ਕੰਪਨੀ ਵਿਚ ਘਰ ਘਰ ਜਾ ਕੇ ਸੈਟ ਲਾਉਣ ਦਾ ਕੰਮ ਕਰਦੇ ਸਮੇਂ ਇਕ ਵਾਰ ਉਸਦੀ ਰਾਹ ਵਿਚ ਨੰਦ ਗੋਪਾਲ ਨਾਲ ਮੁਲਾਕਾਤ ਹੋਈ। ਇਸ ਤਰ੍ਹਾਂ ਕੋਈ ਨਾ ਕੋਈ ਨੇਕ ਕੰਮ ਕਰਕੇ ਉਹ ਪੈਸੇ ਕਮਾਂਦੀ ਰਹਿੰਦੀ। ਤੀਹਾਂ ਦੇ ਲਾਗੇ ਉਮਰ ਹੋ ਗਈ ਸੀ। ਇਸ ਦੌਰਾਨ ਵਿਸ਼ਵਾਸ ਜਾਂ ਜ਼ਰੂਰਤ ਦੇ ਕਾਰਨ ਕੁਝ ਪੁਰਸ਼ਾਂ ਨਾਲ ਉਸਦੇ ਸੰਬੰਧ ਰਹੇ ਸਨ। ਫਿਰ ਵੀ ਉਸਨੂੰ ਪੇਸ਼ਾ ਬਨਾਣ ਦੀ ਨੀਚ ਇੱਛਾ ਉਸਦੇ ਦਿਲ ਵਿਚ ਕਦੀ ਪੈਦਾ ਨਹੀਂ ਹੋਈ।

ਕਦੀ ਕਦੀ ਉਹ ਉਸਦੇ ਕੋਲ ਜਾਂਦਾ। ਦੋਵੇਂ ਗੱਲਾਂ ਕਰਦੇ ਰਹਿੰਦੇ। ਉਸਨੂੰ ਉਹ ਸਿਰਫ਼ ਕਾਫ਼ੀ ਪਿਆਂਦੀ। ਉਹ ਫ਼ਿਲਮੀ ਰਸਾਲੇ ਪੜ੍ਹਦੀ। ਜਦੋਂ ਵੀ ਸਮਾਂ ਮਿਲਦਾ ਫ਼ਿਲਮਾਂ ਬਾਰੇ ਜਾਂ ਉਸ ਨਾਲ ਸੰਬੰਧਤ ਲੋਕਾਂ ਬਾਰੇ ਉਹ ਬੋਲਦੀ ਰਹਿੰਦੀ, ਹੱਥ ਵਿਚ ਜਦੋਂ ਵੀ ਪੈਸੇ ਆਉਂਦੇ ਸਿਨੇਮਾ ਵੇਖਣ ਜਾਂਦੀ। ਇਕ ਵਾਰ ਉਸਨੇ ਕਿਹਾ ਸੀ ਕਿ ਸਿਨੇਮਾ ਕੰਪਨੀ ਵਿਚ ਕੰਮ ਕਰ ਰਹੇ ਉਸਦੇ ਭਰਾ ਨੇ ਉਸਨੂੰ ਕਿਹਾ ਸੀ, "ਤੂੰ ਜੋ ਮਰਜ਼ੀ ਕੰਮ ਕਰ! ਪਰ ਜੇ ਕੋਈ ਆ ਕੇ ਤੈਨੂੰ ਕਹੇ ਕਿ ਤੈਨੂੰ ਫ਼ਿਲਮਾਂ ਵਿਚ ਕੰਮ ਦੁਆ ਦਏਗਾ, ਤੂੰ ਭੁਲ ਕੇ ਵੀ ਉਸਦੇ ਤੇ ਵਿਸ਼ਵਾਸ ਨਾ ਕਰੀਂ...ਮੇਰੀ ਇਜ਼ਤ ਰਖਣ ਲਈ ਮੇਰੀ ਕੰਪਨੀ ਦੇ ਲਾਗੇ ਵੀ ਨਾ ਆ...।" ਭਰਾ ਦੀ ਏਸ ਗੱਲ ਨੂੰ ਉਸਨੇ ਸਿਰ ਮੱਥੇ ਮੰਨ ਲਿਆ ਸੀ।

ਗਿਰਿਜਾ ਨਾਲ ਨੰਦ ਗੋਪਾਲ ਦੋ ਮਹੀਨੇ ਰਿਹਾ ਸੀ। ਸੋਚਦੇ ਹੋਏ ਨੰਦ ਗੋਪਾਲ ਨੂੰ ਬੜਾ ਸੁਆਦ ਆ ਰਿਹਾ ਸੀ।

ਉਸਨੇ ਸਾਈਕਲ ਚਲਾਉਂਦੇ ਹੋਏ ਸੋਚਿਆ ਕਿ ਏਨੀ ਚੰਗੀ ਜ਼ਿੰਦਗੀ ਛੱਡ ਕੇ ਉਸਨੇ ਦੂਜੀ ਤਰ੍ਹਾਂ ਦੀ ਜ਼ਿੰਦਗੀ ਚਾਹਣ ਦਾ ਅਪਰਾਧ ਕੀਤਾ—ਇਸ ਲਈ ਸ਼ਾਇਦ ਉਸਨੂੰ ਏਸ ਬੇਇਜ਼ਤੀ ਦੀ ਸਜ਼ਾ ਮਿਲੀ ਸੀ।...ਅਤੇ ਕੋਈ ਇਕ ਮੀਲ ਦੂਰ ਗਿਰਿਜਾ ਦਾ ਘਰ ਸੀ।

ਗਿਰਿਜਾ ਕੁਝ ਦਿਨਾਂ ਤੋਂ ਨੌਕਰੀ ਤੇ ਨਹੀਂ ਸੀ, ਜਦੋਂ ਇਕ ਦਿਨ ਉਹ ਨੰਦ ਗੋਪਾਲ ਦੇ ਦਫ਼ਤਰ ਗਈ ਸੀ ਤਾਂ ਦਫ਼ਤਰ ਬੰਦ ਹੋਣ ਦਾ ਸਮਾਂ ਹੋ ਰਿਹਾ ਸੀ। ਏਸ ਲਈ ਥੋੜ੍ਹਾ ਠਹਿਰ ਕੇ ਨੰਦ ਗੋਪਾਲ ਛੁਟੀ ਹੁੰਦਿਆਂ ਹੀ ਉਸਦੇ ਨਾਲ ਟੁਰ ਪਿਆ। ਦੋਵੇਂ ਇਕ ਹੋਟਲ ਵਿਚ ਗਏ। ਉਹ ਸਿਰਫ਼ ਦੋ ਕੱਪ ਕਾਫ਼ੀ ਮੰਗਾਣ ਵਾਲਾ ਸੀ। ਗਿਰਿਜਾ ਸ਼ਾਇਦ ਭੁਝ ਗਈ ਸੀ। ਉਹ ਬੜੀ ਥੱਕੀ ਹੋਈ ਜਾਪ ਰਹੀ ਸੀ। "ਸਿਰਫ਼ ਕਾਫ਼ੀ ਨਹੀਂ ਹੋਵੇਗੀ ਜੀ...ਖਾਣ ਲਈ ਵੀ ਕੁਝ ਮੰਗਵਾਓ ਜੀ—"। ਉਸਦੀ ਮਾਸੂਮੀਅਤ ਵੇਖ ਕੇ ਉਸਦਾ ਦਿਲ ਪਸੀਜ ਗਿਆ ਸੀ। ਓਸ ਦਿਨ ਬੜੇ ਪਿਆਰ ਨਾਲ ਉਸਨੇ ਗਿਰਿਜਾ ਨੂੰ ਖੁਆਇਆ ਪਿਆਇਆ। ਪਤਾ ਲੱਗਾ ਕਿ

ਸਾਰਾ ਦਿਨ ਉਸਨੇ ਕੁਝ ਨਹੀਂ ਖਾਧਾ ਸੀ । ਏਧਰ ਕੁਝ ਦਿਨਾਂ ਤੋਂ 'ਨੌਕਰੀ ਤੇ ਨਾ ਹੋਣ ਕਰਕੇ ਉਸਦੀ ਹਾਲਤ ਬੜੀ ਮਾੜੀ ਹੋ ਗਈ ਸੀ, ਸੁਣ ਕੇ ਨੰਦ ਗੋਪਾਲ ਨੂੰ ਬਹੁਤ ਦੁੱਖ ਹੋਇਆ । ਗਿਰਿਜਾ ਨੇ ਉਸਦੇ ਲਈ ਸਿਫ਼ਾਰਸ਼ ਕਰਨ ਲਈ ਕਿਹਾ । ਕੋਈ ਵੀ ਆਸ ਨਾ ਹੁੰਦਿਆਂ ਹੋਇਆਂ ਉਸਨੇ ਸਹਾਇਤਾ ਦਾ ਵਾਅਦਾ ਕਰ ਲਿਆ ।

ਸ਼ਾਮ ਨੂੰ ਉਹ ਵੀ ਉਹਦੇ ਘਰ ਨਾਲ ਗਿਆ । ਰਾਹ ਵਿਚ ਰਸੋਈ ਲਈ ਜ਼ਰੂਰੀ ਚੀਜ਼ਾਂ ਵੀ ਉਹਨੇ ਗਿਰਿਜਾ ਨੂੰ ਖਰੀਦ ਦਿਤੀਆਂ । ਓਸ ਰਾਤ ਉਹਦੇ ਘਰ ਹੀ ਖਾਣਾ ਖਾਣ ਲਈ ਗਿਰਿਜਾ ਨੇ ਮਜਬੂਰ ਕੀਤਾ ।

ਉਹਦੇ ਲਾਗੇ ਖੜਾ ਖੜਾ ਉਹ ਰਸੋਈ ਦਾ ਕੰਮ ਵਿੰਹਦਾ ਰਿਹਾ । ਰਾਤੀਂ ਓਥੇ ਈ ਖਾਣਾ ਖਾਧਾ । ਉਹਨੂੰ ਆਪਣੀ ਮਾਂ ਦਾ ਪਿਆਰ ਤੇ ਉਹਦੇ ਹੱਥ ਦੀ ਰਸੋਈ ਦਾ ਸਵਾਦ ਯਾਦ ਆਇਆ । ਉਹ ਬੜੀ ਸ਼ਰਧਾ ਨਾਲ ਉਸ ਤੋਂ ਪੁੱਛਦੀ ਰਹੀ ਕਿ ਉਹਨੂੰ ਖਾਣਾ ਪਸੰਦ ਆਇਆ ਕਿ ਨਹੀਂ ।

ਓਸ ਰਾਤ ਉਹਨੂੰ ਓਥੇ ਹੀ ਰਹਿਣਾ ਪਿਆ । ਓਸ ਰਾਤ ਹੀ ਦਿਲ ਖੋਲ੍ਹ ਕੇ ਆਪਣੇ ਬਾਰੇ, ਆਪਣੇ ਭਰਾ, ਮਾਂ, ਪਰਿਵਾਰ ਘਰ ਦੀ ਹਾਲਤ ਬਾਰੇ ਗੱਲਾਂ ਕੀਤੀਆਂ । ਬੋਲਦਿਆਂ ਬੋਲਦਿਆਂ ਉਹਨੂੰ ਅਚਾਨਕ ਕੀ ਸੁਝਿਆ । ਬੋਲੀ, "ਕਿਓਂ ਜੀ ! ਤੁਸੀਂ ਮੈੱਸ ਲਈ ਜੋ ਪੈਸਾ ਦਿੰਦੇ ਹੋ, ਉਹ ਮੈਨੂੰ ਦੇ ਦਿਓ । ਤੁਹਾਨੂੰ ਖੁਆ ਕੇ ਮੈਂ ਵੀ ਖਾ ਲਾਂਗੀ । ਕਿਓਂ ? ਤੁਹਾਨੂੰ ਬੇਆਰਾਮੀ ਤਾਂ ਨਹੀਂ ਹੋਵੇਗੀ ?..."

ਬੜੀ ਦੇਰ ਬਾਅਦ ਸੋਚਣ ਪਿਛੋਂ ਉਹਨੇ ਹਾਂ ਕੀਤੀ । ਅੱਜ ਤੀਕ ਦਾ ਦੋਸਤੀ ਦਾ ਰਿਸ਼ਤਾ ਉਹਨਾਂ ਦੋਹਾਂ ਲਈ ਇਕ ਨਵਾਂ ਅਨੁਭਵ ਬਣ ਗਿਆ । ਨੰਦਗੋਪਾਲ ਲਈ ਉਹ ਸਭ ਤੋਂ ਪਹਿਲਾ ਅਨੁਭਵ ਸੀ, ਗਿਰਿਜਾ ਲਈ ਵੀ ਨੰਦਗੋਪਾਲ ਅਤੇ ਉਹਦੇ ਸਾਥ ਦਾ ਅਨੁਭਵ ਨਵਾਂ ਸੀ ।

ਹੁਣ ਨੰਦਗੋਪਾਲ ਮਹਿਸੂਸ ਕਰਨ ਲੱਗਾ ਸੀ ਕਿ ਔਰਤ ਦਾ ਸਾਥ ਕਿੰਨਾ ਸੁਖਦਾਇਕ, ਮਨ-ਪਸੰਦ ਤੇ ਅਰਥ ਭਰਪੂਰ ਹੋਇਆ ਕਰਦਾ ਹੈ ! ਜਿਸ ਪਰਿਵਾਰਕ ਜੀਵਨ ਨੂੰ ਉਸ ਕਿਸੇ ਕਾਰਨ ਅੱਜ ਤੀਕ ਠੁਕਰਾਇਆ ਸੀ, ਓਸੇ ਵਿਚ ਉਹਨੂੰ ਹੁਣ ਦਿਲਚਸਪੀ ਪੈਦਾ ਹੋ ਗਈ ।

ਉਹ ਘਰ ਤੇ ਉਹ ਜੀਵਨ ਬੜਾ ਹੀ ਸਾਦਾ ਸੀ । ਉਪਰਲੀ ਮੰਜ਼ਲ ਦੇ ਇਕੋ ਕਮਰੇ ਵਿਚ ਹੀ ਖਾਣਾ, ਸੌਣਾ ਸਭ ਹੋਇਆ ਕਰਦਾ ਸੀ । ਨਹਾਣ ਲਈ ਥੱਲੇ ਜਾਣਾ ਪੈਂਦਾ ਸੀ । ਉਘੜ ਦੁਘੜ ਜ਼ਮੀਨ ਤੇ ਚਟਾਈ ਵਿਛਾ ਕੇ ਸੌਣਾ ਪੈਂਦਾ ਸੀ । ਉਸ ਦੀ ਮਾਂ ਜਾਂ ਭਰਾ ਦੇ ਆਉਣ ਤੇ—ਉਂਜ ਉਹ ਦਿਨ ਵੇਲੇ ਹੀ ਆਇਆ ਕਰਦੇ ਸਨ—ਜੇ ਉਹਨਾਂ ਰਾਤ ਠਹਿਰਣਾ ਹੁੰਦਾ ਤਾਂ ਨਾਟਕ ਕਰਨਾ ਪੈਂਦਾ ਸੀ ਕਿ ਉਹ ਹੁਣੇ ਹੁਣੇ ਉਥੇ ਆਇਆ ਹੈ । ਇਹ ਸਾਰਾ ਨੰਦਗੋਪਾਲ ਨੂੰ ਬੜਾ ਪਸੰਦ ਆ ਗਿਆ ।

ਨੰਦਗੋਪਾਲ ਨੇ ਉਸ ਨੂੰ ਦੱਸ ਦਿਤਾ ਕਿ ਉਹ ਕਿਓਂ ਸ਼ਾਦੀ ਤੋਂ ਕਤਰਾ ਕੇ ਸ਼ਾਦੀ ਨਾ ਕਰਨ ਦੇ ਨਤੀਜੇ ਤੇ ਪੁਜ ਗਿਆ ਸੀ । ਉਹ ਹੱਸ ਪਈ ਸੀ । "ਅੱਛਾ ਤਾਂ ਤੁਹਾਡੇ ਨੈਨਾ (ਪਿਤਾ ਜੀ) ਤੁਹਾਡੀ ਮਾਂ ਨੂੰ ਮਾਰਦੇ ਸਨ । ਏਸ ਲਈ ਤੁਹਾਨੂੰ ਡਰ ਹੋ ਗਿਆ ਸੀ । ਹੁਣ ਜੇ ਇਕ ਲੜਕੀ ਏਸ ਤਰ੍ਹਾਂ ਡਰ ਰਹੀ ਹੋਵੇ ਤਾਂ ਹੋਰ ਗੱਲ ਹੈ ।

ਪਰ ਤੁਸੀਂ ਹੋਏ ਪੁਰਸ਼ ! ਤੁਹਾਨੂੰ ਡਰਨ ਦੀ ਕੀ ਲੋੜ ਹੈ ? ਉਹਨਾਂ ਵਾਂਗ ਤੁਸੀਂ ਆਪਣੀ ਪਤਨੀ ਨੂੰ ਮਾਰੋ, ਤਦ ਸਭ ਠੀਕ ਹੋ ਜਾਵੇਗਾ..."

ਉਹ ਉਹਦੇ ਨਾਲ ਆਪਣੀ ਸ਼ਾਦੀ ਅਤੇ ਪਿੰਡ ਵਿਚ ਰਹਿਣ ਵਾਲੀ ਮਾਂ ਦੇ ਬਾਰੇ ਗੱਲਾਂ ਕਰਦਾ ਰਹਿੰਦਾ। ਦੋਵੇਂ ਨਾਲ ਰਹਿੰਦੇ ਸਨ। ਫਿਰ ਵੀ ਨੰਦਗੋਪਾਲ ਨੂੰ ਆਪਣੀ ਸ਼ਾਦੀ ਦੇ ਬਾਰੇ ਉਸ ਨੂੰ ਕਹਿਣਾ ਅਤੇ ਗਿਰਿਜਾ ਦਾ ਆਪਣੀ ਸਹਿਮਤੀ ਪ੍ਰਗਟ ਕਰਨਾ ਦੋਹਾਂ ਨੂੰ ਜ਼ਰਾ ਵੀ ਓਪਰਾ ਨਹੀਂ ਜਾਪਦਾ ਸੀ। ਸ਼ਾਇਦ ਧੁਰ ਅੰਦਰ ਕਿਤੇ ਡੂੰਘਿਆਈ ਵਿਚ ਦੋਵੇਂ ਏਸ ਇਕੱਲ ਨੂੰ ਮਹਿਸੂਸ ਕਰ ਰਹੇ ਸਨ ਅਤੇ ਏਸੇ ਲਈ ਬਹੁਤ ਸੰਭਲ ਕੇ ਉਹਦੇ ਬਾਰੇ ਗੱਲਾਂ ਕਰਦੇ ਰਹੇ ਸਨ।

ਆਖਰ ਇਕ ਦਿਨ ਨੰਦਗੋਪਾਲ ਖਬਰ ਲਿਆਇਆ। ਉਸ ਦੇ ਰਿਸ਼ਤੇਦਾਰਾਂ ਵਿਚ ਹੀ ਇਕ ਕੁੜੀ ਮਾਂ ਨੇ ਵੇਖ ਲਈ ਸੀ। ਨੰਦਗੋਪਾਲ ਨੇ ਵੀ ਪਹਿਲੇ ਕਦੀ ਉਸ ਨੂੰ ਵੇਖਿਆ ਸੀ ਅਤੇ ਉਸ ਨੂੰ 'ਸੁੰਦਰ' ਵੀ ਕਿਹਾ ਸੀ। ਦਸਵੀਂ ਪਾਸ ਸੀ, ਮਾਂ ਬਾਪ ਦੀ ਲਾਡਲੀ ਧੀ ਸੀ, ਨਾਂ ਵਤਸਲਾ ਸੀ। ਉਸ ਨੇ ਆਪਣੀ ਸਹਿਮਤੀ ਦੀ ਚਿੱਠੀ ਵੀ ਲਿਖ ਦਿਤੀ ਸੀ।

ਅਣਜਾਣੇ ਹੀ ਗਿਰਿਜਾ ਦੇ ਦਿਲ ਨੂੰ ਕਿਤੇ ਡੂੰਘੀ ਠੇਸ ਲਗ ਗਈ ਸ਼ੀ। ਫਿਰ ਵੀ ਉਸ ਨੇ ਤਹਿਦਿਲੋਂ ਉਹਨੂੰ ਵਧਾਈ ਦਿਤੀ ਸੀ, "ਦੂਹਲਾ ਜੀ" ਕਹਿ ਕੇ ਉਹਨੂੰ ਸਤਾਇਆ ਸੀ। ਬੜੀਆਂ ਗੱਲਾਂ ਸਮਝਾਈਆਂ ਸਨ। ਉਮਰ ਅਤੇ ਬੁੱਧੀ ਵਿਚ ਓਸ ਤੋਂ ਵੱਡੀ ਹੋਣ ਕਾਰਨ ਬਹੁਤ ਸਾਰੀਆਂ ਗੱਲਾਂ ਸਮਝਾਈਆਂ ਸਨ। ਨੰਦਗੋਪਾਲ ਨੇ ਵੀ ਇਹਨਾਂ ਸਭ ਗੱਲਾਂ ਲਈ ਆਪਣੀ ਕਿਰਤਗਤਾ ਪ੍ਰਗਟ ਕੀਤੀ। ਕੁੜੀਆਂ ਦੇ ਪ੍ਰਛਾਵੇਂ ਤਕ ਤੋਂ ਡਰਨ ਵਾਲੇ ਨੰਦਗੋਪਾਲ ਨੂੰ ਸ਼ਾਦੀ ਲਈ ਗਿਰਿਜਾ ਨੇ ਹੀ ਮਨਾਇਆ ਸੀ। ਨੰਦਗੋਪਾਲ ਨੇ ਉਸ ਨੂੰ ਦਸ ਦਿਤਾ ਕਿ ਉਹਦੇ ਵਿਚ ਆਏ ਪ੍ਰੀਵਰਤਨ ਦਾ ਕਾਰਨ ਗਿਰਿਜਾ ਈ ਹੈ। ਤਦ ਪਤਾ ਨਹੀਂ ਕਿਸ ਅਣਜਾਣ ਭਾਵਨਾ ਤੋਂ ਪ੍ਰਭਾਵਿਤ ਹੋ ਕੇ ਉਹ ਹੱਸ ਪੈਂਦੀ।

ਉਹਦੇ ਨਾਲ ਰਹੇ ਦੋ ਮਹੀਨਿਆਂ ਅੰਦਰ ਉਸ ਨੇ ਲਾਗਲੀ ਕੋਈ ਨਰਸਰੀ ਪਾਠਸ਼ਾਲਾ ਵਿਚ ਅਨਟਰੇਂਡ ਟੀਚਰ ਦਾ ਕੰਮ ਵੀ ਲਭ ਲਿਆ ਸੀ। ਸ਼ਾਮ ਨੂੰ ਉਹ ਟੇਲਰਿੰਗ ਸਿੱਖਣ ਜਾਂਦੀ। ਉਂਜ ਉਹ ਪਹਿਲਾਂ ਤੋਂ ਹੀ ਥੋੜ੍ਹੀ ਬਹੁਤ ਟੇਲਰਿੰਗ ਜਾਣਦੀ ਸੀ।

ਉਸ ਦੀ ਸ਼ਾਦੀ ਦੀ ਤਾਰੀਖ ਪੱਕੀ ਹੋਣ ਤੀਕ ਉਹ ਉਹਦੇ ਨਾਲ ਹੀ ਰਿਹਾ ਸੀ। ਫਿਰ ਉਹ ਆਪ ਹੀ ਬੋਲੀ ਸੀ, "ਮੇਰੀ ਗੱਲ ਦਾ ਬੁਰਾ ਨਾ ਮਨਾਣਾ। ਅਜੇ ਸਿਰਫ ਇਕ ਮਹੀਨਾ ਰਹਿ ਗਿਆ ਹੈ...ਤੁਸੀਂ ਆਪਣੇ ਮੈੱਸ ਵਿਚ ਪਰਤ ਜਾਓ...ਆਪਣੀ ਸਿਹਤ ਦਾ ਖਿਆਲ ਰਖੋ। ਸ਼ਾਦੀ ਤੋਂ ਬਾਅਦ ਦੋਸਤ ਵਾਂਗ ਆ ਕੇ ਮਿਲੋ। ਮੈਨੂੰ ਬੜੀ ਖ਼ੁਸ਼ੀ ਹੋਵੇਗੀ।"—ਕਹਿੰਦਿਆਂ ਉਹਦੀਆਂ ਪਲਕਾਂ ਗਿੱਲੀਆਂ ਹੋ ਗਈਆਂ ਸਨ। ਯਾਦ ਕਰਕੇ ਨੰਦਗੋਪਾਲ ਦੇ ਦਿਲ ਵਿਚ ਏਸ ਪਲ ਵੀ ਦਰਦ ਹੋਣ ਲੱਗਾ ਸੀ। ਉਸ ਦੇ ਘਰ ਦੇ ਸਾਹਮਣੇ ਆਪਣੀ ਸਾਈਕਲ ਰਖ ਕੇ ਉਹਨੇ ਸਿਰ ਚੁਕ ਕੇ

ਉਪਰਲੇ ਹਿੱਸੇ ਵੱਲ ਵੇਖਿਆ। ਛੱਤ ਦੇ ਛੱਪਰ ਦੀਆਂ ਮੋਰੀਆਂ ਵਿਚੋਂ ਅੰਦਰ ਬੱਤੀ ਜਗਦੀ ਦਿੱਸ ਰਹੀ ਸੀ।

ਤੀਲ੍ਹੀ ਬਾਲ ਕੇ ਉਹਨੇ ਗੁਟ ਦੀ ਘੜੀ ਵੇਖੀ। ਬਾਰਾਂ ਵਜ ਰਹੇ ਸਨ।

ਅਚਾਨਕ ਉਸ ਨੂੰ ਵੇਖ ਗਿਰਿਜਾ ਨੂੰ ਹੋਣ ਵਾਲੀ ਹੈਰਾਨੀ ਦੀ ਕਲਪਨਾ ਕਰਦੇ ਹੋਏ ਧੜਕਦੇ ਦਿਲ ਨਾਲ ਉਹ ਪੌੜੀਆਂ ਚੜ੍ਹਨ ਲੱਗਾ।

ਜਦੋਂ ਉਹ ਉਪਰ ਪਹੁੰਚ ਗਿਆ, ਕਿਸੇ ਦੀ ਆਹਟ ਸੁਣ ਲਾਗਲੇ ਸਟੂਲ ਤੇ ਹੱਥ ਵਿਚ ਕੋਈ ਕਪੜਾ ਲਈ ਬੈਠੀ ਗਿਰਿਜਾ ਨੇ ਧਮਕੀ ਭਰੇ ਸਵਰ ਵਿਚ ਪੁੱਛਿਆ, "ਕੌਣ ਹੈ?" ਤੇ ਉਠ ਖਲੋਤੀ।

"ਮੈਂ ਈ ਹਾਂ..." ਉਸ ਨੂੰ ਵਿੰਹਦਿਆਂ ਹੀ ਗਿਰਿਜਾ ਦੀ ਖ਼ੁਸ਼ੀ ਦੀ ਹੱਦ ਨਾ ਰਹੀ। ਅਰੇ ਆਪ! ਇਸ ਸਮੇਂ?...ਬੈਠੋ ਨਾ...ਖਾਣਾ ਹੋ ਗਿਆ?" ਉਸ ਨੇ ਚਟਾਈ ਜ਼ਮੀਨ ਤੇ ਵਿਛਾ ਦਿਤੀ।

"ਅਚਾਨਕ ਤੈਨੂੰ ਵੇਖਣ ਦੀ ਇੱਛਾ ਹੋਈ। ਤੁਰ ਆਇਆ।"...ਉਸ ਦੀ ਗੱਲ ਸੁਣ ਕੇ ਉਹ ਜ਼ਰਾ ਡਰ ਗਈ। ਫਿਰ ਵੀ ਬਾਹਰੋਂ ਪਤਾ ਨਾ ਲੱਗਣ ਦੇਂਦੀ ਹੋਈ ਸੰਭਲ ਕੇ ਹੱਸ ਪਈ।

"ਪਿਆਸ ਲੱਗੀ ਹੋਵੇਗੀ..." ਉਸ ਨੇ ਗਲਾਸ ਵਿਚ ਪਾਣੀ ਦੇ ਦਿਤਾ।

ਹੈਰਾਨੀ ਅਤੇ ਜੋਸ਼ ਨੂੰ ਸੰਭਾਲਣ ਲਈ ਦੋਹਾਂ ਨੂੰ ਹੀ ਥੋੜ੍ਹੀ ਦੇਰ ਲੱਗੀ। ਉਸ ਨੇ ਨਵੀਂ "ਟੇਲਰਿੰਗ ਮਸ਼ੀਨ" ਬਾਰੇ ਪੁੱਛਿਆ। ਗਿਰਿਜਾ ਨੇ ਦੱਸਿਆ ਕਿ ਉਸ ਨੇ ਟੇਲਰਿੰਗ ਪਾਸ ਕਰ ਲਈ ਹੈ ਅਤੇ ਕਿਸ਼ਤਾਂ ਵਿਚ ਮਸ਼ੀਨ ਖ਼ਰੀਦੀ ਹੈ। ਅੱਜਕਲ੍ਹ ਸਿਲਾਈ ਦਾ ਬਹੁਤ ਕੰਮ ਆਉਂਦਾ ਹੈ। ਏਸੇ ਮਹੀਨੇ ਉਸ ਨੇ ਤਿੰਨ ਸਾਵਰਿਨ ਦੀ ਸੋਨੇ ਦੀ ਚੈਨੀ ਬਣਵਾਈ ਹੈ—ਸਕੂਲ ਦੀ ਨੌਕਰੀ ਵੀ ਕਰ ਲਈ ਹੈ। ਸਭ ਮਿਲਾ ਕੇ ਉਸ ਨੇ ਆਪਣੀ ਆਰਥਿਕ ਦਸ਼ਾ ਸੁਧਰਨ ਦੀ ਖ਼ਬਰ ਦੇ ਕੇ ਨੰਦਗੋਪਾਲ ਨੂੰ ਖ਼ੁਸ਼ ਕਰ ਦਿਤਾ।

"ਤੁਸੀਂ ਕਿਵੇਂ ਹੋ? ਤੁਹਾਡੀ ਪਤਨੀ ਕੈਸੀ ਹੈ?" ਉਸ ਨੇ ਉਤਸ਼ਾਹ ਨਾਲ ਪੁੱਛਿਆ ਸੀ। ਇਕ ਲੰਮਾ ਸਾਹ ਲੈਂਦੇ ਹੋਏ ਨੰਦਗੋਪਾਲ ਉਦਾਸ ਹੋ ਕੇ ਹੱਸ ਪਿਆ।

ਮਸ਼ੀਨ ਤੇ ਪਏ ਢੇਰ ਸਾਰੇ ਕਪੜਿਆਂ ਦੇ ਟੁਕੜਿਆਂ ਨੂੰ ਇਕ ਇਕ ਕਰ ਕੇ ਤਹਿ ਕਰ ਕੇ ਉਹ ਰਖ ਰਹੀ ਸੀ। ਉਹ ਸਮਝ ਗਈ ਕਿ ਉਹਨੂੰ ਕੋਈ ਦੁੱਖ ਹੋ ਰਿਹਾ ਹੈ। ਏਸ ਲਈ ਉਹ ਉਹਦੇ ਔਂਦਿਆਂ ਹੀ ਖ਼ੁਸ਼ਖ਼ਬਰੀਆਂ ਸੁਣਾਨ ਲੱਗੀ ਸੀ। ਇਸ ਦਾ ਕਾਰਨ ਉਹਦੀ ਅਕਲਮੰਦੀ ਨਹੀਂ, ਉਹਦੀ ਭਲਮਾਣਸੀ ਸੀ...ਏਸ ਲਈ ਉਸ ਨੂੰ ਉਦਾਸ ਹੁੰਦੇ ਵੇਖ ਉਹ ਵੀ ਦੁਖੀ ਹੋ ਗਈ ਸੀ।

ਉਸ ਨੇ ਸਿਗਰਟ ਦਾ ਇਕ ਡੂੰਘਾ ਕਸ਼ ਖਿਚਿਆ ਅਤੇ ਉਪਰ ਛੱਪਰ ਵੱਲ ਵਿੰਹਦਿਆਂ ਸਾਰੇ ਦਾ ਸਾਰਾ ਬਾਹਰ ਛੱਡ ਦਿਤਾ। ਫਿਰ ਬੜੇ ਧਿਆਨ ਨਾਲ ਸਿਗਰਟ ਦੇ ਸਿਰੇ ਤੇ ਲੱਗੀ ਸੁਆਹ ਝਾੜਦੇ ਹੋਏ ਗਿਰਿਜਾ ਵੱਲ ਬਿਨਾਂ ਵੇਖਿਆਂ ਹੀ ਬੋਲਿਆ, "ਤੇਰੇ ਨਾਲ ਕੀਤੇ ਅਨਿਆਂ ਦਾ ਫਲ ਭੁਗਤ ਰਿਹਾ ਹਾਂ। ਚੰਗਾ ਹੁੰਦਾ ਜੇ ਤੇਰੇ ਨਾਲ ਹੀ ਸ਼ਾਦੀ ਕਰ ਲੈਂਦਾ ਤਾਂ! ਹੁਣ ਕੀ ਕੀਤਾ ਜਾ ਸਕਦਾ ਹੈ? ਬੜਬੜਾਂਦੇ ਹੋਏ

ਨੰਦਗੋਪਾਲ ਲਾਗੇ ਗਿਰਿਜਾ ਆ ਕੇ ਬੈਠ ਗਈ ।

ਉਹ ਕਹੀ ਜਾ ਰਿਹਾ ਸੀ...ਸ਼ਾਦੀ ਦੇ ਸਮੇਂ ਸ਼ੁਰੂ ਕੀਤਾ ਗਿਆ ਰੋਣਾ ਧੋਣਾ ਅਜੇ ਵੀ ਜਾਰੀ ਸੀ...ਵਤਸਲਾ ਉਹਦੇ ਨਾਲ ਵਿਆਹ ਕਰਾ ਕੇ ਖ਼ੁਸ਼ ਨਹੀਂ ਸੀ...ਉਹਦਾ ਲਗਾਤਾਰ ਅਪਮਾਨ ਕਰਦੀ ਜਾ ਰਹੀ ਸੀ। ਅੱਜ ਵੀ ਉਹ ਨੇ ਆਪਣਾ ਸਿਰ ਪਿਟ ਲਿਆ ਸੀ—ਉਹ ਲਗਾਤਾਰ ਬੋਲੀ ਜਾ ਰਿਹਾ ਸੀ ਅਤੇ ਵਤਸਲਾ ਬਾਰੇ ਸ਼ਕਾਇਤਾਂ ਕਰਕੇ ਆਪਣਾ ਦੁਖ ਹੋਰ ਭਾਰੀ ਬਣਾਈ ਜਾ ਰਿਹਾ ਸੀ ।

ਮਸ਼ੀਨ ਲਾਗੇ ਰਖੇ ਆਇਲਕੇਨ ਵਿਚੋਂ ਪੈਰ ਦੇ ਅੰਗੂਠੇ ਅਤੇ ਉਹਦੀ ਨਾਲ ਵਾਲੀ ਉਂਗਲੀ ਦੇ ਵਿਚਕਾਰ ਹੋਏ ਫੋੜੇ ਤੇ ਤੇਲ ਲਗਾਂਦੀ ਹੋਈ ਗਿਰਿਜਾ ਚੁਪਚਾਪ ਉਹਦਾ ਬੁੜਬੜਾਨਾ ਸੁਣ ਰਹੀ ਸੀ ।

"ਵਿਚਾਰੀ ਅਨਜਾਣ ਬੱਚੀ ਹੈ—" ਉਹਦੀ ਗੱਲ ਸੁਣ ਨੰਦਗੋਪਾਲ ਨੇ ਸਿਰ ਚੁਕ ਕੇ ਉਹਦੀ ਵੱਲ ਵੇਖਿਆ ।

"ਤੁਹਾਡੇ ਨਾਲ ਸ਼ਾਦੀ ਕਰ ਲੈਣ ਨਾਲ ਉਹ ਥੋੜਾ ਤੁਹਾਡੇ ਬਰਾਬਰ ਬਣ ਜਾਏਗੀ ? ਤੁਸੀਂ ਹੀ ਤਾਂ ਕਿਹਾ ਸੀ ਕਿ ਮਾਂ ਪਿਓ ਦੀ ਬੜੀ ਲਾਡਲੀ ਧੀ ਹੈ ! ਸਾਰਿਆਂ ਨੂੰ ਛਡ ਕੇ ਤੁਹਾਡੇ ਨਾਲ ਇਕੱਲੀ ਰਹਿਣ ਵਾਲੀ ਓਸ ਬੱਚੀ ਤੇ ਕੀ ਕੀ ਗੁਜ਼ਰ ਰਹੀ ਹੋਵੇਗੀ ? ਤੁਹਾਨੂੰ ਹੀ ਸਾਰਾ ਸਮਝ ਕੇ ਥੋੜ੍ਹਾ ਅਡਜਸਟ ਕਰਨਾ ਪਵੇਗਾ । ਤੁਸੀਂ ਤਾਂ ਟਰੇਂਡ ਹੋ ਪਰ ਉਹਦੇ ਲਈ ਪੁਰਸ਼ ਦਾ ਸਾਥ ਬਿਲਕੁਲ ਨਵਾਂ ਅਨੁਭਵ ਹੈ ਜੀ...ਡਰ ਰਹੀ ਹੋਵੇਗੀ ਉਹ...ਘ੍ਰਿਣਾ ਵੀ ਕਰ ਰਹੀ ਹੋਵੇਗੀ...ਮੈਂ ਤੁਹਾਡੇ ਨਾਲ ਇਹ ਸਭ ਕਰ ਸਕਦੀ ਸਾਂ...ਕਿਓਂ ? ਮੈਂ ਤਜਰਬੇਕਾਰ ਹਾਂ...ਏਸੇ ਲਈ ਤਾਂ...ਕੌਣ ਹੈ ਇਹੋ ਜਿਹਾ ਜੋ ਵਾਈਫ ਲਿਆਣ ਸਮੇਂ "ਟਰੇਂਡ ਹੈਂਡ" ਦੀ ਮੰਗ ਕਰਦਾ ਹੈ ? ਹੁਣ ਤਾਂ ਤੁਸੀਂ ਕਿਹਾ ਕਿ ਮੇਰੇ ਨਾਲ ਸ਼ਾਦੀ ਕਰ ਲੈਂਦੇ ਤਾਂ ਚੰਗਾ ਹੁੰਦਾ...ਕਿਓਂ ਪਹਿਲਾਂ ਹੀ ਨਹੀਂ ਸੁੱਝੀ ਤੁਹਾਨੂੰ ਇਹ ਗੱਲ ? ਮੈਂ ਪਹਿਲਾਂ ਤੋਂ ਹੀ ਟਰੇਂਡ ਸਾਂ ਨਾ ਏਸ ਮੁਆਮਲੇ ਵਿਚ....ਉਹੀ ਮੇਰੀ 'ਅਯੋਗਤਾ' ਹੈ...ਏਸ ਲਈ ਤੁਹਾਨੂੰ ਯਾਦ ਰਖਣਾ ਪਵੇਗਾ ਕਿ ਤੁਸੀਂ ਆਪਣੀ ਪਤਨੀ ਨਾਲੋਂ ਤਜਰਬੇਕਾਰ ਹੋ...ਅਤੇ ਸਮਝਣਾ ਚਾਹੀਦਾ ਹੈ ਕਿ ਉਹ ਅਜੇ ਬੱਚੀ ਹੈ...ਮੈਂ ਜਿਸ ਤਰ੍ਹਾਂ ਤੁਹਾਡੇ ਨਾਲ ਪੇਸ਼ ਆਉਂਦੀ ਸਾਂ, ਓਸੇ ਤਰ੍ਹਾਂ ਤੁਹਾਨੂੰ ਉਹਦੇ ਨਾਲ ਪੇਸ਼ ਆਉਣਾ ਚਾਹੀਦਾ ਹੈ। ਇੰਜ ਕਰਨ ਨਾਲ ਹੌਲੀ ਹੌਲੀ ਸਭ ਠੀਕ ਹੋ ਜਾਵੇਗਾ..." ਉਸ ਵਲੋਂ ਗੱਲ ਨੂੰ ਏਨੀ ਮਾਮੂਲੀ ਬਣਾਂਦੇ ਵੇਖ ਨੰਦਗੋਪਾਲ ਨੂੰ ਹੈਰਾਨੀ ਹੋਣ ਲੱਗੀ। ਫਿਰ ਉਹਨੂੰ ਜਾਪਿਆ ਕਿ ਏਥੇ ਆਉਣ ਦੀ ਗੱਲ ਸੋਚ ਉਹਨੇ ਚੰਗਾ ਹੀ ਕੀਤਾ ।

ਏਨੀ ਦੇਰ ਤੀਕ ਬੋਲਦੇ ਰਹਿਣ ਦੇ ਕਾਰਨ ਉਹਦਾ ਹੱਥ ਰੁਕਿਆ ਹੋਇਆ ਸੀ। ਹੁਣ ਫਿਰ ਤੋਂ ਫੋੜੇ ਤੇ ਤੇਲ ਲਾਉਣ ਦਾ ਕੰਮ ਕਰਨ ਲੱਗੀ ।

"ਇਹ ਪੈਰ ਨੂੰ ਕੀ ਹੋ ਗਿਆ ਹੈ ?" ਉਸ ਨੇ ਗਿਰਿਜਾ ਲਾਗੇ ਸਰਕ ਕੇ ਝੁਕ ਕੇ ਵੇਖਦੇ ਹੋਏ ਪੁਛਿਆ ।

"ਪਿਛਲੇ ਹਫਤੇ ਨਵੀਂ ਜੁੱਤੀ ਖਰੀਦੀ ਸੀ ਮੈਂ...ਲੱਗਣ ਲੱਗ ਪਈ ਸੀ...ਮਸ਼ੀਨ ਤੇ ਸਿਲਾਈ ਕਰਦੀ ਰਹਿੰਦੀ ਹਾਂ ਨਾ, ਏਸ ਲਈ ਛੇਤੀ ਠੀਕ ਨਹੀਂ ਹੋ ਰਿਹਾ ਹੈ..." ਫਿਰ ਅਚਾਨਕ ਸਿਰ ਚੁਕ ਕੇ ਉਹਦੇ ਵੱਲ ਵੇਖ ਕੇ ਮੁਸਕਰਾਂਦਿਆਂ ਗਿਰਿਜਾ ਨੇ ਕਿਹਾ, "ਵੇਖਿਆ ਤੁਸੀਂ ? ਜੁੱਤੀ ਵੀ ਜਦੋਂ ਨਵੀਂ ਹੁੰਦੀ ਹੈ, ਕਟਦੀ ਹੈ...ਇਸ ਦੇ ਬਾਵਜੂਦ ਵੀ ਕਦੀ ਕੋਈ ਪੁਰਾਣੀ ਜੁੱਤੀ ਨੂੰ ਖਰੀਦਦਾ ਹੈ ?..."

ਉਹ ਮੁਸਕਰਾ ਰਹੀ ਸੀ। ਉਹਨੇ ਉਹਦੀਆਂ ਬਾਹਵਾਂ ਫੜ ਲਈਆਂ ਤੇ ਉਹ ਰੋ ਪਿਆ ।

# 15. ਨਿਕੀ

ਮਛੂਵਰਾਂ ਦੀ ਬਸਤੀ ਸੀ। ਦੋ ਦਿਨਾਂ ਤੋਂ ਬਾਰਿਸ਼ ਹੋ ਰਹੀ ਸੀ। ਚਿਕੜ ਹੀ ਚਿਕੜ ਸੀ। ਹਰ ਥਾਂ ਤੇ ਗਿਲਾਪਨ ਵੀ। ਇਕ ਛੋਟੀ ਜਿਹੀ ਝੁੱਗੀ ਦਾ ਪਛਵਾੜਾ। ਝੁੱਗੀਆਂ ਦੇ ਛੱਪਰ ਇਕ ਦੂਜੇ ਨੂੰ ਛੂਹ ਰਹੇ ਸਨ। ਏਸ ਲਈ ਦੋ ਝੁੱਗੀਆਂ ਦੇ ਵਿਚਕਾਰ ਜਿਹੜੀ ਥੋੜ੍ਹੀ ਜਿਹੀ ਥਾਂ ਸੀ, ਓਸ ਵਿਚ ਜ਼ਮੀਨ ਦਾ ਇਕ ਛੋਟਾ ਜਿਹਾ ਟੁਕੜਾ ਅਜੇ ਸੁੱਕਾ ਹੀ ਸੀ। ਜ਼ਮੀਨ ਨੂੰ ਕਰੇਦ ਕੇ ਚੀਕਨੀ ਮਿੱਟੀ ਦਾ ਇਕ ਛੋਟਾ ਜਿਹਾ ਢੇਰ ਲਾ ਕੇ ਬਸਤੀ ਦੀ ਇਕ ਕੁੱਤੀ ਨੇ ਓਥੇ ਇਕ ਟੋਇਆ ਪੁਟ ਲਿਆ ਸੀ। ਹੁਣੇ ਹੁਣੇ ਉਸ ਵਿਚ ਆਪਣੇ ਚਾਰ ਪੰਜ ਕਤੂਰਿਆਂ ਦੀ ਮਮਤਾ ਨਾਲ ਹਿਫਾਜ਼ਤ ਕਰਦੀ ਹੋਈ ਬੇਚੈਨੀ ਨਾਲ ਬਸਤੀ ਵਿਚ ਏਧਰ ਓਧਰ ਘੁੰਮ ਰਹੀ ਕੁੱਤੀ ਅੱਜ ਸਵੇਰ ਤੋਂ ਪਤਾ ਨਹੀਂ ਕਿਥੇ ਗਾਇਬ ਸੀ।

ਬਸਤੀ ਦੇ ਇਕ ਛੋਟੇ ਲੜਕੇ ਨੇ ਖਬਰ ਦਿੱਤੀ ਕਿ ਉਹ ਹੁਣ ਕਦੀ ਪਰਤ ਕੇ ਨਹੀਂ ਆਏਗੀ। "ਆਈਸ ਹਾਊਸ ਲਾਗੇ ਇਕ ਬੱਸ ਨੇ ਉਸਦਾ ਕਚੂਮਰ ਕੱਢ ਦਿੱਤਾ।"

ਖਬਰ ਮਿਲਦੇ ਹੀ ਬਸਤੀ ਦੇ ਬੱਚੇ ਨਿਸਚਿੰਤ ਹੋ ਕੇ ਕਤੂਰਿਆਂ ਕੋਲ ਆਉਣ ਲੱਗੇ। ਸਾਰਿਆਂ ਆਪਣੇ ਲਈ ਇਕ ਇਕ ਕਤੂਰਾ ਚੁੱਕ ਲਿਆ, ਸਿਰਫ਼ ਇਕ ਕਤੂਰੇ ਨੂੰ ਓਥੇ ਛੱਡ ਗਏ। ਉਸਦਾ ਰੰਗ ਕਾਲਾ ਸੀ। ਕੰਨਾਂ ਤੇ ਪੂਛ ਉਪਰ ਸਫ਼ੈਦ ਧਬੇ ਸਨ।

"ਓਏ ਛਡ! ਕੁੱਤੀ ਹੈ।" ਉਸਨੂੰ ਬਰਾਦਰੀ ਵਿਚੋਂ ਕੱਢਦੇ ਹੋਏ ਉਹ ਟੁਰ ਪਏ ਸਨ।

ਉਹ ਕਤੂਰਾ ਮਿੱਟੀ ਘਟੇ ਵਿਚ ਹੀ ਕੀੜੇ ਵਾਂਗ ਲੇਟਿਆ ਹੋਇਆ ਸੀ ਤੇ ਓਥੇ ਅੱਖਾਂ ਖੋਲ੍ਹ ਕੇ ਉਸਨੇ ਪਹਿਲੀ ਵਾਰ ਦੁਨੀਆਂ ਨੂੰ ਵੇਖਿਆ। ਭੁੱਖ ਨਾਲ ਉਹ ਵਿਲਕਣ ਲੱਗਾ। ਚਲਣ ਨਾ ਜਾਣਦਾ ਹੋਇਆ ਵੀ ਉਹ ਆਪਣੇ ਪੈਰਾਂ ਨੂੰ ਘਸੀਟਦੇ ਹੋਏ ਜਿਵੇਂ ਕਿਵੇਂ ਚਲਣ ਦੀ ਕੋਸ਼ਿਸ਼ ਕਰਨ ਲੱਗਾ—ਸ਼ਾਇਦ ਉਸਨੂੰ ਪਤਾ ਲੱਗ ਗਿਆ ਸੀ ਕਿ ਉਸਦੀ ਦੇਖ ਭਾਲ ਕਰਨ ਵਾਲਾ ਏਸ ਦੁਨੀਆ ਵਿਚ

ਕੋਈ ਨਹੀਂ ਹੈ । ਅਤੇ ਏਸੇ ਤਰ੍ਹਾਂ ਉਸਦੀ ਜੀਵਨ ਯਾਤਰਾ ਸ਼ੁਰੂ ਹੋ ਗਈ ।

ਕਤੂਰੇ ਨੂੰ ਓਸ ਨਿਕੀ ਝੁੱਗੀ ਵਿਚੋਂ ਬਾਹਰ ਆ ਕੇ ਚਿਕੜ ਵਿਚ ਡਿੱਗਦੇ ਸੰਭਲਦੇ ਵੇਖ ਬੱਚਿਆਂ ਦੀ ਭੀੜ ਇਕੱਠੀ ਹੋ ਗਈ ਤੇ ਉਸਦੀ ਲੰਗੀ ਚਾਲ ਦਾ ਮਜ਼ਾ ਲੈਂਦੀ ਖਲੋ ਗਈ ।

ਉਹਨਾਂ ਬੱਚਿਆਂ ਵਿਚਕਾਰ ਆਪਣੇ ਲਈ ਇਕ ਮਾਲਕ ਦੀ ਭਾਲ ਕਰਦੇ ਹੋਏ ਉਹ ਅਜੀਬ ਢੰਗ ਨਾਲ ਰੋਣ ਲੱਗਾ । ਉਹਨਾਂ ਨੂੰ ਵੀ ਉਸ ਤੇ ਤਰਸ ਆ ਗਿਆ । ਇਕ ਝੁੱਗੀ ਦੇ ਥੜੇ ਤੇ ਉਹਨਾਂ ਨੇ ਉਸਦੇ ਲਈ ਥਾਂ ਬਣਾ ਦਿੱਤੀ ਤੇ ਉਸਨੂੰ ਕੰਜੀ, ਚਾਵਲ, ਚਾਹ ਆਦਿ ਚੀਜ਼ਾਂ ਖੁਆਂਦੇ ਹੋਏ ਉਹ ਆਪਣੀ ਨਿਰਧਨਤਾ ਨਾਲ ਓਸ ਕਤੂਰੇ ਦੀ ਵੀ ਜਾਣ ਪਛਾਣ ਕਰਾਉਣ ਲੱਗੇ ।

ਦੋ ਦਿਨਾਂ ਪਿਛੋਂ ਬੱਚੇ ਏਸ ਕਤੂਰੇ ਵਾਲੀ ਖੇਡ ਤੋਂ ਅੱਕ ਗਏ । ਓਸ ਝੁੱਗੀ ਦੀ ਮਾਲਕਨ ਨੇ ਓਸ ਚਿਕੜ ਨਾਲ ਲਿਬੜੇ ਕਤੂਰੇ ਨੂੰ ਬਰਾਂਡੇ ਦੀ ਨੁਕਰ ਗੰਦਾ ਕਰਦਿਆਂ ਵੇਖ ਬੜਾ ਗੁੱਸਾ ਆ ਗਿਆ । ਥੜੇ ਤੇ ਸਫ਼ਾਈ ਕਰਦੇ ਹੋਇਆਂ ਉਸਨੇ ਕੂੜੇ ਦੇ ਨਾਲ ਕਤੂਰੇ ਨੂੰ ਵੀ ਥੱਲੇ ਧੱਕ ਦਿੱਤਾ । ਕਤੂਰਾ ਰੋਂਦਾ ਤੇ ਚੀਕਦਾ ਭੁਆਟਣੀ ਖਾ ਕੇ ਥੜੇ ਤੋਂ ਸਿੱਧਾ ਗਲੀ ਵਿਚ ਜਾ ਡਿਗਿਆ ।

ਮਾਰ ਕਾਫ਼ੀ ਤੇਜ਼ ਸੀ । ਅਤੇ ਜ਼ੋਰ ਨਾਲ ਚੀਕਦਾ ਚਿਲਾਂਦਾ ਕਤੂਰਾ ਉਠ ਖੜਾ ਹੋਇਆ ਤੇ ਇਕ ਪੈਰ ਉਪਰ ਚੁੱਕ ਕੇ ਲੰਗਾਉਂਦਾ ਹੋਇਆ ਫਿਰ ਆਪਣੇ ਸਫ਼ਰ ਤੇ ਟੁਰ ਪਿਆ ।

ਥੋੜ੍ਹਾ ਦੂਰ ਜਾ ਕੇ ਉਸਨੇ ਚੀਕਣਾ ਬੰਦ ਕਰ ਦਿੱਤਾ । ਉਹ ਸ਼ਾਇਦ ਏਸ ਗਲੀ ਤੋਂ ਅਕ ਗਿਆ ਸੀ । ਏਸ ਲਈ ਚੁੱਪ ਕਰਕੇ ਟੁਰਨ ਲੱਗਾ । ਹੁਣ ਉਹ ਪੈਰਾਂ ਨੂੰ ਘਸੀਟ ਨਹੀਂ ਰਿਹਾ ਸੀ ਸਗੋਂ ਢੰਗ ਨਾਲ ਹੀ ਤੁਰਿਆ ਜਾ ਰਿਹਾ ਸੀ । ਝੁੱਗੀਆਂ ਦੀਆਂ ਕੰਧਾਂ ਦਾ ਸਹਾਰਾ ਲਈ ਉਹ ਹੌਲੀ ਹੌਲੀ ਬਸਤੀ ਨੂੰ ਪਾਰ ਕਰ ਗਿਆ ਤੇ ਬਸਤੀ ਅਤੇ ਮੇਨ ਰੋਡ ਦੇ ਵਿਚਕਾਰ ਵਗਦੇ ਗੰਦੇ ਨਾਲੇ ਦੇ ਉਤੇ ਪੁਲ ਤੇ ਪੁਜ ਗਿਆ । ਉਸ ਪਿਛੋਂ ਉਹ ਉਲਝਣ ਵਿਚ ਪੈ ਗਿਆ ਤੇ ਕੋਈ ਅੱਧਾ ਦਿਨ ਉਸਨੇ ਸੌਣ ਜਾਗਣ ਅਤੇ ਜ਼ੋਰ ਜ਼ੋਰ ਦੀ ਰੋ ਕੇ ਕੱਟ ਲਈ । ਰੋ ਪਿਟ ਕੇ ਥੱਕ ਜਾਣ ਦੇ ਪਿਛੋਂ ਫਿਰ ਦਾਰਸ ਬੰਨ੍ਹ ਕੇ ਉਹ ਪੁਲ ਨੂੰ ਪਾਰ ਕਰ ਕੇ ਮੇਨ ਰੋਡ ਤੇ ਆ ਗਿਆ ।

ਵੱਡੀਆਂ ਇਮਾਰਤਾਂ ਵਾਲੀ ਸੜਕ । ਰਾਕਸ਼-ਦੇਹ ਬੱਸਾਂ ਅਤੇ ਲਾਰੀਆਂ ਤੇਜ਼ੀ ਨਾਲ ਭਜ ਰਹੀਆਂ ਸਨ । ਕਾਫ਼ੀ ਭੀੜ ਸੀ । ਉਹ ਛੋਟੀ ਜਿਹੀ ਕਤੂਰੀ ਪੂਰੀ ਨਿਡਰਤਾ ਨਾਲ ਸੜਕ ਨੂੰ ਪਾਰ ਕਰਕੇ ਦੂਜੇ ਪਾਸੇ ਜਾਣ ਲੱਗੀ । ਜਦੋਂ ਉਤਸ਼ਾਹ ਨਾਲ ਮਨੁੱਖ ਨੇ ਏਸ ਵਿਸ਼ਾਲ ਸੰਸਾਰ ਵਿਚ ਏਨੀਆਂ ਕਰਾਮਾਤਾਂ ਕਰ ਵਿਖਾਈਆਂ ਹਨ ਤਾਂ ਕੀ ਇਹ ਕਤੂਰੀ ਏਸ ਸੜਕ ਤੇ ਵੀ ਨਹੀਂ ਟੁਰ ਸਕਦੀ ਸੀ ?

ਇਕ ਦੋ ਮੰਜ਼ਲੀ ਬੱਸ ਆ ਗਈ । ਬੱਸ ਡਰਾਈਵਰ ਚੰਗਾ ਆਦਮੀ ਸੀ । ਏਸ ਛੋਟੀ ਜਿਹੀ ਕਤੂਰੀ ਪਿਛੇ ਏਡੀ ਵੱਡੀ ਬੱਸ ਨੂੰ ਵੀ ਉਸਨੇ ਰੋਕ ਦਿੱਤਾ । "ਕਿੰਨਾ ਛੋਟਾ ਕਤੂਰਾ ਹੈ । ਕਿਤੇ ਮਰ ਗਿਆ ਤਾਂ ਪਾਪ ਮੇਰੇ ਸਿਰ ਲੱਗੇਗਾ...।" ਬੱਸ ਅੱਗੋਂ ਕਤੂਰੀ ਦੇ ਹਟ ਜਾਣ ਪਿਛੋਂ ਉਸਦੇ ਵੱਲ ਵਿੰਹਦੇ ਹੋਏ ਉਸਨੇ ਬੱਸ ਘੁਮਾ ਲਈ ।

ਕਤੂਰੀ ਨੇ ਸੜਕ ਪਾਰ ਕਰ ਲਈ। ਹੁਣ ਕਿਥੇ ਜਾਵੇ ? ਕਿਤੇ ਤਾਂ ਜਾਣਾ ਹੀ ਸੀ ਉਸਨੇ। ਮੇਨ ਰੋਡ ਪਾਰ ਕਰ ਕੇ ਕਤੂਰੀ ਇਕ ਗਲੀ ਵਿਚੋਂ ਲੰਘਣ ਲੱਗੀ। ਓਥੇ ਝੁੱਗੀਆਂ ਤਾਂ ਨਹੀਂ ਸਨ ਪਰ ਝੁੱਗੀਆਂ ਵਾਲੀ ਬਸਤੀ ਦੀਆਂ ਗਲੀਆਂ ਵਾਂਗ ਉਹ ਇਕਦਮ ਛੋਟੀ ਜਿਹੀ ਸੀ। ਚਲਦੇ ਚਲਦੇ ਅਚਾਨਕ ਸਾਹਮਣੇ 'ਛਪ' ਕਰਕੇ ਇਕ ਪਤਲ ਆ ਡਿੱਗਾ। ਪਤਲ ਵਿੰਹਦਿਆਂ ਹੀ ਉਹਨੂੰ ਤੁਰਤ ਚੱਟ ਜਾਣ ਦੀ ਗੱਲ ਉਸਨੂੰ ਅਜੇ ਪਤਾ ਨਹੀਂ ਸੀ, ਨਾ ਉਸਦੇ ਵਿਚ ਏਨੀ ਸਮਝ ਹੀ ਆਈ ਸੀ। ਏਸ ਲਈ ਆਵਾਜ਼ ਸੁਣਦੇ ਹੀ ਉਹ ਤ੍ਰਭਕ ਕੇ ਪਿਛੇ ਹਟ ਗਈ।

ਇਕ ਕੁੱਤਾ ਕਿਧਰੋਂ ਭਜਿਆ ਹੋਇਆ ਆ ਗਿਆ। ਉਹ ਵੱਡਾ ਸੀ, ਏਸ ਲਈ ਕਤੂਰੀ ਦੀ ਸਮਝ ਵਿਚ ਇਹ ਗੱਲ ਨਹੀਂ ਆ ਸਕੀ ਕਿ ਉਹ ਵੀ ਉਸਦੀ ਜ਼ਾਤ ਵਿਚੋਂ ਹੈ। ਓਸ ਕੁੱਤੇ ਵੱਲ ਉਹ ਭੈ ਭੀਤ ਹੋ ਕੇ ਵੇਖਣ ਲੱਗੀ। ਕੰਧ ਨਾਲ ਲੱਗ ਕੇ ਉਹਨੇ ਓਸ ਕੁੱਤੇ ਨੂੰ ਪਤਲ ਚੱਟਦੇ ਹੋਏ ਵੇਖਿਆ। ਤਦ ਜਾ ਕੇ ਉਸਦੀ ਸਮਝ ਵਿਚ ਆਇਆ ਕਿ ਪਤਲ ਵਿਚ ਖਾਣ ਲਈ ਕੁਝ ਸੀ।

ਇਸ ਤੋਂ ਪਿਛੋਂ ਵੀ ਕਤੂਰੀ ਅੱਗੇ ਕਈ ਪਤਲ ਆ ਡਿੱਗੇ। ਪਰ ਹਰ ਵਾਰ ਵੱਡੇ ਵੱਡੇ ਕੁੱਤੇ ਉਸ ਤੇ ਕਬਜ਼ਾ ਕਰ ਜਾਂਦੇ। ਹੁਣ ਤੀਕ ਕਤੂਰੀ ਸਮਝ ਗਈ ਸੀ ਕਿ ਪਤਲ ਵਿਚ ਖਾਣ ਲਈ ਕੁਝ ਹੁੰਦਾ ਹੈ। ਪਰ ਉਸਦਾ ਸਵਾਦ ਚੱਖਣ ਦਾ ਮੌਕਾ ਉਸਨੂੰ ਮਿਲਿਆ ਹੀ ਨਹੀਂ। ਉਸਨੂੰ ਮਿਲੀ ਸਿਰਫ ਭੁੱਖ। ਮੀਂਹ, ਸਰਦੀ ਵਿਚੋਂ ਰੋਂਦੇ ਕੁਰਲਾਂਦੇ ਓਸ ਛੋਟੀ ਗਲੀ ਵਿਚ ਉਸਨੇ ਕੁਝ ਦਿਨ ਕੱਟ ਲਏ। ਜਦੋਂ ਕੋਈ ਵਿਰੋਧੀ ਨਾ ਹੁਦਾ, ਰਾਹ ਦੇ ਕੰਢੇ ਵਗਦੇ ਗੰਦੇ ਪਾਣੀ ਦੇ ਆਸ ਪਾਸ ਜੋ ਕੁਝ ਮਿਲਦਾ, ਖਾ ਲੈਂਦੀ। ਫਿਰ ਇਕ ਦਿਨ ਸੂਰਜ ਚੜ੍ਹਿਆ। ਧੁੱਪ ਵਿਚ ਉਸਦਾ ਗਿਲਾ ਪਿੰਡਾ ਸੁਕਣ ਲੱਗਾ। ਹੁਣ ਤੀਕ ਗਲੀਆਂ ਸੜੀਆਂ ਚੀਜ਼ਾਂ ਖਾ ਕੇ ਉਸਦੇ ਅੰਦਰ ਥੋੜ੍ਹੀ ਜਿਹੀ ਸ਼ਕਤੀ ਅਤੇ ਫੁਰਤੀ ਆ ਗਈ ਸੀ, ਉਹ ਥੋੜ੍ਹੀ ਵੱਡੀ ਵੀ ਹੋ ਗਈ ਸੀ। ਓਸ ਛੋਟੀ ਗਲੀ ਨੂੰ ਛੱਡ ਕੇ ਕਤੂਰੀ ਇਕ ਵੱਡੀ ਸਾਰੀ ਗਲੀ ਵਿਚ ਆ ਗਈ ਤੇ ਫਿਰ ਤੋਂ ਉਸਦਾ ਸਫ਼ਰ ਸ਼ੁਰੂ ਹੋ ਗਿਆ।

ਉਹ ਦਿਨ ਕਤੂਰੀ ਲਈ ਇਕ ਵਧੀਆ ਦਿਨ ਸੀ। ਇਕ ਮਾਂ ਆਪਣੇ ਰੋਂਦੇ ਹੋਏ ਜ਼ਿੱਦੀ ਬੱਚੇ ਨੂੰ ਜ਼ਬਰਦਸਤੀ ਚੁੱਕ ਕੇ ਲੈ ਜਾ ਰਹੀ ਸੀ। ਬੱਚਾ ਵੀ ਹੱਥ ਪੈਰ ਮਾਰਦਾ ਹੋਇਆ ਉਸਦੇ ਹੱਥਾਂ ਦੀ ਪਕੜ ਵਿਚੋਂ ਆਪਣੇ ਆਪ ਨੂੰ ਛੁਡਾ ਕੇ ਥੱਲੇ ਤਿਲਕਣ ਦੀ ਕੋਸ਼ਿਸ਼ ਕਰ ਰਿਹਾ ਸੀ।

ਮਾਂ ਦੇ ਹੱਥ ਵਿਚ ਸਲੇਟ ਤੇ ਸਕੂਲ ਦਾ ਬੈਗ ਸੀ। ਦੂਜੇ ਹੱਥ ਨਾਲ ਉਸਦੇ ਕੋਲੋਂ ਬੱਚੇ ਨੂੰ ਸੰਭਾਲਿਆ ਨਹੀਂ ਜਾ ਰਿਹਾ ਸੀ। ਗੁੱਸੇ ਵਿਚ ਉਸਨੇ ਬੱਚੇ ਨੂੰ ਇਕ ਚਪੇੜ ਮਾਰੀ। ਉਹ ਜ਼ਿੱਦੀ ਬੱਚਾ ਹੋਰ ਜ਼ੋਰ ਦੀ ਰੋਣ ਲੱਗਾ। ਹੁਣ ਉਹ ਬੱਚੇ ਨੂੰ ਮਨਾਉਣ ਦੀ ਕੋਸ਼ਿਸ਼ ਕਰਨ ਲੱਗੀ। ਠੀਕ ਓਸੇ ਸਮੇਂ ਉਹ ਕਤੂਰੀ ਓਥੇ ਪੁਜ ਗਈ। "ਕਤੂਰਾ ਵੇਖੋ, ਕਤੂਰਾ!" ਕਹਿ ਕੇ ਉਸਨੇ ਜਿਵੇਂ ਕਿਵੇਂ ਬੱਚੇ ਨੂੰ ਮਨਾ ਹੀ ਲਿਆ।

ਹੁਣ ਉਹ ਬੱਚਾ ਜ਼ਿੱਦ ਕਰਨ ਲੱਗਾ ਕਿ ਉਸਨੂੰ ਉਹ ਪਿੱਲਾ ਚਾਹੀਦਾ ਹੈ। ਉਸਦੇ ਮਾਨਵੀ ਪਿਆਰ ਨੂੰ ਸ਼ਾਇਦ ਕਤੂਰੀ ਸਮਝ ਗਈ ਸੀ। ਉਹ ਆਪਣੀ ਪੂਛ ਹਿਲਾਉਣ ਲੱਗੀ।

ਖੁਸ਼ਕਿਸਮਤੀ ਨਾਲ ਮੀਂਹ ਵਿਚ ਭਿਜ ਕੇ ਤੇ ਧੁੱਪ ਵਿਚ ਸੁੱਕ ਕੇ ਵੀ ਕਤੂਰੀ ਸਾਫ਼ ਸੀ। ਆਖਰ ਕੱਲ ਤੀਕ ਮਨੁੱਖ ਦੀ ਜੂਠ ਖਾਂਦਾ ਹੀ ਉਹ ਆਇਆ ਸੀ।

ਓਸ ਔਰਤ ਨੇ ਕਤੂਰੀ ਨੂੰ ਚੁੱਕ ਕੇ ਚੁੰਮ ਲਿਆ ਤੇ ਫਿਰ ਆਪਣੇ ਬੱਚੇ ਦੇ ਹੱਥ ਵਿਚ ਦੇ ਦਿੱਤਾ। ਕਤੂਰੀ ਦਾ ਜੀਵਨ ਸਮਝੋ ਬਦਲ ਗਿਆ।

ਕੁਝ ਦਿਨਾਂ ਤੀਕ ਬਰਾਂਡੇ ਵਿਚ ਮੋਟੀ ਰੱਸੀ ਗਲ ਵਿਚ ਪਾਈਂ ਓਸ ਬੱਚੇ ਦਾ ਖਿਡੌਣਾ ਬਣ ਕੇ ਘਰ ਵਿਚ ਪਲਦੀ ਰਹੀ। ਉਹ ਬੱਚਾ ਆਪਣੀ ਤੋਤਲੀ ਬੋਲੀ ਵਿਚ ਉਸਨੂੰ 'ਪੱਪੀ' ਜਾਂ 'ਨਿਕੀ' ਜਾਂ ਕੁਝ ਅਜਿਹੇ ਹੀ ਨਾਂ ਨਾਲ ਸੱਦਣ ਲੱਗਾ।

ਨਿਕੀ ਹੁਣ ਕਾਫ਼ੀ ਵੱਡੀ ਹੋ ਗਈ ਸੀ। ਇਕ ਦਿਨ ਘਰ ਦੀ ਮਾਲਕਣ ਨੂੰ ਬਾਹਰ ਜਾਂਦੇ ਵੇਖ ਉਹ ਵੀ ਪਿਛੇ ਪਿਛੇ ਦੌੜੀ। ਉਸਨੇ ਕਿੰਨੀ ਵਾਰ ਨਿਕੀ ਵਾਪਸ ਘਰ ਭਜਾਉਣ ਦੀ ਕੋਸ਼ਿਸ਼ ਕੀਤੀ। ਫੇਰ ਵੀ ਓਸ ਤੋਂ ਛਿਪਦੇ ਹੋਏ ਨਿਕੀ ਪੂਛ ਹਿਲਾਉਂਦੀ ਦੌੜਦੀ ਰਹੀ। ਮਾਲਕਣ ਦਾ ਉਸਨੂੰ ਭਜਾ ਦੇਣਾ, ਨਿਕੀ ਦਾ ਕੁਝ ਦੂਰ ਹਟ ਜਾਣਾ, ਫਿਰ ਮੁੜ ਉਸਦੇ ਪਿਛੇ ਪਿਛੇ ਚਲਦੇ ਰਹਿਣਾ ਏਸ ਖੇਲ ਵਿਚ ਨਿਕੀ ਨੂੰ ਬੜਾ ਮਜ਼ਾ ਆ ਰਿਹਾ ਸੀ। ਮਾਲਕਣ ਨੂੰ ਕੀ ਕੋਈ ਹੋਰ ਕੰਮ ਨਹੀਂ ਸੀ ਜੋ ਨਿਕੀ ਦੇ ਚੱਕਰ ਵਿਚ ਆਪਣਾ ਵਕਤ ਜ਼ਾਇਆ ਕਰਦੀ ਰਹਿੰਦੀ। ਹਾਰ ਕੇ ਉਹ ਬੱਸ ਵਿਚ ਚੜ੍ਹ ਗਈ। ਏਸ ਆਸ ਨਾਲ ਕਿ ਕਤੂਰੀ ਘਰ ਵਾਪਸ ਚਲੀ ਜਾਵੇਗੀ। ਕੁਝ ਦੂਰ ਤੀਕ ਨਿਕੀ ਬੱਸ ਪਿਛੇ ਛਾਲਾਂ ਮਾਰਦੀ ਹੋਈ ਦੌੜਦੀ ਰਹੀ। ਓਸ ਚੌੜੀ ਸੜਕ ਤੇ ਮਾਲਕਣ ਨਾਲ ਉਹ ਬੱਸ ਤੇਜ਼ੀ ਨਾਲ ਨਿਕੀ ਦੀ ਪਹੁੰਚ ਵਿਚੋਂ ਬਾਹਰ ਜਾਂਦੀ ਰਹੀ।...ਆਖਰ ਬਹੁਤ ਦੂਰ ਜਾ ਕੇ ਕਿਸੇ ਮੋੜ ਤੋਂ ਬੱਸ ਗਾਇਬ ਹੋ ਗਈ। ਪਤਾ ਨਹੀਂ ਕਿਸ ਅੰਧ ਵਿਸ਼ਵਾਸ ਵਿਚ ਨਿਕੀ ਵੀ ਮੋੜ ਤੀਕ ਪੁਜ ਗਈ। ਬੱਸ ਦਾ ਕਿਤੇ ਪਤਾ ਵੀ ਨਹੀਂ। ਅਤੇ ਕਿੰਨੀਆਂ ਹੀ ਬੱਸਾਂ, ਕਾਰਾਂ ਅਤੇ ਲੋਕਾਂ ਦੀ ਭੀੜ ਸੀ ਓਸ ਸੜਕ ਤੇ। ਬੱਸ ਦਾ ਕਿਤੇ ਪਤਾ ਵੀ ਨਹੀਂ। ਨਿਕੀ ਘਰ ਪਰਤਣ ਦੇ ਇਰਾਦੇ ਨਾਲ ਮੁੜ ਕੇ ਓਸੇ ਰਾਹ ਤੋਂ ਪਰਤਣ ਲੱਗੀ। ਦੂਰ ਸੜਕ ਤੇ ਥੋੜ੍ਹੀ ਦੂਰ ਚਲਣ ਤੋਂ ਬਾਅਦ ਅਚਾਨਕ ਇਕ ਗਲੀ ਦੇ ਕੋਲ ਰੁਕ ਗਈ।

ਓਸ ਗਲੀ ਵਿਚੋਂ ਮਸਾਲੇਦਾਰ ਬੜੇ ਦੀ ਖੁਸ਼ਬੋ ਆ ਰਹੀ ਸੀ। ਨਿਕੀ ਦੇ ਕੰਨ ਤਣ ਕੇ ਖਲੋ ਗਏ। ਉਹ ਆਪਣੇ ਨੱਕ ਨਾਲ ਜ਼ਮੀਨ ਨੂੰ ਸੁੰਘਣ ਲੱਗੀ ਤੇ ਇਕ ਹੀ ਛਾਲ ਵਿਚ ਗਲੀ ਅੰਦਰ ਘੁਸ ਗਈ। ਇਕ ਬੁੱਢੀ ਇਕ ਰੁੱਖ ਹੇਠਾਂ ਬੈਠੀ ਟੀਨ ਦੇ ਸਟੋਵ ਤੇ ਬੜੇ ਬਣਾ ਰਹੀ ਸੀ। ਉਸਦੇ ਲਾਗੇ ਕੂੜੇ ਦੇ ਢੇਰ ਤੇ ਚੜ੍ਹ ਕੇ ਨਿਕੀ ਲਾਲਾਂ ਟਪਕਦੀ ਹੋਈ ਤਲਖੀ ਨਾਲ ਬੜੇ ਦੀ ਖੁਸ਼ਬੋ ਦਾ ਮਜ਼ਾ ਲੈ ਰਹੀ ਸੀ। ਓਸ ਬੁੱਢੀ ਨੂੰ ਮਾਲਕਣ ਮੰਨ ਕੇ ਏਸ ਆਸ ਨਾਲ ਨਿਕੀ ਆਪਣੀ ਪੂਛ ਹਲਾਂਦੀ ਰਹੀ ਕਿ ਕਦੀ ਨਾ ਕਦੀ ਤਾਂ ਇਹ ਮੇਰੇ ਵੱਲ ਇਕ ਅੱਧ ਟੁਕੜਾ ਸੁੱਟੇਗੀ।

ਅਤੇ ਉਸਨੇ ਵੀ ਇਕ ਵਾਰ ਇਕ ਟੁਕੜਾ ਨਿਕੀ ਅੱਗੇ ਸੁਟ ਦਿੱਤਾ। ਨਿਕੀ ਦੀ

ਖੁਸ਼ੀ ਦਾ ਟਿਕਾਣਾ ਹੀ ਨਾ ਰਿਹਾ। ਗੋਲ ਗੋਲ ਚੱਕਰ ਲੈ ਕੇ ਉਹ ਨੱਚਣ ਲੱਗੀ। ਬੜੇ ਦੇ ਟੁੱਕੜੇ ਨੂੰ ਬਿਨਾਂ ਖਾਧੇ ਹੀ ਥੱਲੇ ਸੁਟ ਕੇ ਉਹ ਜ਼ਰਾ ਪਿਛੇ ਹੱਟ ਗਈ ਤੇ ਥੋੜ੍ਹੀ ਦੇਰ ਤੀਕ ਪ੍ਰਸੰਸਾ ਭਰੀਆਂ ਨਜ਼ਰਾਂ ਨਾਲ ਉਸਦੇ ਵੱਲ ਘੂਰਦੀ ਰਹੀ। ਫਿਰ ਇੰਜ ਉਸਦੇ ਤੇ ਟੁਟ ਪਈ ਜਿਵੇਂ ਕੋਈ ਹੋਰ ਓਸ ਟੁਕੜੇ ਤੇ ਝਪਟਾ ਮਾਰ ਰਿਹਾ ਹੋਵੇ ਅਤੇ ਮਨ ਹੀ ਮਨ ਓਸ ਕਾਲਪਨਿਕ ਵਿਰੋਧੀ ਨਾਲ ਜੂਝਣ ਲਈ ਆਪਣੇ ਅਧਿਕਾਰ ਜਤਾਣ ਦੇ ਭਾਵ ਨਾਲ ਉਸਨੇ ਟੁਕੜੇ ਨੂੰ ਮੂੰਹ ਵਿਚ ਦਬਾ ਲਿਆ। ਫਿਰ ਜਿਵੇਂ ਬਾਜ਼ੀ ਜਿੱਤ ਲਈ ਹੋਵੇ, ਉਸਨੇ ਫਿਰ ਟੁਕੜਾ ਜ਼ਮੀਨ ਤੇ ਸੁਟ ਦਿੱਤਾ ਉਸਦੇ ਦਵਾਲੇ ਘੁੰਮਣ ਲੱਗੀ।

ਅਚਾਨਕ ਬਾਰਸ਼ ਆ ਗਈ। ਬੁੱਢੀ ਸਟੋਵ ਅਤੇ ਬਾਕੀ ਸਾਮਾਨ ਲੈ ਕੇ ਲਾਗਲੇ ਘਰ ਦੇ ਬਰਾਂਡੇ ਵੱਲ ਭੱਜੀ। ਨਿਕੀ ਵੀ ਮੀਂਹ ਤੋਂ ਬਚਣ ਲਈ ਓਸੇ ਬਰਾਂਡੇ ਦੀ ਓਟ ਵਿਚ ਖੜੀ ਹੋ ਗਈ। ਥੋੜ੍ਹੀ ਦੇਰ ਤੀਕ ਜ਼ੋਰ ਦੀ ਬਾਰਸ਼ ਹੁੰਦੀ ਰਹੀ। ਫਿਰ ਰੁਕ ਗਈ। ਬਾਰਸ਼ ਰੁਕਦੇ ਹੀ ਸੜਕ ਤੇ ਫੇਰ ਰੌਣਕ ਹੋ ਗਈ। ਸਕੂਲ ਦੇ ਬੱਚੇ ਪਰਤਣ ਲੱਗੇ।

ਨਿਕੀ ਨੂੰ ਆਪਣੀ ਮਾਲਕਣ ਤੇ ਉਸਦੇ ਛੋਟੇ ਬੱਚੇ ਦੀ ਯਾਦ ਆ ਗਈ। ਮੁੰਨੇ ਦੀ ਯਾਦ ਆਂਦੇ ਹੀ ਉਸਦੇ ਕੋਲੋਂ ਇਕ ਪਲ ਵੀ ਓਥੇ ਠਹਿਰਿਆ ਨਹੀਂ ਗਿਆ। ਛਾਲ ਮਾਰਦੀ ਹੋਈ ਉਹ ਓਥੋਂ ਭੱਜੀ। ਕਿੰਨੀਆਂ ਹੀ ਦਿਸ਼ਾਵਾਂ ਵਿਚ ਰਸਤੇ ਅੱਡ ਹੋ ਰਹੇ ਸਨ। ਨਿਕੀ ਅੱਜ ਰਸਤਾ ਭੁਲ ਗਈ ਸੀ। ਮੁੰਨੇ ਦੇ ਘਰ ਦਾ ਰਸਤਾ ਉਸਦੀ ਸਮਝ ਵਿਚ ਨਹੀਂ ਆ ਰਿਹਾ ਸੀ। ਚਹੁੰ ਦਿਸ਼ਾ ਵਿਚ ਉਹ ਭਜਦੀ ਰਹੀ। ਜਦੋਂ ਮਾਲਕਣ ਦੇ ਪਿਛੇ ਪਿਛੇ ਆਈ ਸੀ ਤਦ ਓਨੀ ਕਾਹਲ ਵਿਚ ਵੀ ਥਾਂ ਥਾਂ ਪੇਸ਼ਾਬ ਕਰ ਕੇ ਪਛਾਣ ਦੇ ਚਿੰਨ੍ਹ ਛੱਡ ਗਈ ਸੀ। ਪਰ ਹੁਣੇ ਥੋੜ੍ਹੀ ਦੇਰ ਪਹਿਲਾਂ ਹੋਈ ਬਾਰਸ਼ ਨਾਲ ਰਾਹ ਚੰਗੀ ਤਰ੍ਹਾਂ ਧੁਲ ਗਏ ਸਨ।

ਨਿਕੀ ਨੇ ਹਿੰਮਤ ਨਹੀਂ ਹਾਰੀ। ਉਂਜ ਹੀ ਦੌੜਦੀ ਰਹੀ। ਸ਼ਾਮ ਢਲ ਗਈ, ਹਨੇਰਾ ਹੋ ਗਿਆ। ਰਾਹ ਦੀਆਂ ਬੱਤੀਆਂ ਜਗ ਪਈਆਂ। ਹੁਣ ਨਿਕੀ ਨੂੰ ਜ਼ਰਾ ਡਰ ਲਗਣ ਲੱਗਾ। ਉਹ ਮਹਿਸੂਸ ਕਰਨ ਲੱਗੀ ਕਿ ਸ਼ਾਇਦ ਹੁਣ ਕਦੀ ਆਪਣੀ ਮਾਲਕਿਣ ਅਤੇ ਮੁੰਨੇ ਨਾਲ ਮਿਲ ਨਹੀਂ ਸਕੇਗੀ। ਦੁੱਖ ਨਾਲ ਉਹ ਅਸਮਾਨ ਵੱਲ ਨਜ਼ਰਾਂ ਕਰਕੇ ਰੋਣ ਲੱਗੀ। ਰਾਤ ਰੋ ਰੋ ਕੇ ਕਿਧਰੇ ਕਿਸੇ ਗਲੀ ਦੇ ਕੋਨੇ ਵਿਚ ਜਾ ਕੇ ਸੌਂ ਗਈ। ਦੂਜੇ ਦਿਨ ਸਵੇਰੇ ਸੌਂ ਕੇ ਉਹ ਉਠੀ। ਨਿਕੀ ਹੁਣ ਮੁੜ ਤੋਂ ਅਨਾਥ ਹੋ ਗਈ ਸੀ।

ਗਲੀ ਵਿਚ ਜਾਣ ਵਾਲੀਆਂ ਔਰਤਾਂ ਨੂੰ ਆਪਣੀ ਮਾਲਕਣ ਸਮਝ ਕੇ ਨਿਕੀ ਘੜੀ ਮੁੜੀ ਉਹਨਾਂ ਦੇ ਪਿਛੇ ਦੌੜਦੀ ਅਤੇ ਭਜਾ ਦੇਣ ਤੇ ਨਿਰਾਸ ਹੋ ਕੇ ਵਾਪਸ ਪਰਤਦੀ।

ਹੁਣ ਨਿਕੀ ਕਾਫ਼ੀ ਵੱਡੀ ਹੋ ਗਈ ਸੀ। ਜਦੋਂ ਵੀ ਉਸਨੂੰ ਜੂਠੇ ਪਤਲ ਮਿਲਦੇ, ਉਹ ਪੂਰੀ ਨਿਰਭੈਤਾ ਨਾਲ ਹੋਰ ਕੁੱਤਿਆਂ ਨਾਲ ਲੜਦੀ ਅਤੇ ਆਪਣਾ ਹਿੱਸਾ ਪ੍ਰਾਪਤ ਕਰ ਲੈਂਦੀ। ਏਸ ਲਈ ਉਸਦੇ ਪੇਟ ਦੀ ਸਮੱਸਿਆ ਜੀਵਨ ਦੀ ਇਕ ਹੀ

ਸਮੱਸਿਆ ਤਾਂ ਨਹੀਂ ਹੈ। ਉਸਦੇ ਲਈ ਮਨੁੱਖੀ ਪ੍ਰੇਮ ਭੁੱਖ ਲਈ ਭੋਜਨ ਵਾਂਗ ਹੀ ਜ਼ਰੂਰੀ ਹੋ ਗਿਆ ਹੈ। ਹਰ ਰਾਤ ਉਸ ਮਾਲਕਣ ਅਤੇ ਮੁੰਨੇ ਨੂੰ ਯਾਦ ਕਰਕੇ ਉਹ ਉੱਚੀ ਉੱਚੀ ਨਾਲ ਰੋਂਦੀ ਰਹਿੰਦੀ।

ਗੱਲ ਵਿਚ ਪਟੇ ਪਾ ਕੇ ਸ਼ੇਖੀ ਨਾਲ ਆਪਣੇ ਮਾਲਿਕ ਦੇ ਪਿਛੇ ਭਜਣ ਵਾਲੇ ਕੁੱਤੇ, ਮਾਲਕ ਦੇ ਅੱਗੇ ਅੱਗੇ ਮਾਲਕ ਨੂੰ ਖਿਚਦੇ ਹੋਏ ਚਲਣ ਵਾਲੇ ਗੰਭੀਰ ਕੁੱਤੇ, ਕਾਰ ਵਿਚ ਸ਼ਾਨ ਨਾਲ ਮਾਲਿਕ ਦੇ ਬਰਾਬਰ ਲਾਗੇ ਬੈਠ ਖਿੜਕੀ ਵਿਚੋਂ ਬਾਹਰ ਝਾਕਦੇ ਲਾਡਲੇ ਕੁੱਤੇ ਉਸਨੂੰ ਜਦੋਂ ਵੀ ਦਿਸਦੇ, ਉਹ ਈਰਖਾ ਦੇ ਨਾਲ ਸੜ ਭੁਜ ਕੇ ਦੁੱਖੀ ਹੋ ਜਾਂਦੀ ਤੇ ਉਹਨਾਂ ਨੂੰ ਵੇਖ ਕੇ ਰੋ ਪੈਂਦੀ।

ਕਦੀ ਅਜਿਹੇ ਕੁੱਤੇ ਨਿਕੀ ਨੂੰ ਵੇਖ ਕੇ ਦੰਦ ਵਿਖਾ ਕੇ ਘੂਰਦੇ ਹੋਏ ਉਸ ਤੇ ਝਪਟਾ ਮਾਰਨ ਲਈ ਦੌੜਦੇ। ਤਦ ਉਹਨਾਂ ਦੇ ਮਾਲਕ ਵੀ ਨਿਕੀ ਨੂੰ ਹੀ ਪੱਥਰ ਮਾਰ ਕੇ ਭਜੌਣ ਦੀ ਕੋਸ਼ਿਸ਼ ਕਰਦੇ। ਤਦ ਥੋੜ੍ਹੀ ਦੂਰ ਪਿੱਛੇ ਹੱਟ ਕੇ ਨਿਕੀ ਮੁੜ ਕੇ ਵਿੰਹਦੀ ਅਤੇ ਇਕ ਵਾਰ ਭੌਂਕ ਕੇ ਓਥੋਂ ਭਜ ਜਾਂਦੀ। ਇਕ ਦਿਨ ਦੁਪਹਿਰ ਦਾ ਸਮਾਂ ਸੀ। ਬੰਗਲਿਆਂ ਵਾਲੀ ਸੜਕ ਸੀ। ਸੜਕ ਤੇ ਕੋਈ ਵੀ ਨਹੀਂ ਸੀ। ਕਰੜੀ ਧੁੱਪ ਸੀ। ਦਿਨ ਭਰ ਸ਼ਹਿਰ ਵਿਚ ਘੁੰਮ ਕੇ ਕਾਫ਼ੀ ਚੀਜ਼ਾਂ ਚਟਣ ਖਾਣ ਤੋਂ ਪਿਛੋਂ ਨਿਕੀ ਦਾ ਢਿਡ ਭਰ ਗਿਆ ਸੀ। ਕਿਤੇ ਚੰਗੀ ਥਾਂ ਲੱਭ ਆਰਾਮ ਨਾਲ ਸੌਂ ਜਾਣ ਦੇ ਇਰਾਦੇ ਨਾਲ ਨਿਕੀ ਘੁੰਮ ਰਹੀ ਸੀ। ਉਸਨੂੰ ਜਾਪਿਆ ਕਿਧਰੋਂ ਕੋਈ ਉਸਨੂੰ ਪੁਕਾਰ ਰਿਹਾ ਹੈ। ਚਲਦੇ ਚਲਦੇ ਨਿਕੀ ਰੁਕ ਗਈ ਤੇ ਆਪਣੇ ਕੰਨ ਚੁੱਕ ਕੇ ਓਧਰ ਵੇਖਣ ਲੱਗੀ। ਇਕ ਬੰਗਲੇ ਦੇ ਬੰਦ ਲੋਹੇ ਦੇ ਦਰਵਾਜ਼ੇ ਤੇ ਅਗਲੇ ਦੋ ਪੈਰ ਟਿਕਾਈਂ ਖੜਾ ਇਕ ਕੁੱਤਾ ਸੀ। ਉਹ ਸਿਰ ਉਚਾ ਕਰੀ ਉਸਨੂੰ ਬੁਲਾ ਰਿਹਾ ਸੀ।

ਇਕਦਮ ਸਫ਼ੈਦ ਰੰਗ ਦਾ ਕੁੱਤਾ ਸੀ। ਚਾਂਦੀ ਵਾਂਗ ਸਫ਼ੈਦ ਘੁੰਗਰਾਲੀਆਂ ਲਟਾਂ ਸਨ ਉਸਦੀਆਂ। ਨਿਕੀ ਜ਼ਰਾ ਝਿਜਕ ਗਈ। ਬੇਵਸ ਹੋ ਕੇ ਦਰਵਾਜ਼ੇ ਦੀ ਲੋਹੇ ਦੀ ਜਾਲੀ ਨੂੰ ਖੁਰਚਦੇ ਹੋਏ ਉਸਦਾ ਭੌਂਕਣਾ ਅਤੇ ਤੜਪਣਾ ਵੇਖ ਨਿਕੀ ਨੂੰ ਮਜ਼ਾ ਆ ਰਿਹਾ ਸੀ। ਉਹ ਪਹਿਲਾ ਕੁੱਤਾ ਸੀ ਜਿਹੜਾ ਨਿਕੀ ਨੂੰ ਵੇਖ ਭੌਂਕਿਆਂ ਨਹੀਂ ਸੀ ਸਗੋਂ ਉਸਨੂੰ ਪਿਆਰ ਨਾਲ ਸੱਦ ਰਿਹਾ ਸੀ। ਨਿਕੀ ਨੇ ਹੌਲੀ ਜਿਹੀ ਆਪਣੀ ਪੂਛ ਹਿਲਾਈ। ਨਿਕੀ ਦੀ ਸਹਿਮਤੀ ਵੇਖ ਉਹ ਕੁੱਤਾ ਹੋਰ ਬੇਚੈਨੀ ਨਾਲ ਦਰਵਾਜ਼ੇ ਦੇ ਨਾਲ ਜੂਝਣ ਲੱਗਾ। ਦਰਵਾਜ਼ੇ ਅਤੇ ਜ਼ਮੀਨ ਦੇ ਵਿਚਕਾਰਲੇ ਸੁਰਾਖ ਥਾਣੀਂ ਲੰਘ ਕੇ ਬਾਹਰ ਆਉਣ ਦੀ ਕੋਸ਼ਿਸ਼ ਕਰਨ ਲੱਗਾ। ਪਰ ਕੁਝ ਵੀ ਨਹੀਂ ਹੋ ਸਕਿਆ। ਉਹ ਕਾਫ਼ੀ ਮੋਟਾ ਸੀ। ਓਨੀ ਕੁ ਥਾਂ ਉਸਦੇ ਬਾਹਰ ਆਉਣ ਲਈ ਕਾਫ਼ੀ ਨਹੀਂ ਸੀ। ਨਸਲਦਾਰ ਕੁੱਤਾ ਉਸਨੂੰ ਬੜੀ ਦੀਨਤਾ ਦੇ ਨਾਲ ਸੱਦਣ ਲੱਗਾ।

ਨਿਕੀ ਨੂੰ ਵੀ ਉਸਦੇ ਕੋਲ ਜਾਣ ਦੀ ਇੱਛਾ ਹੋਈ। ਨਿਕੀ ਸਮਝ ਗਈ ਕਿ ਉਸਦਾ ਨਸਲਦਾਰ ਕੁੱਤਾ ਕੁੱਤੀ ਦੇ ਪਿਆਰ ਲਈ ਓਸੇ ਤਰ੍ਹਾਂ ਤੜਪ ਰਿਹਾ ਸੀ ਜਿਵੇਂ ਉਹ ਖੁਦ ਮਾਨਵੀ ਪ੍ਰੇਮ ਲਈ ਤੜਪ ਰਹੀ ਸੀ। ਉਸਨੂੰ ਆਪਣੇ ਲਈ ਬੇਚੈਨ ਹੁੰਦੇ ਵੇਖ ਨਿਕੀ ਨੂੰ ਬੜੀ ਖੁਸ਼ੀ ਹੋਈ। ਏਨੇ ਵਡੇ ਘਰ ਦੇ ਏਡੇ ਨਸਲਦਾਰ ਕੁੱਤੇ ਦੇ

ਪਿਆਰ ਭਰੇ ਸੱਦੇ ਨੂੰ ਬੇ ਸਹਾਰਾ ਦਰ ਦਰ ਠੋਕਰਾਂ ਖਾਂਦੀ ਫਿਰਦੀ ਨਿਕੀ ਕਿਵੇਂ ਟਾਲ ਸਕਦੀ ਸੀ ?

ਉਹ ਉਸਦੇ ਕੋਲ ਗਈ। ਦਰਵਾਜ਼ੇ ਵਿਚੋਂ ਥੱਲਿਓਂ ਤਾਂ ਕੁੱਤਾ ਬਾਹਰ ਨਹੀਂ ਆ ਸਕਦਾ ਸੀ ਪਰ ਉਸਨੇ ਅੰਦਾਜ਼ਾ ਲਾਇਆ ਸੀ ਕਿ ਨਿਕੀ ਅੰਦਰ ਆ ਸਕਦੀ ਹੈ। ਨਿਕੀ ਦੇ ਅਗਲੇ ਪੈਰਾਂ ਤੇ ਆਪਣਾ ਪੰਜਾ ਰੱਖ ਕੇ ਉਹ ਨਿਕੀ ਨੂੰ ਅੰਦਰ ਵੱਲ ਖਿਚਣ ਲੱਗਾ।

ਨਿਕੀ ਬੰਗਲੇ ਦੇ ਕੰਪਾਊਂਡ ਦੇ ਅੰਦਰ ਭਜ ਗਈ। ਦੋਵੇਂ ਇਕ ਦੂਜੇ ਤੇ ਚੜ੍ਹਦੇ ਡਿੱਗਦੇ ਉਛਲ ਰਹੇ ਸਨ। ਨਿਕੀ ਓਸ ਕੁੱਤੇ ਦੀ ਪਕੜ ਵਿਚੋਂ ਬਾਰ ਬਾਰ ਛੁਟ ਕੇ ਭਜਦੀ, ਭੁੜਕਦੀ ਰਹੀ। ਥੋੜ੍ਹੀ ਦੇਰ ਤੀਕ ਨਸਲਦਾਰ ਕੁੱਤਾ ਇਕ ਪਾਸੇ ਹਟ ਕੇ ਨਿਕੀ ਦਾ ਭੁੜਕਣਾ ਚੁਪ ਚਾਪ ਵਿੰਹਦਾ ਰਿਹਾ। ਫਿਰ ਮੌਕਾ ਵੇਖ ਕੇ ਉਸਦੇ ਉਪਰ ਇਸ ਹਦ ਤੀਕ ਝਪਟਿਆ ਕਿ ਉਸਦੀ 'ਪਕੜ ਵਿਚੋਂ' ਹਿਲਣਾ ਨਿਕੀ ਲਈ ਅਸੰਭਵ ਹੋ ਗਿਆ।

ਬੰਗਲੇ ਦਾ ਦਰਵਾਜ਼ਾ ਖੋਲ੍ਹ ਕੇ ਕੁੱਤੇ ਦੀ ਮਾਲਕਣ ਉਸਨੂੰ ਲਭਦੀ ਹੋਈ ਬਾਹਰ ਆ ਗਈ। "ਛੀ...ਇਹ ਕੀ ਸਰਕਾਰ ? ਸਰਕਾਰ !..." ਉਸਨੇ ਦੋ ਵੇਰ ਕੁੱਤੇ ਨੂੰ ਆਵਾਜ਼ ਦਿੱਤੀ। ਉਸਦੀ ਸਮਝ ਵਿਚ ਆ ਗਿਆ ਕਿ ਦੋਹਾਂ ਨੂੰ ਅੱਡ ਕਰਨਾ ਹੁਣ ਬਿਲਕੁਲ ਸੰਭਵ ਨਹੀਂ ਹੈ। ਉਹ ਆਸ ਪਾਸ ਵੇਖਣ ਲੱਗੀ ਕਿ ਕਿਤੇ ਕਿਸੇ ਨੇ ਉਸਨੂੰ ਵੇਖ ਤਾਂ ਨਹੀਂ ਲਿਆ। ਤੇ ਫਿਰ ਅੰਦਰ ਜਾ ਕੇ ਉਸਨੇ ਦਰਵਾਜ਼ਾ ਬੰਦ ਕਰ ਲਿਆ।

ਅੱਜਕਲ ਨਿਕੀ ਜਿਥੇ ਵੀ ਜਾਂਦੀ ਹੈ, ਲੋਕ ਉਸਨੂੰ ਭਜਾ ਦਿੰਦੇ ਹਨ। ਕੋਈ ਵੀ ਉਸਨੂੰ ਆਪਣੇ ਮਕਾਨ ਲਾਗੇ ਨਹੀਂ ਆਉਣ ਦੇਂਦਾ।

ਲੋਕਾਂ ਨੂੰ ਡਰ ਸੀ ਕਿ ਇਹ ਕੁੱਤੀ ਉਹਨਾਂ ਦੇ ਘਰ ਬੱਚੇ ਪੈਦਾ ਕਰ ਕੇ ਚਲੀ ਜਾਏਗੀ। ਪਰ ਇਹ ਗੱਲ ਨਿਕੀ ਦੀ ਸਮਝ ਵਿਚ ਬਿਲਕੁਲ ਨਹੀਂ ਆਈ। ਉਂਜ ਭਜਾ ਦੇਣਾ ਅਤੇ ਭਜ ਜਾਣਾ ਨਿਕੀ ਲਈ ਕੋਈ ਖਾਸ ਨਵਾਂ ਅਨੁਭਵ ਨਹੀਂ ਸੀ। ਪਰ ਅੱਜਕਲ ਇਸ ਭਜ ਦੌੜ ਵਿਚ ਉਸਨੂੰ ਕਾਫ਼ੀ ਤਕਲੀਫ ਹੋ ਰਹੀ ਸੀ ਅਤੇ ਇਸ ਤਰ੍ਹਾਂ ਦੀ ਥਕਾਣ ਹੀ ਉਸਦੇ ਲਈ ਇਕ ਨਵਾਂ ਅਨੁਭਵ ਸੀ।

ਸਾਫ਼ ਸੁਥਰੇ ਬਰਾਂਡਿਆਂ, ਵਿਹੜਿਆਂ ਵਿਚ ਥਾਂ ਲੈਣੀ ਅਸੰਭਵ ਹੋ ਜਾਣ ਤੋਂ ਬਾਅਦ ਆਖਰ ਇਕ ਰਾਤ ਦਰਦ ਨਾਲ ਤੜਫਦੀ ਨਿਕੀ ਇਕ ਗੰਦੀ ਬਸਤੀ ਵਿਚ ਦਾਖਲ ਹੋ ਗਈ।

ਉਹ ਪੈਦਾ ਵੀ ਇਹੋ ਜਿਹੀ ਇਕ ਗੰਦੀ ਬਸਤੀ ਵਿਚ ਹੋਈ ਸੀ। ਇਕ ਝੁੱਗੀ ਦੇ ਪਛਵਾੜੇ ਨੁਕਰ ਵਿਚ ਨਿਕੀ ਨੇ ਪੰਜ ਸੁੰਦਰ ਕਤੂਰਿਆਂ ਨੂੰ ਜਨਮ ਦਿੱਤਾ।

ਸਾਰੇ ਉਹਨਾਂ ਕਤੂਰਿਆਂ ਦੀ ਪ੍ਰਸੰਸਾ ਕਰਨ ਲੱਗੇ। ਕਹਿਣ ਲੱਗੇ। ਕਿਸੇ ਨਸਲ਼ਦਾਰ ਕੁੱਤੇ ਦੇ ਦੋਗਲੇ ਹਨ। ਥੋੜ੍ਹੇ ਹੀ ਦਿਨਾਂ ਵਿਚ ਸਾਰੇ ਦੇ ਸਾਰੇ ਨਿਕੀ ਤੋਂ ਵਿਛੜ ਗਏ।

ਸ਼ਾਇਦ ਕੁੱਤੇ ਦੇ ਜੀਵਨ ਵਿਚ ਵੀ ਉੱਤਾਰ ਚੜ੍ਹਾ, ਮਾਨ ਅਪਮਾਨ ਦੁੱਖ ਅਤੇ ਸੁੱਖ ਬਦਲ ਬਦਲ ਕੇ ਆਉਂਦਾ ਰਹਿੰਦਾ ਹੈ।

ਕਾਰ ਵਿਚ ਜਾਂਦੇ, ਜ਼ੰਜੀਰ ਨਾਲ ਬੱਝੇ, ਮਾਲਕ ਨੂੰ ਖਿਚਦੇ ਹੋਏ, ਨਸਲਦਾਰ ਕੁੱਤਿਆਂ ਨੂੰ ਵੇਖਦੇ ਹੀ ਨਿਕੀ ਉਹਨਾਂ ਵੱਲ ਭਜਦੀ ਹੈ। ਕੀ ਉਹ ਆਪਣੇ ਕਤੂਰਿਆਂ ਨੂੰ ਲਭ ਰਹੀ ਹੈ ? ਪਰ ਕੇਵਲ ਨਿਕੀ ਦੀ ਗੋਦ ਵਿਚ ਜਨਮ ਲੈਣ ਨਾਲ ਥੋੜ੍ਹਾ ਹੀ ਉਹਨਾਂ ਦੀ ਨਸਲ ਬਦਲ ਜਾਏਗੀ ?

ਔਹ ਵੇਖੋ ! ਬੰਗਲੇ ਵਿਚ ਰਹਿਣ ਵਾਲੇ ਜਾਂ ਗਲੀ ਸੜਕ ਤੇ ਘੁੰਮਣ ਵਾਲੇ ਹੋਰ ਕਿਸੇ ਕੁੱਤੇ ਨੂੰ ਲਭਦੀ ਹੋਈ ਨਿਕੀ ਗਲੀ ਗਲੀ ਘੁੰਮ ਰਹੀ ਹੈ। ਹੁਣ ਉਹ ਮੌਸਮ ਹੈ ਜਦੋਂ ਉਸਨੂੰ ਆਪਣੇ ਲਈ ਇਕ ਕੁੱਤੇ ਦੀ ਲੋੜ ਮਹਿਸੂਸ ਹੁੰਦੀ ਹੈ ਅਤੇ ਜਦੋਂ ਜ਼ਰੂਰਤ ਦਾ ਸਵਾਲ ਹੁੰਦਾ ਹੈ ਓਦੋਂ ਕੋਈ ਨਸਲ ਥੋੜ੍ਹਾ ਹੀ ਵਿੰਹਦਾ ਹੈ ?

---

ਛਾਪਕ : ਜਨਤਕ ਪ੍ਰੈੱਸ, 159, ਲਾਜਪਤ ਰਾਏ ਮਾਰਕੀਟ, ਚਾਂਦਨੀ ਚੌ , ਦਿੱਲੀ–6